Reference Dictionary of Bhai Gurdas

Dr. Gurmukh Singh

# ਭਾਈ ਗੁਰਦਾਸ : ਸੰਦਰਭ ਕੋਸ਼

**ਗੁਰਮੁਖ ਸਿੰਘ**
ਐਮ.ਏ., ਪੀਐਚ.ਡੀ.
8 – ਦਸ਼ਮੇਸ਼ ਨਗਰ, ਪੁਲਿਸ ਲਾਈਨ ਰੋਡ,
ਪਟਿਆਲਾ। ਫੋਨ : 2366485



* ਸੰਸਕਰਣ : 2003
* ਗਿਣਤੀ : 750
* ਕੀਮਤ : 200 ਰੁਪਏ

ਪ੍ਰਕਾਸ਼ਕ : ਅਮਰਜੀਤ ਸਿੰਘ ਲਾਂਬਾ,
ਅਮਰਜੀਤ ਸਾਹਿਤ ਪ੍ਰਕਾਸ਼ਨ, 412/7 ਜੱਟਾਂ ਵਾਲਾ ਚੌਂਤਰਾ,
ਪਟਿਆਲਾ। ਫੋਨ : 2202740

ਮੁੱਖ ਵਿਕਰੇਤਾ : ਪੰਜਾਬੀ ਪਬਲੀਕੇਸ਼ਨ ਪਟਿਆਲਾ।

ਕੰਪਿਊਟਰ ਸੈਟਿੰਗ : ਸਵੀਨੀ ਕੰਪਿਊਟਰਜ਼, ਪਟਿਆਲਾ। ਫ਼ੋਨ : 2228216

ਛਾਪਕ : ਪ੍ਰਿੰਟਵੈੱਲ, ਅੰਮ੍ਰਿਤਸਰ।

# ਤਤਕਰਾ

ਯ



ਰ



ਲ



ਵ

# ਭੂਮਿਕਾ

ਮਹਾਂਕਵੀ ਹਰਿੰਦਰ ਸਿੰਘ ਰੂਪ ਨੇ ਭਾਈ ਗੁਰਦਾਸ ਜੀ ਨੂੰ ਸ਼ਰਧਾਂਜਲੀ ਦਿੰਦਿਆਂ ਲਿਖਿਆ ਸੀ :

ਤੂੰ ਆਇਓਂ ਤਾਂ ਚੇਤੇ ਆਇਆ
ਸਾਨੂੰ ਵੇਦ ਵਿਆਸ।
ਚੱਪੇ ਚੱਪੇ ਆਨ ਖਲਾਗੀ
ਕਈ ਇਲਮਾਂ ਦੀ ਰਾਸ।

ਮਧਕਾਲੀਨ ਸਾਹਿਤ ਵਿਚ ਭਾਈ ਗੁਰਦਾਸ ਜੀ ਦਾ ਸਥਾਨ ਬਹੁਤ ਉੱਚਾ ਹੈ। ਜਿਥੇ ਉਹਨਾਂ ਨੇ ਠੇਠ ਪੰਜਾਬੀ ਵਿਚ ਵਾਰਾਂ ਦੀ ਰਚਨਾ ਕੀਤੀ ਹੈ ਉਥੇ ਬ੍ਰਜ ਭਾਸ਼ਾ ਵਿਚ ਕਬਿੱਤ ਸਵਈਏ ਲਿਖ ਕੇ ਆਪਣੀ ਭਾਸ਼ਾ ਨਿਪੁੰਨਤਾ ਦਾ ਪ੍ਰਮਾਣ ਦਿਤਾ ਹੈ। ਆਪ ਦੇ ਡੂੰਘੇ ਜੀਵਨ-ਅਨੁਭਵਾਂ, ਰੱਬੀ ਰਮਜ਼ਾਂ, ਗੁਰਮਤਿ ਦਰਸ਼ਨ ਦੀ ਪ੍ਰਮਾਣਿਕ ਵਿਆਖਿਆ ਆਦਿ ਨੇ ਆਪ ਦੀ ਬਾਣੀ ਨੂੰ ਅਮਰਤਾ ਪ੍ਰਦਾਨ ਕੀਤੀ ਹੈ। ਆਪ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਸਮੇਂ ਗੁਰੂ ਅਰਜਨ ਦੇਵ ਜੀ ਦੀ ਸਹਾਇਤਾ ਕੀਤੀ। ਬਾਣੀ ਦਾ ਡੂੰਘਾ ਅਧਿਐਨ ਕਰਕੇ ਕੱਚੀ ਬਾਣੀ ਨਾਲੋਂ ਸੱਚੀ ਬਾਣੀ ਨੂੰ ਨਿਖੇੜਨ ਦਾ ਸ਼ਲਾਘਾਯੋਗ ਉਦਮ ਕਰਕੇ ਗੁਰਬਾਣੀ ਦਾ ਪ੍ਰਮਾਣਿਕ ਗ੍ਰੰਥ ਤਿਆਰ ਕੀਤਾ ਜਿਸ ਦੀ ਰੂਹਾਨੀ ਅਹਿਮੀਅਤ ਦਾ ਅਨੁਮਾਨ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖ਼ਸੀ ਗੁਰੂ ਪਰੰਪਰਾ ਦਾ ਭੋਗ ਪਾ ਕੇ ਸਦੀਵੀ ਕਾਲ ਲਈ ਗੁਰਬਾਣੀ ਨੂੰ ਸਿਖਾਂ ਦਾ ਗੁਰੂ ਬਣਾ ਕੇ ਗੁਰੂ ਗ੍ਰੰਥ ਸਾਹਿਬ ਦੇ ਲੜ ਲਗਾ ਦਿਤਾ। ਗੁਰਮਤਿ ਦੀ ਵਿਆਖਿਆ ਹੀ ਭਾਈ ਜੀ ਦਾ ਜੀਵਨ ਆਦਰਸ਼ ਸੀ।

ਆਪ ਦਾ ਹਰ ਖੇਤਰ ਦਾ ਗਿਆਨ ਹੈਰਾਨ ਕਰਨ ਵਾਲਾ ਹੈ। ਲੋਕਯਾਨਿਕ, ਰੂਹਾਨੀ, ਸਮਾਜਿਕ, ਦਾਰਸ਼ਨਿਕ, ਧਰਮ ਸ਼ਾਸਤਰੀ ਆਦਿ ਪੱਖਾਂ ਬਾਰੇ ਆਪ ਦੀ ਵਿਆਖਿਆ ਨੂੰ ਪ੍ਰਮਾਣਿਕ ਮੰਨਿਆ ਗਿਆ ਹੈ। ਇਸੇ ਕਾਰਨ ਆਪਦੀ ਰਚਨਾ ਨੂੰ ਗੁਰਬਾਣੀ ਦੀ ਵਿਆਖਿਆ/ਕੁੰਜੀ ਆਖਿਆ ਜਾਂਦਾ ਹੈ ਜੋ ਬਿਲਕੁਲ ਠੀਕ ਹੈ। ਪੁਰਾਣੇ ਸਮਿਆਂ ਵਿਚ ਗੁਰਬਾਣੀ ਦੇ ਪਾਠ ਜਾਂ ਟੀਕਾਕਾਰੀ ਬਾਰੇ ਗਿਆਨ ਕਰਵਾਉਣ ਤੋਂ ਪਹਿਲਾਂ ਭਾਈ ਜੀ ਦੀ ਰਚਨਾ ਦਾ ਦੀਰਘ ਅਧਿਐਨ ਕਰਨਾ ਹਰ ਸ਼ਰਧਾਲੂ ਅਤੇ ਵਿਦਿਆਰਥੀਆਂ ਲਈ ਜ਼ਰੂਰੀ ਸੀ।

ਸਮੇਂ ਦੇ ਨਾਲ, ਹਾਲਾਤ ਬਦਲ ਗਏ। ਕਥਾ ਵਾਰਤਾ ਦਾ ਰਿਵਾਜ ਘਟ ਗਿਆ। ਸਾਮੀ ਜਾਂ ਭਾਰਤੀ ਮਿਥਿਹਾਸ ਕੌਣ ਪੜ੍ਹਦਾ ਹੈ? ਪੁਰਾਣਿਕ ਕਥਾਵਾਂ ਹੁਣ ਕੌਣ ਸੁਣਾਉਂਦਾ ਹੈ? ਕਿਸ ਪਾਸ ਸੁਣਨ ਲਈ ਵਿਹਲ ਹੈ? ਸੁਨਾਉਣ ਵਾਲੇ ਵੀ ਖਤਮ ਹੋ ਗਏ। ਇਸ ਤਰ੍ਹਾਂ ਹੋਰ ਕਈ ਖੇਤਰਾਂ ਦੇ ਹਵਾਲੇ ਗ੍ਰੰਥਾਂ ਵਿਚ ਮਿਲਦੇ ਹਨ ਜਿਨ੍ਹਾਂ ਦੀ ਪਿਠਭੂਮੀ ਬਾਰੇ ਜਾਣਕਾਰੀ ਨਾ ਹੋਣ ਕਾਰਨ ਨਵੀਂ ਪੀੜ੍ਹੀ ਮਧਕਾਲੀਨ ਸਾਹਿਤ ਵੱਲੋਂ ਮੂੰਹ ਫੇਰਨ ਲਗੀ ਹੈ। ਉਸ ਲਈ ਇਹ ਸਾਹਿਤ ਓਪਰਾ ਬਣਦਾ ਜਾ ਰਿਹਾ ਹੈ।

ਡਾ. ਗੁਰਮੁਖ ਸਿੰਘ ਨੇ ਪਾਠਕਾਂ ਦੀ ਆਮ ਕਰਕੇ ਅਤੇ ਨਵੀਂ ਪੀੜ੍ਹੀ ਦੀ ਖ਼ਾਸ ਕਰਕੇ ਇਸ ਸਮਸਿਆ ਨੂੰ ਮਹਿਸੂਸ ਕਰਦਿਆਂ ਕਈ ਵਰ੍ਹੇ ਲਗਾ ਕੇ ਇਸ ਸੰਦਰਭ ਕੋਸ਼ ਦੀ ਰਚਨਾ ਕੀਤੀ ਹੈ ਜਿਸ ਵਿਚ ਭਾਈ ਗੁਰਦਾਸ ਜੀ ਦੀ ਸੰਪੂਰਨ ਬਾਣੀ ਵਿਚ ਆਏ ਹਵਾਲਿਆਂ ਦੀ ਵਿਆਖਿਆ ਕੀਤੀ ਹੈ। ਪ੍ਰਮਾਣਿਕ ਗ੍ਰੰਥਾਂ ਦੇ ਆਧਾਰ ਤੇ ਇਨ੍ਹਾਂ ਹਵਾਲਿਆਂ ਵਿਚ ਲੋੜੀਂਦੀ ਜਾਣਕਾਰੀ ਉਪਲਬਧ ਕਰਵਾਉਂਦਿਆਂ ਜਿਥੇ ਪ੍ਰਾਚੀਨ ਪਰੰਪਰਾ ਦਾ ਗਿਆਨ ਕਰਵਾਇਆ ਹੈ ਉਥੇ ਗੁਰਮਤਿ ਵਿਚ ਇਨ੍ਹਾਂ ਦੇ ਮਹਤਵ ਜਾਂ ਇਨ੍ਹਾਂ ਕਰਮ ਕਾਡਾਂ ਨੂੰ ਨਕਾਰਨ ਬਾਰੇ ਵੀ ਸਪਸ਼ਟ ਕੀਤਾ ਹੈ ਜਿਸ ਕਾਰਨ ਇਹ ਕੋਸ਼ ਵਧੇਰੇ ਮੁਲਵਾਨ ਬਣ ਗਿਆ ਹੈ। ਇਹ ਇੰਦਰਾਜ ਲਿਖਦਿਆਂ ਬੇਲੋੜੀ ਵਿਦਵਤਾ ਵਿਖਾਉਣ ਦਾ ਯਤਨ ਬਿਲਕੁਲ ਨਹੀਂ ਕੀਤਾ ਗਿਆ, ਸਗੋਂ ਅਤਿ ਸਾਦੀ ਤੇ ਸੌਖੀ ਭਾਸ਼ਾ ਵਿਚ ਆਪਣੀ ਗੱਲ ਪੂਰੀ ਸਫਲਤਾ ਨਾਲ ਆਖੀ ਹੈ ਜੋ ਇਸ ਸੰਦਰਭ ਗ੍ਰੰਥ ਦੀ ਵਿਸ਼ੇਸ਼ਤਾ ਹੈ।

ਇਸ ਪੁਸਤਕ ਨੂੰ ਜੀ ਆਇਆਂ ਆਖਦਿਆਂ ਅਪਾਰ ਪ੍ਰਸੰਨਤਾ ਮਹਿਸੂਸ ਕਰ ਰਹੀ ਹਾਂ। ਮੇਰੀ ਸਤਿਗੁਰੂ ਪਾਸ ਅਰਦਾਸ ਜੋਦੜੀ ਹੈ ਕਿ ਉਹ ਡਾਕਟਰ ਸਾਹਿਬ ਨੂੰ ਹੋਰ ਕੰਮ ਕਰਨ ਲਈ ਚੰਗੀ ਸਿਹਤ, ਸੁਖ-ਸ਼ਾਂਤੀ, ਬਲ ਤੇ ਉਤਸ਼ਾਹ ਪ੍ਰਦਾਨ ਕਰਨ!

ਮੈਨੂੰ ਪੂਰਨ ਆਸ ਹੈ ਕਿ ਪਾਠਕ, ਵਿਦਵਾਨ ਤੇ ਖੋਜਾਰਥੀ ਇਸ ਤੋਂ ਪੂਰਾ ਲਾਭ ਉਠਾਉਣਗੇ।

ਵੈਸਾਖੀ 2003 — ਬਲਜਿੰਦਰ ਕੌਰ ਜੋਸ਼ੀ
ਭਾਸ਼ਾ ਵਿਭਾਗ, ਪੰਜਾਬ, — ਐਮ.ਏ., ਪੀ.ਐਚ.ਡੀ.
ਪਟਿਆਲਾ।

# ਮੁੱਢਲੀ ਵਿਚਾਰ

ਸਿਖ-ਧਰਮ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਮਹਾਨ ਵਿਦਵਾਨ, ਦਰਸ਼ਨਾਚਾਰੀਆ, ਆਦਰਸ਼ਕ ਗੁਰਮੁਖ, ਸਤਿਗੁਰੂ ਜੀ ਦੇ ਪਰਮ-ਪਿਆਰੇ ਧੁਰ ਦਰਗਾਹੋਂ ਬਖਸ਼ੇ ਹੋਏ ਮਹਾਂਕਵੀ ਸਨ ਜਿਹਨਾਂ ਨੇ ਸਾਰਾ ਜੀਵਨ ਗੁਰੂ-ਘਰ ਨੂੰ ਸਮਰਪਿਤ ਕੀਤਾ। ਆਪ ਨੇ ਵਾਰਾਂ ਤੇ ਕਬਿੱਤ ਸਵੱਈਏ ਲਿਖੇ ਹਨ ਜੋ ਗੁਰਮਤਿ ਦੀ ਪ੍ਰਮਾਣਿਕ ਵਿਆਖਿਆ ਹੈ।ਪਰਮਾਤਮਾ, ਸਤਿਗੁਰੂ, ਗੁਰਬਾਣੀ, ਸਿਖ, ਸਿਖੀ, ਜੀਵਨ-ਚੱਜ, ਆਚਾਰ-ਵਿਧਾਨ, ਭਗਤੀ, ਪੂਜਾ-ਅਰਚਾ ਆਦਿ ਬਾਰੇ ਆਪ ਨੇ ਬਹੁਤ ਵਿਸਤਾਰ ਨਾਲ ਲਿਖਿਆ ਹੈ। ਗੁਰਮਤਿ ਦੇ ਸਿਧਾਂਤਕ ਤੇ ਵਿਵਹਾਰਿਕ ਪੱਖਾਂ ਨੂੰ ਟਕਸਾਲੀ ਸਪਸ਼ਟ ਤੇ ਸ਼ੁਧ ਰੂਪ ਵਿਚ ਪ੍ਰਗਟ ਕਰਦਿਆਂ ਆਪ ਨੇ ਆਮ ਲੋਕਾਂ ਦੀ ਪੱਧਰ ਤੇ ਆ ਕੇ, ਕਈ ਕਈ ਢੁਕਵੀਆਂ ਉਦਾਹਰਣਾਂ ਦੇ ਕੇ ਆਪਣੀ ਗੱਲ ਆਖੀ ਹੈ। ਇਹ ਪ੍ਰਗਟਾ ਵਿਧੀ ਹੀ ਆਪ ਜੀ ਦੀ ਪਛਾਣ ਬਣ ਗਈ ਹੈ। ਆਪ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਆਖਿਆ ਜਾਂਦਾ ਹੈ। ਸੰਪ੍ਰਦਾਈ ਗਿਆਨੀ ਵਿਦਿਆਰਥੀਆਂ ਨੂੰ ਬ੍ਰਹਮ-ਵਿਦਿਆ ਦੇਣ ਦਾ ਅਰੰਭ ਭਾਈ ਜੀ ਦੀ ਰਚਨਾ ਦੀ ਟੀਕਾਕਾਰੀ ਜਾਂ ਵਿਆਖਿਆ ਨਾਲ ਕਰਦੇ ਹਨ। ਅੱਜ ਦੇ ਵਿਦਵਾਨਾਂ ਨੇ ਗੁਰੂ ਬਾਣੀ ਦੀ ਟੀਕਾਕਾਰੀ ਦਾ ਇਤਿਹਾਸ ਲਿਖਦਿਆਂ ਭਾਈ ਗੁਰਦਾਸ ਜੀ ਨੂੰ ਸਹਿਜ ਟੀਕਾ ਪ੍ਰਣਾਲੀ ਦਾ ਆਦਿ ਆਚਾਰੀਆ ਮੰਨਿਆ ਹੈ। ਕੀਰਤਨੀਏ ਸਿੰਘਾਂ ਨੂੰ ਆਪ ਜੀ ਦੀ ਬਾਣੀ ਦੀ ਪ੍ਰਮਾਣ ਵਜੋਂ ਵਰਤੋਂ ਕਰਨ ਦੀ ਆਗਿਆ ਹੈ। ਆਪ ਦੀ ਬਾਣੀ ਅਤਿਅੰਤ ਮੂੱਲਵਾਨ ਹੈ ਜਿਸ ਦਾ ਕਾਰਨ ਹੈ ਕਿ ਆਪ ਜੀ ਨੇ ਬੜੇ ਸਰਲ ਢੰਗ ਨਾਲ ਗੁਰਮਤਿ ਦੇ ਡੂੰਘੇ ਰਹਸਾਂ, ਗੁੱਝੇ ਭੇਦਾਂ ਤੇ ਅਗੰਮੀ ਰਮਜ਼ਾਂ ਨੂੰ ਸਹਿਜ ਸੁਭਾ ਪ੍ਰਗਟ ਕਰ ਵਿਖਾਇਆ ਹੈ।

ਭਾਈ ਸਾਹਿਬ ਦੀਆਂ ਵਾਰਾਂ ਠੇਠ ਪੰਜਾਬੀ ਅਤੇ ਕਬਿੱਤ-ਸਵਈਏ ਸ਼ੁਧ ਬ੍ਰਜਭਾਸ਼ਾ ਵਿਚ ਹਨ। ਵਾਰਾਂ ਦਾ ਪ੍ਰਚਾਰ ਪੰਜਾਬ ਵਿਚ ਅਤੇ ਆਮ ਸਿਖਾਂ ਵਿਚ ਬਹੁਤ ਹੋਇਆ ਹੈ ਪਰ ਪੰਜਾਬ ਤੋਂ ਬਾਹਰ ਵਸਦੇ ਗੁਰਸਿਖਾਂ ਅਤੇ ਅਨਮੱਤਾ ਵਾਲਿਆਂ ਨੂੰ ਗੁਰਮਤਿ ਸਿਧਾਂਤਾਂ ਬਾਰੇ ਜਾਣਕਾਰੀ ਦੇਣ ਲਈ ਕਬਿੱਤ ਸਵਈਏ ਰਚੇ ਗਏ ਤੇ ਸ਼ਾਸਤਰੀ ਵਿਧੀ ਅਨੁਸਾਰ ਨਵੇਂ ਧਰਮ ਦੇ ਸਿਧਾਂਤਾਂ, ਆਚਾਰ-ਵਿਧਾਨ, ਪੂਜਾ-ਅਰਚਾ, ਭਗਤੀ, ਰਹਿਤ-ਮਰਿਆਦਾ ਆਦਿ ਬਾਰੇ ਜਾਣਕਾਰੀ ਦਿੱਤੀ ਗਈ ਹੈ। ਆਪ ਦਾ ਗਿਆਨ-ਭੰਡਾਰ ਅਥਾਹ ਹੈ। ਭਾਰਤੀ ਧਰਮਾਂ, ਧਰਮ ਗ੍ਰੰਥਾਂ, ਸਿਧਾਂਤਾਂ, ਕਰਮਕਾਂਡਾਂ, ਸੰਪ੍ਰਦਾਵਾਂ, ਨਾਥਾ-ਜੋਗੀਆਂ, ਵੇਦਾਂਤੀਆਂ, ਸੰਨਿਆਸੀਆਂ, ਵੈਰਾਗੀਆਂ ਆਦਿ ਬਾਰੇ ਆਪ ਦਾ ਗਿਆਨ ਬੜਾ ਡੂੰਘਾ ਤੇ ਹੈਰਾਨ ਕਰਨ ਵਾਲਾ ਹੈ। ਆਪ ਨੇ ਵਿਚਾਰ ਪ੍ਰਗਟ ਕਰਨ ਲਈ ਜੋ ਸ਼ਬਦਾਵਲੀ ਵਰਤੀ ਹੈ ਇਸ ਦਾ ਮੂਲ ਸੋਮਾ ਵੈਸ਼ਨਵ-ਧਰਮ ਦੀ ਸ਼ਬਦਾਵਲੀ ਹੈ। ਆਪ ਨੇ ਇਸਲਾਮ ਨਾਲ ਸੰਬੰਧਿਤ ਕੁਝ ਸ਼ਬਦਾਂ ਦੀ ਵਰਤੋਂ ਵੀ

ਦਾ ਸ਼ਬਦ-ਭੰਡਾਰ ਇੰਨਾ ਵਿਸ਼ਾਲ ਹੈ ਕਿ ਪੰਜਾਬੀ ਕੋਸ਼ਕਾਰੀ ਦਾ ਕੋਈ ਵਿਦਵਾਨ ਇਹਨਾਂ ਨੂੰ ਆਧਾਰ ਬਣਾਏ ਬਿਨਾਂ ਪ੍ਰਮਾਣਿਕ ਪੰਜਾਬੀ ਕੋਸ਼ ਦੀ ਕਲਪਨਾ ਵੀ ਨਹੀਂ ਕਰ ਸਕਦਾ।

ਰਾਜਨੀਤਿਕ ਹਲਚਲ, ਬਦਲਦੇ ਹਾਲਾਤ ਜਾਂ ਸਦੀਆਂ ਦੇ ਗੁਜ਼ਰਨ ਕਾਰਨ ਆਪ ਦੀ ਬਾਣੀ ਵਿਚ ਆਏ ਹਿੰਦੂ ਮਿਥਿਹਾਸ, ਸਿੱਖ ਇਤਿਹਾਸ, ਇਸਲਾਮ ਆਦਿ ਨਾਲ ਸੰਬੰਧਿਤ ਹਵਾਲਿਆਂ ਬਾਰੇ ਨਵੀਂ ਪੀੜੀ ਦੇ ਪਾਠਕਾਂ ਜਾਂ ਵਿਦਿਆਰਥੀਆਂ ਲਈ ਇਹ ਰਚਨਾ ਔਖੀ ਬਣ ਗਈ ਹੈ। ਉਹ ਇਸ ਦਾ ਆਨੰਦ ਮਾਨਣੋਂ ਅਸਮਰਥ ਹਨ ਅਤੇ ਹੌਲੀ ਹੌਲੀ ਆਪਣੇ ਅਮੀਰ ਵਿਰਸੇ ਨਾਲੋਂ ਟੁੱਟ ਰਹੇ ਹਨ।

ਅੱਜ ਕਲ੍ਹ ਵਿਸ਼ਵੀਕਰਣ ਦਾ ਰੌਲਾ ਰੱਪਾ ਪੈ ਰਿਹਾ ਹੈ। ਸੰਚਾਰ ਸਾਧਨਾ ਨੇ ਭਾਰਤੀ ਸਭਿਆਚਾਰ ਨੂੰ ਢਾਹ ਲਗਾਈ ਹੈ। ਪੱਛਮ ਦੀ ਅੰਧਾ ਧੁੰਦ ਨਕਲ ਹੋ ਰਹੀ ਹੈ ਤੇ ਪਦਾਰਥਕ ਜਾਂ ਮਾਦੀ ਦੁਨਿਆਵੀ ਰਸਾਂ-ਕਸਾਂ ਵਾਲੀ ਕੂੜੀ ਮਸਤੀ ਦਾ ਪ੍ਰਚਾਰ ਹੋ ਰਿਹਾ ਹੈ। ਇਸ ਤਰ੍ਹਾਂ ਦੇ ਕਾਰਨ ਹਨ ਕਿ ਸਾਡਾ ਨੌਜਵਾਨ ਦਾ ਵਰਗ ਬਦੇਸ਼ੀ ਸਾਹਿਤ, ਸਭਿਆਚਾਰ, ਜੀਵਨ ਸ਼ੈਲੀ ਅਤੇ ਅਚਰਣਹੀਣਤਾ ਵੱਲ ਬਹੁਤ ਤੇਜੀ ਨਾਲ ਝੁੱਕ ਰਿਹਾ ਹੈ। ਮੇਰਾ ਵਿਸ਼ਵਾਸ ਹੈ ਕਿ ਸਮਾਂ ਪਾ ਕੇ ਇਹ ਭੁੱਲੇ ਭਟਕੇ ਲੋਕ ਮੁੜ ਕੇ ਆਪਣੇ ਅਮੀਰ ਵਿਰਸੇ ਵਲ ਪਰਤਣਗੇ ਪਰ ਮੱਛੀ ਦਾ ਸੁਭਾ ਹੈ ਪੱਥਰ ਚੱਟ ਕੇ ਹੀ ਮੁੜਦੀ ਹੈ। ਇਹਨਾਂ ਬੇਮੁਖ ਹੋਇਆਂ ਲਈ ਅਤੇ ਭਾਈ ਜੀ ਦੀ ਬਾਣੀ ਦਾ ਰਸਾਸਵਾਦਨ ਕਰਨ ਦੇ ਅਭਿਲਾਸ਼ੀਆਂ ਲਈ ਇਹ ਸੰਦਰਭ ਗ੍ਰੰਥ ਕਈ ਸਾਲਾਂ ਦੀ ਮਿਹਨਤ ਨਾਲ ਤਿਆਰ ਹੋਇਆ ਹੈ। ਇਸ ਵਿਚ ਇਤਿਹਾਸ, ਮਿਥਿਹਾਸ, ਧਾਰਮਿਕ ਸਾਹਿਤ, ਆਦਿ ਨਾਲ ਸੰਬੰਧਿਤ ਸੰਦਰਭਾਂ/ਹਵਾਲਿਆਂ ਬਾਰੇ ਸੰਖਿਪਤ ਪਰਿਚਯ ਦੇਣ ਦਾ ਯਤਨ ਕੀਤਾ ਗਿਆ ਹੈ।

ਪਿਛਲੇ ਕੁਝ ਵਰ੍ਹਿਆਂ ਵਿਚ ਵਿਦਵਾਨਾਂ ਨੇ ਅਜਿਹੇ ਸੰਦਰਭ ਗ੍ਰੰਥਾਂ ਦੀ ਅਣਹੋਂਦ ਕਾਰਨ ਚਿੰਤਾ ਪ੍ਰਗਟਾਈ ਤੇ ਇਸ ਖੇਤਰ ਵਿਚ ਕਾਰਜ ਅਰੰਭੇ। ਇਹਨਾਂ ਵਿਚ ਡਾ. ਗੁਰਚਰਨ ਸਿੰਘ ਜੀ ਦਾ ਰੋਲ ਮੋਹਰੀਆਂ ਵਾਲਾ ਹੈ। ਆਪ ਨੇ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਅਨੁਕ੍ਰਮਣਿਕ, ਗੁਰੂ ਗ੍ਰੰਥ ਕੋਸ਼ ਆਦਿ ਜਿਹੇ ਮਹਾਨ ਗ੍ਰੰਥਾਂ ਦੀ ਸਿਰਜਣਾ ਕੀਤੀ ਉਥੇ ਸਹਿਯੋਗੀਆਂ ਨੂੰ ਨਾਲ ਲੈ ਕੇ ਇਸ ਤਰ੍ਹਾਂ ਦੇ ਗ੍ਰੰਥਾਂ ਦੀ ਸਿਰਜਣਾ ਲਈ ਯੱਗ ਅਰੰਭਿਆ ਜਿਸ ਵਿਚ ਮੈਂ ਵੀ ਆਪਣੀ ਅਲਪ-ਸਮਰਥਾ ਅਨੁਸਾਰ ਰੰਚਕ ਮਾਤ੍ਰ ਅਹੂਤੀ ਪਾ ਕੇ ਸਤਿਗੁਰੂ ਵਲੋਂ ਬਖਸ਼ੀ ਸੇਵਾ ਨਿਭਾ ਰਿਹਾ ਹਾਂ।

ਡਾ. ਗੁਰਚਰਨ ਸਿੰਘ ਮੇਰੇ ਲਈ ਆਦਰਸ਼ ਹਨ ਤੇ ਉਹਨਾਂ ਨੇ ਅਸ਼ੀਰਵਾਦ ਦੇ ਕੇ ਇਸ ਰਾਹੇ ਤੋਰਿਆ ਹੈ। ਅਗਵਾਈ ਕੀਤੀ ਤੇ ਪ੍ਰੇਰਨਾ ਦਿਤੀ। ਉਹਨਾਂ ਦਾ ਧੰਨਵਾਦ ਕਰਨ ਲਈ ਮੇਰੇ ਪਾਸ ਸ਼ਬਦ ਨਹੀਂ ਹਨ।

ਡਾ. ਬਲਜਿੰਦਰ ਕੌਰ ਜੋਸ਼ੀ ਤੇ ਸ. ਅਮਰ ਸਿੰਘ ਨੇ ਮੇਰੇ ਕਾਰਜ ਨੂੰ ਨੇਪਰੇ ਚਾੜ੍ਹਨ ਵਿਚ ਅਮਲੀ ਯੋਗਦਾਨ ਪਾਇਆ ਹੈ। ਇਹਨਾਂ ਦੀ ਮਦਦ ਬਿਨਾਂ ਇਹ ਕਾਰਜ ਸੰਪੰਨ ਹੋਣਾ ਲਗਭਗ ਅਸੰਭਵ ਸੀ। ਇਹਨਾਂ ਦੋਨਾਂ ਮਿਹਰਵਾਨਾਂ ਦਾ ਦਿਲੀ ਧੰਨਵਾਦ ਹੈ। ਆਸ ਹੈ ਮਿਹਰਵਾਨ ਪਾਠਕ ਤੇ ਵਿਦਵਾਨ ਮੇਰੇ ਇਸ ਯਤਨ ਨੂੰ ਪਰਵਾਨ ਕਰਨਗੇ।

**ਗੁਰਮੁਖ ਸਿੰਘ (ਡਾ.)**
ਵੈਸਾਖੀ 2003

8-ਦਸ਼ਮੇਸ਼ ਨਗਰ,
ਪੁਲਿਸ ਲਾਈਨ ਰੋਡ, ਪਟਿਆਲਾ
ਫ਼ੋਨ : 2366485

ੴ ਸਤਿਗੁਰ ਪ੍ਰਸਾਦਿ

# ਉ

**ਉਗ੍ਰਸੈਨ** : ਇਹ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਜੀ ਨੇ ਨਾਮ ਸਿਮਰਨ ਵਿਚ ਲੀਨ ਰਹਿ ਕੇ ਸ਼ੁਭ ਆਚਾਰ ਵਿਹਾਰ ਕਰਨ ਲਈ ਉਪਦੇਸ਼ ਦਿੱਤਾ।

**ਉਗਰੂ** : ਇਹ ਡੱਲਾ ਨਿਵਾਸੀ ਸਿੱਖ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ ਜਿਸਨੂੰ ਉਹਨਾਂ ਨੇ ਸਿੱਖਾਂ ਨੂੰ ਪ੍ਰਸਾਦ ਛਕਾਉਣ ਤੇ ਵੰਡ ਖਾਣ ਦੀ ਮਹੱਤਤਾ ਦੱਸੀ ਕਿ ਇਹ ਭੋਜਨ ਛਕਾਉਣਾ ਯੱਗ ਕਰਨ ਦੇ ਸਮਾਨ ਹੈ ਤੇ ਦਰਗਾਹ ਵਿਚ ਵੀ ਫਲ ਮਿਲਦਾ ਹੈ।

**ਉਗਵੰਦਾ** : ਇਹ ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ ਜੋ ਚੂਹਣੀਆ ਵਿਚ ਰਹਿੰਦਾ ਸੀ ਤੇ ਜਾਤ ਦਾ ਅਰੋੜਾ ਸੀ। ਇਹ ਸਿੱਖਾਂ ਨੂੰ ਪ੍ਰਸਾਦ ਛਕਾਉਂਦਾ ਤੇ ਉਹਨਾਂ ਦੀ ਟਹਿਲ ਸੇਵਾ ਕਰਦਾ ਸੀ।

**ਉਜੈਨ** : ਮੱਧ ਭਾਰਤ ਦਾ ਇਕ ਪ੍ਰਸਿੱਧ ਨਗਰ ਜਿਸ ਦਾ ਪ੍ਰਾਚੀਨ ਨਾਂ ਅਵੰਤੀ ਜਾਂ ਅਵੰਤਿਕਾ ਹੈ। ਇਸ ਨੂੰ ਉਜਯਿਨੀ ਵੀ ਆਖਦੇ ਹਨ। ਇਸ ਨਗਰ ਵਾਲੇ ਸਥਾਨ ਤੇ ਸ਼ਿਵਜੀ ਨੇ ਤ੍ਰਿਪੁਰ ਨੂੰ ਹਰਾਇਆ ਜਿਸ ਕਾਰਨ ਇਹ ਸ਼ੈਵਮਤ ਵਾਲਿਆਂ ਦਾ ਤੀਰਥ ਬਣ ਗਿਆ। ਇੱਥੇ ਮਹਾਂਕਾਲ ਦਾ ਪ੍ਰਸਿੱਧ ਮੰਦਰ ਹੈ। ਇੱਥੇ ਹਰਿਸਿਧੀ ਦੇਵੀ ਦਾ ਮੰਦਰ ਸਿੱਧਪੀਠ ਵੀ ਹੈ। ਹਿੰਦੂਮਤ ਵਿਚ ਸੱਤ ਪਵਿੱਤਰ ਮੰਨੀਆਂ ਜਾਣ ਵਾਲਆਂ ਪੁਰੀਆਂ ਵਿਚ ਉਜੈਨ ਵੀ ਸ਼ਾਮਲ ਹੈ। ਇਥੇ ਮਹਾਰਿਸ਼ੀ ਸੰਦੀਪਨੀ ਦਾ ਆਸ਼ਰਮ ਵੀ ਸਥਿਤ ਸੀ।

**ਉਡਗਨ** : ਤਾਰਾ ਮੰਡਲ; ਨਛਤ੍ਰਾਂ ਦੀਆਂ ਤਿੰਨ ਕੋਟੀਆਂ ਵਿਚੋਂ ਇਕ; ਟਟਹਿਣੇ ਨੂੰ ਵੀ ਉਡਗਨ ਆਖਦੇ ਹਨ।

**ਉਤਭੁਜ** : ਬਨਸਪਤੀ; ਧਰਤੀ ਪਾੜ ਕੇ ਬਾਹਰ ਨਿਕਲਣ ਜਾਂ ਉੱਗਣ ਵਾਲੇ ਰੁੱਖ, ਬਿਰਛ, ਝਾੜੀਆਂ, ਘਾਹ ਆਦਿ।

**ਉਦਾ** : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਸਭ ਥਾਂ ਵਿਆਪਕ ਬੇਅੰਤ ਪਾਰਬ੍ਰਹਮ ਨੂੰ ਮੰਨ ਕੇ ਭਗਤੀ ਕਰਨ ਦਾ ਉਪਦੇਸ਼ ਦਿੱਤਾ।

ਉਮਰਸ਼ਾਹ : ਇਹ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਰਧਾਲੂ ਸਿੱਖ ਸੀ ਜੋ ਡੱਲੇ ਪਿੰਡ ਦਾ ਸੀ। ਇਹ ਮਸੰਦ ਵੀ ਸੀ।

ਉਰਬਸ : ਇਹ ਸ਼ਬਦ ਸਵਰਗ ਦੀ ਅਪਸਰਾ ਉਰਵਸ਼ੀ ਲਈ ਵਰਤਿਆ ਗਿਆ ਹੈ। ਇਸਦਾ ਸਭ ਤੋਂ ਪਹਿਲਾਂ ਜ਼ਿਕਰ ਰਿਗਵੇਦ ਵਿਚ ਆਇਆ ਹੈ। ਪਰੂਰਵਾ-ਉਰਵਸ਼ੀ ਆਖਿਆਨ ਪ੍ਰਸਿੱਧ ਹੈ। ਪੌਰਾਣਿਕ ਸਾਹਿਤ ਵਿਚ ਕਈ ਤਬਦੀਲੀਆਂ ਨਾਲ ਇਹ ਕਥਾ ਆਖੀ ਗਈ ਹੈ। ਉਰਵਸੀ ਨਾਂ ਰੱਖੇ ਜਾਣ ਦਾ ਕਾਰਨ ਹੈ ਕਿ ਇਹ ਨਾਰਾਇਣ ਦੇ ਪੱਟ (ਉਰੂ) ਤੋਂ ਪੈਦਾ ਹੋਈ ਸੀ। ਇਸ ਦੇ ਸੁੰਦਰ ਸਰੂਪ ਨੂੰ ਦੇਖ ਕੇ ਮਿਤਰ ਤੇ ਵਰੁਣ ਦਾ ਵੀਰਜ ਖਾਰਜ ਹੋ ਗਿਆ ਸੀ ਜਿਸ ਤੋਂ ਅਗਸਤ ਤੇ ਵਸ਼ਿਸ਼ਠ ਰਿਸ਼ੀ ਪੈਦਾ ਹੋਏ। ਉਹਨਾਂ ਰਿਸ਼ੀਆਂ ਨੇ ਇਕ ਵਾਰ ਇਸ ਨੂੰ ਸ਼ਰਾਪ ਦੇ ਦਿੱਤਾ ਕਿ ਧਰਤੀ ਤੇ ਜਾ ਕੇ ਪੁਰਵਾ ਰਾਜਾ ਦੀ ਰਾਣੀ ਬਣੇ। ਇੰਦਰ ਆਪਣੇ ਵਿਰੋਧੀਆਂ ਦੀ ਤਪੱਸਿਆ ਭੰਗ ਕਰਨ ਲਈ ਜਿਹਨਾਂ ਅਪਸਰਾਵਾਂ ਨੂੰ ਭੇਜਦਾ ਹੈ ਉਹਨਾਂ ਵਿਚ ਉਰਵਸ਼ੀ ਪ੍ਰਮੁੱਖ ਹੈ। ਇਸ ਲਈ ਜੋ ਮਹਾਨ ਵਿਅਕਤੀਆਂ ਨੂੰ ਵੱਸ ਵਿਚ ਕਰ ਲਏ ਉਹ ਉਰਵਸ਼ੀ ਅਖਵਾਉਂਦੀ ਹੈ।

## ਅ

ਅਉਸੀਆਂ : ਪ੍ਰਾਚੀਨ ਕਾਲ ਤੋਂ ਚੱਲੀ ਆ ਰਹੀ ਸ਼ਗਨ-ਵਿਧੀ ਹੈ ਜੋ ਧਰਤੀ ਤੇ ਲੀਕਾਂ ਪਾ ਕੇ ਕੀਤੀ ਜਾਂਦੀ ਹੈ। ਆਮ ਤੌਰ ਤੇ ਧਰਤੀ ਨੂੰ ਮਾਤਾ ਸਰੂਪ ਸਵੀਕਾਰ ਕਰਕੇ ਉਂਗਲੀ ਨਾਲ ਲੀਕਾਂ ਖਿੱਚੀਆਂ ਜਾਂਦੀਆਂ ਹਨ ਤੇ ਨਾਲ ਇਹ ਟੱਪਾ ਗਾਇਆ ਜਾਂਦਾ ਹੈ-ਸੱਚ ਪਾਵਾਂ ਸਚਿਆਰ ਪਾਵਾਂ।ਸਚੜੇ ਦਾ ਗਲ ਹਾਰ ਪਾਵਾਂ।। ਧਰਤੀ ਮਾਤਾ ਮਿਹਰ ਕਰੇ।। ਮੇਰੀ ਔਸੀ ਸੱਚੀ ਹੋਵੇ।।-ਇਸ ਟੱਪੇ ਦੇ ਮੁਕਦਿਆਂ ਲੀਕਾਂ ਖਿਚਣੀਅ ਬੰਦ ਕਰ ਦਿੱਤੀਆਂ ਜਾਂਦੀਆਂ ਹਨ। ਫਿਰ ਲਕੀਰਾਂ ਦੀ ਗਿਣਤੀ ਕੀਤੀ ਜਾਂਦੀ ਹੈ। ਜੇਕਰ ਗਿਣਤੀ ਜਿਸਤ ਹੋਵੇ ਤਾਂ ਸਮਝ ਲਿਆ ਜਾਂਦਾ ਹੈ ਮੁਰਾਦ ਪੂਰੀ ਹੋ ਜਾਵੇਗੀ ਤੇ ਜੇਕਰ ਗਿਣਤੀ ਟਾਂਕ ਹੋਵੇ ਤਾਂ ਮੁਰਾਦ ਵਿਚ ਵਿਘਨ ਪੈਂਦਾ ਪ੍ਰਤੀਤ ਕੀਤਾ ਜਾਂਦਾ ਹੈ।

ਅਉਤਾਰ : ਇਹ ਸ਼ਬਦ ਅਵਤਾਰ ਦਾ ਵਿਕਰਿਤ ਰੂਪ ਹੈ ਜਿਸ ਦਾ ਅਰਥ ਹੈ- ਉਚੇ ਸਥਾਨ ਤੋਂ ਨੀਵੇਂ ਸਥਾਨ ਤੇ ਉਤਰਨਾ ਪਰ ਧਰਮ ਵਿਚ ਇਕ ਦੇ ਵਿਸ਼ੇਸ਼ ਅਰਥ ਹਨ-ਬੈਕੁੰਠ ਧਾਮ ਤੋਂ ਭਗਵਾਨ ਦਾ ਭੂ-ਲੋਕ ਵਿਚ ਆਪਣੀ ਲੀਲਾ ਵਿਖਾਉਣ ਲਈ ਪ੍ਰਗਟ ਹੋਣਾ। ਸਨਾਤਨੀ ਹਿੰਦੂ ਵਿਚਾਰਧਾਰਾ ਅਨੁਸਾਰ ਪਰਮਾਤਮਾ ਭਾਵੇਂ ਸਰਵ ਵਿਆਪਕ ਹੈ ਪਰ ਸਮੇਂ ਦੀ ਲੋੜ ਅਨੁਸਾਰ ਯੋਗ ਮਾਇਆ ਦੁਆਰਾ ਆਪਣੀ ਲੀਲਾ ਵਿਖਾਉਣ ਲਈ ਪ੍ਰਗਟ ਹੁੰਦਾ ਹੈ। ਪੌਰਾਣਿਕ ਸਾਹਿਤ ਵਿਚ ਅਵਤਾਰਾਂ ਬਾਰੇ ਵਿਸਤਾਰ ਨਾਲ ਲਿਖਿਆ ਗਿਆ ਹੈ। ਇਹਨਾਂ ਦੀ ਗਿਣਤੀ 24 ਹੈ-ਮੱਛ, ਕੱਛਪ, ਵਰਾਹ,

ਮੋਹਿਨੀ, ਨ੍ਰਿਸਿੰਹ, ਪਰਸ਼ੁਰਾਮ, ਰਾਮਚੰਦਰ, ਕ੍ਰਿਸ਼ਨ, ਬਲਰਾਮ, ਵਾਮਨ, ਬੁੱਧ, ਨਾਰਦ, ਰਿਖਭਦੇਵ, ਕਪਿਲ, ਵਿਆਸ, ਹੰਸ, ਪ੍ਰਿਥੂ, ਦੱਤਾਤ੍ਰੇਯ, ਨਰ, ਨਾਰਾਇਣ, ਹਯਗ੍ਰੀਵ, ਵੈਵਸ੍ਵਤਮਨ, ਧਨੰਤਰ ਤੇ ਕਲਕੀ। ਇਹ ਵਿਸ਼ਨੂੰ ਦੇ ਅਵਤਾਰ ਧਰਮ ਦੀ ਪੁਨਰ ਸਥਾਪਤੀ ਤੇ ਅਧਰਮ ਦਾ ਨਾਸ਼ ਕਰਨ ਲਈ ਮਾਤਲੋਕ ਵਿਚ ਆਉਂਦੇ ਹਨ ਪਰ ਗੁਰਮਤਿ ਵਿਚ ਪਰਮਾਤਮਾ ਨੂੰ ਅਜਨਮਾ, ਅਜੋਨੀ ਮੰਨਦਿਆਂ ਅਵਤਾਰਵਾਦ ਨੂੰ ਸਵੀਕਾਰ ਨਹੀਂ ਕੀਤਾ ਗਿਆ।

**ਅਉਧੂਤ** : ਇਸ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਦਾ ਅਰਥ ਹੈ-ਝਾੜਿਆ ਹੋਇਆ, ਹਿਲਾਇਆ ਹੋਇਆ। ਅਧਿਆਤਮਕ ਖੇਤਰ ਵਿਚ ਅਉਧੂਤ ਜਾਂ ਅਵਧੂਤ ਉਸ ਸਾਧਕ ਲਈ ਵਰਤਿਆ ਜਾਂਦਾ ਹੈ ਜਿਸ ਨੇ ਪਾਪਾਂ ਜਾਂ ਵਿਕਾਰਾਂ ਨੂੰ ਝਾੜ ਸੁੱਟਿਆ ਹੋਵੇ ਤੇ ਸਾਧੂ ਬਿਰਤੀ ਦਾ ਧਾਰਨੀ ਬਣ ਗਿਆ ਹੋਵੇ। ਚਾਰ ਪ੍ਰਕਾਰ ਦੇ ਅਉਧੂਤ ਹਨ- (ੳ) ਬ੍ਰਹਮਾਵਧੂਤ : ਜਿਸਦਾ ਕਿਸੇ ਵਰਨ ਜਾਂ ਆਸ਼ਰਮ੍ ਨਾਲ ਕੋਈ ਸਬੰਧ ਨਾ ਹੋਵੇ (ਅ) ਸ਼ੈਵਾਵਧੂਤ : ਜੋ ਵਿਧੀਵਤ ਸੰਨਿਆਸ ਧਾਰਨ ਕਰ ਚੁੱਕਾ ਹੋਵੇ (ੲ) ਵੀਰਾਵਧੂਤ: ਜਿਸਦੇ ਸਿਰ ਉਪਰ ਜਟਾਵਾਂ ਤੇ ਗਲ਼ ਵਿਚ ਹੱਡੀਆਂ ਦੀ ਮਾਲਾ ਤੇ ਰੁਦ੍ਰਾਖ ਦੀ ਮਾਲਾ, ਤੇੜ ਲੰਗੋਟੀ ਤੇ ਸਰੀਰ ਉਪਰ ਭਸਮ ਮਲ਼ੀ ਗਈ ਹੋਵੇ, ਹੱਥ ਵਿਚ ਲਕੜ ਦਾ ਡੰਡਾ, ਕੁਠਾਰ ਜਾਂ ਡੰਮਰੂ ਤੇ ਕੱਛ ਵਿਚ ਹਿਰਨ ਦੀ ਖੱਲ ਸਮੇਟੀ ਹੋਈ ਹੋਵੇ। (ਸ) ਕੁਲਾਵਧੂਤ: ਜੋ ਅਵਧੂਤੀ ਸਰੂਪ ਵਾਲਾ ਹੁੰਦਿਆਂ ਹੋਇਆਂ ਗ੍ਰਿਹਸਥੀ ਹੋਵੇ। ਅਵਧੂਤ ਦਾ ਅਸਲ ਸਬੰਧ ਸ਼ਿਵਜੀ ਨਾਲ ਹੈ ਜਿਸਨੂੰ ਆਦਿ ਅਵਧੂਤ ਮੰਨਿਆ ਜਾਂਦਾ ਹੈ।

ਰਾਮਾਨੰਦੀ ਪਰੰਪਰਾ ਦੇ ਕੁਝ ਸਾਧੂ ਅਵਧੂਤ ਆਖੇ ਜਾਂਦੇ ਹਨ ਜੋ ਜਟਾਧਾਰੀ ਹੁੰਦੇ ਹਨ ਤੇ ਗਲ ਵਿਚ ਬਲੌਰਾਂ ਦੀ ਮਾਲਾ ਧਾਰਨ ਕਰਦੇ ਹਨ। ਗੋਦੜੀ ਪਹਿਨਦੇ ਹਨ। ਹੱਥ ਵਿਚ ਨਾਰੀਅਲ ਦਾ ਖੱਪਰ ਰਖਦੇ ਹਨ। ਇਹਨਾਂ ਅਵਧੂਤਾਂ ਵਿਚੋਂ ਹੀ ਅਘੋਰ ਪੰਥ ਦਾ ਵਿਕਾਸ ਹੋਇਆ। ਇਹ ਲੋਕ ਬੜੇ ਕੁਚੀਲ ਹੁੰਦੇ ਹਨ। ਮੁਰਦੇ ਦਾ ਮਾਸ ਤੇ ਹੋਰ ਅਭੱਖ ਸਮਗਰੀ ਦਾ ਸੇਵਨ ਕਰਦੇ ਹਨ। ਮਨੁੱਖੀ ਖੋਪਰੀ ਵਿਚ ਸ਼ਰਾਬ ਪੀਂਦੇ ਹਨ । ਇਹਨਾਂ ਦੇ ਗਲ਼ ਵਿਚ ਮਾਲਾ, ਹੱਥ ਵਿਚ ਤ੍ਰਿਸ਼ੂਲ, ਮੱਥੇ ਤੇ ਤ੍ਰਿਸ਼ੂਲ ਦਾ ਚਿੰਨ ਤੇ ਜਟਾਵਾਂ ਹੁੰਦੀਆਂ ਹਨ। ਇਹਨਾਂ ਦਾ ਸਰੂਪ ਬੜਾ ਭਿਆਨਕ ਹੁੰਦਾ ਹੈ।

ਨਾਥਪੰਥ ਵਿਚ ਅਉਧੂਤ ਦੀ ਆਤਮਕ ਅਵਸਥਾ ਬੜੀ ਉੱਚੀ ਮੰਨੀ ਗਈ ਹੈ ਜੋ ਵਿਕਾਰ-ਰਹਿਤ ਹੋਇਆ ਕੈਵਲਯ ਦੀ ਪ੍ਰਾਪਤੀ ਲਈ ਯਤਨਸ਼ੀਲ ਰਹਿੰਦਾ ਹੈ। ਨਾਥ ਪੰਥੀ ਗੋਰਖਨਾਥ ਨੂੰ ਆਦਰਸ਼ਕ ਅਉਧੂਤ ਮੰਨਦੇ ਹਨ। ਇਸ ਮਤ ਨੂੰ ਧਾਰਨ ਕਰਨ ਵਾਲੀਆਂ ਇਸਤਰੀਆਂ ਨੂੰ ਅਉਧੂਤਨੀ ਆਖਿਆ ਜਾਂਦਾ ਹੈ ਜੋ ਦੀਖਿਆ ਕਿਸੇ ਗੁਰੂ-ਅਉਧੂਤਨੀ ਪਾਸੋਂ ਹੀ ਪ੍ਰਾਪਤ ਕਰਦੀਆਂ ਹਨ ਅਤੇ ਮਰਦਾਵੇਂ ਵੇਸ ਵਿਚ ਰਹਿੰਦੀਆਂ ਹਨ।

ਅਸਟਦਸ : ਇਸ ਦਾ ਅਰਥ 18 ਹੈ। ਇਹ ਸ਼ਬਦ ਸਿੱਧੀਆ ਲਈ ਆਇਆ ਹੈ। ਸਿਧੀ ਦਾ ਭਾਵ ਹੈ ਸਾਧਨਾ ਦੁਆਰਾ ਪ੍ਰਾਪਤ ਕੀਤੀਆਂ ਅਲੌਕਿਕ ਸ਼ਕਤੀਆਂ। ਇਹਨਾਂ ਦੇ ਸੁਆਮੀ ਨੂੰ ਸਿੱਧ ਆਖਿਆ ਜਾਂਦਾ ਹੈ। ਇਹ ਅਠਾਰ੍ਹਾ ਸਿੱਧੀਆਂ ਹਨ- (1) ਅਨਿਮਾ-ਅਣੂ ਵਾਂਗ ਅਦ੍ਰਿਸ਼ਟ ਹੋ ਸਕਣਾ (2) ਮਹਿਮਾ-ਪਹਾੜ ਵਾਂਗੂ ਭਾਰੀ ਹੋ ਸਕਣਾ (3) ਲਘਿਮਾ-ਹਲਕਾ ਬਣਕੇ ਉਡ ਸਕਣਾ (4) ਪ੍ਰਾਪਤੀ-ਕਿਧਰੋਂ ਵੀ ਕੋਈ ਵਸਤੂ ਪ੍ਰਾਪਤ ਕਰ ਸਕਣਾ (5) ਪ੍ਰਾਕਾਮਯ-ਇੱਛਾ ਸ਼ਕਤੀ ਨੂੰ ਕਿਸੇ ਪ੍ਰਕਾਰ ਦੀ ਰੋਕ ਤੋਂ ਮੁਕਤ ਕਰ ਸਕਣਾ (6) ਵਸ੍ਰਿਤਵ-ਸਾਰੇ ਪਾਨੀਆਂ ਨੂੰ ਵੱਸ ਵਿਚ ਕਰ ਸਕਣਾ (7) ਈਸ਼ਿਤਵ-ਸਾਰੇ ਪਦਾਰਥਾਂ ਤੇ ਅਧਿਕਾਰ ਜਮਾ ਸਕਣਾ (8) ਕਾਮ ਵਸ਼ਾਯਿਤਾ-ਸਾਧਕ ਦੇ ਹਰ ਪ੍ਰਕਾਰ ਦੇ ਸੰਕਲਪਾਂ ਦਾ ਪੂਰਾ ਹੋ ਜਾਣਾ (9) ਅਨੁਰਮਿਾ-ਭੁਖ ਤੇਹ ਨਾ ਲਗਣਾ (10) ਦੂਰ-ਸ੍ਰਵਣ-ਦੂਰੋਂ ਸਾਰੀ ਗੱਲ ਸੁਣ ਲੈਣੀ (11) ਦੂਰਦਰਸ਼ਨ-ਦੂਰੋਂ ਹੀ ਸਭ ਕੁਝ ਵੇਖ ਲੈਣਾ (12) ਮਨੋਵੇਗ-ਮਨ ਦੀ ਚਾਲੇ ਚਲ ਸਕਣਾ (13) ਕਾਮਰੂਪ-ਮਨ ਚਾਹਿਆ ਰੂਪ ਧਾਰਨ ਕਰ ਲੈਣਾ (14) ਪਰਕਾਯ ਪ੍ਰਵੇਸ਼-ਕਿਸੇ ਹੋਰ ਦੀ ਦੇਹ ਵਿਚ ਪ੍ਰਵੇਸ਼ ਕਰ ਸਕਣਾ (15) ਸ੍ਵਛੰਦ ਮ੍ਰਿਤੂ-ਆਪਣੀ ਮਰਜ਼ੀ ਨਾਲ ਮਰ ਸਕਣਾ (16) ਸੁਰਕ੍ਰੀੜਾ-ਦੇਵਤਿਆਂ ਨਾਲ ਮਿਲ ਕੇ ਮੌਜ ਮੇਲਾ ਕਰ ਸਕਣਾ (17) ਸੰਕਲਪ ਸਿੱਧੀ-ਮਨ ਵਿਚ ਸੰਕਲਪ ਪੈਦਾ ਹੁੰਦਿਆਂ ਪੂਰਾ ਕਰ ਸਕਣਾ (18) ਅਪ੍ਰਤਿਹਤ ਗਤਿ-ਹਰ ਥਾਂ ਬੇਰੋਕ ਟੋਕ ਆ ਜਾ ਸਕਣਾ।

ਗੁਰਮਤਿ ਵਿਚ ਨਾਮ ਨੂੰ ਸਰਵੋਤਮ ਮੰਨਿਆ ਹੈ ਤੇ ਸਿੱਧੀਆਂ-ਰਿੱਧੀਆਂ ਨਾਮ ਦੀਆਂ ਦਾਸੀਆਂ ਦੱਸੀਆਂ ਹਨ।

ਅਸ੍ਵਮੇਧ : ਇਸ ਯੱਗ ਵਿਚ ਘੋੜੇ ਦੀ ਬਲੀ ਦਿੱਤੀ ਜਾਂਦੀ ਸੀ। ਸ਼ੁਰੂ ਵਿਚ ਇਹ ਯੱਗ ਦਾ ਮਨੋਰਥ ਸੰਤਾਨ ਉਤਪਤੀ ਸੀ ਪਰ ਸਮਾਂ ਪਾ ਕੇ ਇਹ ਦਿਗਵਿਜੈ ਦੇ ਪ੍ਰਗਟਾਵੇ ਦਾ ਪ੍ਰਤੀਕ ਬਣ ਗਿਆ। ਇਹ ਯੱਗ ਉਹੀ ਰਾਜਾ ਕਰ ਸਕਦਾ ਸੀ ਜਿਸ ਦੀ ਪ੍ਰਭੁਤਾ ਸਾਰੇ ਰਾਜੇ ਸਵੀਕਾਰ ਕਰਦੇ ਸਨ। ਇਸ ਯੱਗ ਨਾਲ ਰਾਜੇ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਸਨ ਤੇ ਸ਼ਕਤੀ ਵਿਚ ਅਥਾਹ ਵਾਧਾ ਹੁੰਦਾ ਸੀ। ਪੌਰਾਣਿਕ ਸਾਹਿਤ ਵਿਚ ਇਸ ਯੱਗ ਦੀ ਬੜੀ ਮਹਿਮਾ ਦੱਸੀ ਗਈ ਹੈ।

ਅਸੁਰ : ਅਸੁਰ ਦਾ ਅਰਥ ਹੈ ਦੈਂਤ ਜੋ ਦੇਵਤਿਆਂ ਦੇ ਵੈਰੀ ਬਣ ਕੇ ਉਹਨਾਂ ਪਾਸੋਂ ਸਵਰਗ ਦਾ ਰਾਜ ਖੋਹਣ ਲਈ ਹਮੇਸ਼ਾ ਤਤਪਰ ਰਹਿੰਦੇ ਸਨ ਤੇ ਮੰਦੀਆਂ ਬਿਰਤੀਆਂ ਵਾਲੇ ਸਨ। ਇਹਨਾਂ ਨੇ ਕਈ ਵਾਰ ਦੇਵਤਿਆਂ ਨੂੰ ਹਰਾਇਆ ਪਰ ਦੈਵੀ-ਸ਼ਕਤੀ ਦੀ ਸਹਾਇਤਾ ਨਾਲ ਦੇਵਤਿਆਂ ਨੇ ਇਹਨਾਂ ਨੂੰ ਹਰਾ ਕੇ ਮੁੜ ਸਵਰਗ ਦਾ ਰਾਜ ਪ੍ਰਾਪਤ ਕੀਤਾ।

ਇਹਨਾਂ ਦੀ ਪਦਾਇਸ਼ ਬਾਰੇ ਹਿੰਦੂ ਮਿਥਿਹਾਸ ਵਿਚ ਕਈ ਕਥਾਵਾਂ ਮਿਲਦੀਆਂ

ਹਨ ਜਿਵੇਂ ਪ੍ਰਜਾਪਤੀ ਨੇ ਜਦੋਂ ਆਪਣਾ ਸਾਹ ਹੇਠਾ ਵੱਲ ਸੁੱਟਿਆ ਤਾਂ ਅਸੁਰ ਪੈਦਾ ਹੋ ਗਏ ਤੇ ਇਹਨਾਂ ਨੇ ਧਰਤੀ ਤੇ ਪ੍ਰਵੇਸ਼ ਕੀਤਾ। ਪ੍ਰਜਾਪਤੀ ਨੇ ਉਹਨਾਂ ਨੂੰ ਤਮੋਗੁਣ ਤੇ ਮਾਇਆ ਦਿੱਤੀ ਤੇ ਇਉਂ ਇਹ ਅਸਤਿ ਵਿਚ ਖਚਿਤ ਹੋ ਗਏ। ਅਰੰਭ ਵਿਚ ਅਸੁਰਾਂ ਨੇ ਦੇਵਤਿਆਂ ਪਾਸੋਂ ਆਪਣੇ ਹਿੱਸੇ ਦਾ ਸੰਸਾਰ ਲੈ ਲਿਆ ਪਰ ਮਗਰੋਂ ਹਮੇਸ਼ਾ ਇਹਨਾਂ ਨਾਲ ਝਗੜਾ ਕਰਦੇ ਰਹੇ। ਆਮ ਤੌਰ ਤੇ ਇੰਦਰ ਤੇ ਬ੍ਰਿਹਸਪਤੀ-ਇਹਨਾਂ ਦਾ ਸੰਘਾਰ ਕਰਦੇ ਰਹੇ ਹਨ। ਇਕ ਹੋਰ ਕਥਾ ਅਨੁਸਾਰ ਬ੍ਰਹਮਾ ਦੇ ਛੇ ਮਾਨਸ ਪੁੱਤਰਾਂ ਵਿਚ ਮਰੀਚਿ ਨੇ ਆਪਣੀ ਇੱਛਾ ਨਾਲ ਇਕ ਪੁੱਤਰ ਪੈਦਾ ਕੀਤਾ ਜਿਸ ਦਾ ਨਾਂ ਕਸ਼ਯਪ ਸੀ। ਇਸ ਨੇ ਦਕਸ਼ ਨਾਂ ਦੇ ਪ੍ਰਜਾਪਤੀ ਦੀਆਂ ਤੇਰ੍ਹਾਂ ਧੀਆਂ ਨਾਲ ਵਿਆਹ ਕੀਤਾ ਜਿਹਨਾਂ ਵਿਚ ਸਭ ਤੋਂ ਪਹਿਲਾਂ ਨਾਂ ਅਦਿਤੀ ਦਾ ਆਉਂਦਾ ਹੈ ਜੋ ਸਭ ਤੋਂ ਵੱਡੀ ਧੀ ਸੀ। ਅਦਿਤੀ ਦਾ ਇਕ ਪੁੱਤਰ ਹਰਣਯਕਸ਼ਿਪ ਸੀ ਜੋ ਅਸੁਰਾਂ ਦਾ ਰਾਜਾ ਸੀ ਜਿਸ ਦੇ ਪ੍ਰਹਿਲਾਦ ਆਦਿ ਪੰਜ ਪੁੱਤਰ ਸਨ। ਦਨੁ ਤੋਂ ਕਸ਼ਯਪ ਦੇ ਸੱਤ ਪੁੱਤਰ ਜਨਮੇ। ਸਿੰਘਿਕਾ ਨੇ ਰਾਹੂ ਨਾਂ ਦੇ ਦੈਂਤ ਨੂੰ ਜਨਮ ਦਿੱਤਾ ਜਿਸ ਦਾ ਸਿਰ ਵਿਸ਼ਨੂੰ ਨੇ ਵੱਢਿਆ ਸੀ। ਦਾਨਯ ਤੋਂ ਬਲ ਤੇ ਵ੍ਰਿਤੀ ਜਨਮੇਂ ਜਿਹਨਾਂ ਨੂੰ ਇੰਦਰ ਨੇ ਮਾਰਿਆ। ਅਸੁਰਾਂ ਦੀ ਸਾਰੀ ਨਸਲ ਦਕਸ਼ ਦੀਆਂ ਪੰਜ ਧੀਆਂ ਦੀ ਸੰਤਾਨ ਸੀ। ਅਸੁਰਾਂ ਦਾ ਨਿਵਾਸ ਸਥਾਨ ਪਾਤਾਲ (ਦੇਖੋ) ਹੈ। ਇਹਨਾਂ ਅਸੁਰਾਂ ਦਾ ਗੁਰੂ ਭ੍ਰਿਗੂ ਰਿਸ਼ੀ ਦਾ ਪੁੱਤਰ ਸ਼ੁਕ੍ਰ ਹੈ।

ਅਹਲਿਆ : ਇਹ ਗੌਤਮ ਰਿਸ਼ੀ ਦੀ ਪਤਨੀ ਸੀ ਜਿਸ ਦਾ ਨਾਂ ਅੰਮ੍ਰਿਤ ਵੇਲੇ ਸਿਮਰਨ ਯੋਗ ਪੰਜ ਪਵਿੱਤਰ ਕੰਨਿਆਵਾਂ-ਅਹਲਿਆ, ਦ੍ਰੋਪਤੀ, ਕੁੰਤੀ, ਤਾਰਾ ਤੇ ਮੰਦੋਦਰੀ-ਵਿਚ ਸਭ ਤੋਂ ਪਹਿਲਾਂ ਆਉਂਦਾ ਹੈ। ਪੌਰਾਣਿਕ ਕਥਾ ਅਨੁਸਾਰ ਇਹ ਬ੍ਰਹਮਾ ਦੁਆਰਾ ਸਿਰਜੀ ਪਹਿਲੀ ਨਾਰੀ ਸੀ ਜਿਸ ਦੇ ਰੂਪ ਨੂੰ ਦੇਖ ਕੇ ਇੰਦਰ ਮੋਹਿਤ ਹੋ ਗਿਆ ਅਤੇ ਬ੍ਰਹਮਾ ਪਾਸੋਂ ਇਹਨਾਂ ਦਾ ਹੱਥ ਮੰਗਿਆ ਪਰ ਰਿਸ਼ੀ ਗੌਤਮ ਨੂੰ ਬ੍ਰਹਮਾ ਨੇ ਵਧੇਰੇ ਯੋਗ ਜਾਣ ਕੇ ਅਹਲਿਆ ਦਾ ਵਿਆਹ ਇਸ ਨਾਲ ਕਰ ਦਿੱਤਾ। ਇੰਦਰ ਨੇ ਦੁਖੀ ਹੋ ਕੇ ਛਲ ਨਾਲ ਇਸ ਦਾ ਪਤੀਬ੍ਰਤ ਧਰਮ ਨਸ਼ਟ ਕਰ ਦਿੱਤਾ। ਇਕ ਸਾਜਿਸ਼ ਰਚੀ ਗਈ ਜਿਸ ਅਨੁਸਾਰ ਇੰਦਰ ਦੇ ਚੰਦ੍ਰਮਾ ਤੋਂ ਮਦਦ ਲਈ, ਜਿਸ ਨੇ ਗੌਤਮ ਨੂੰ ਜਲਦੀ ਜਗਾ ਕੇ ਇਸ਼ਨਾਨ ਕਰਨ ਹਿਤ ਭੇਜਣ ਲਈ ਕੁੱਕੜ ਦਾ ਰੂਪ ਧਾਰਨ ਕਰਕੇ ਬਾਂਗ ਅੱਧੀ ਰਾਤ ਨੂੰ ਹੀ ਦੇ ਦਿੱਤੀ। ਰਿਸ਼ੀ ਨਦੀ ਤੇ ਇਸ਼ਨਾਨ ਕਰਨ ਲਈ ਚੱਲ ਪਿਆ ਤਾਂ ਇੰਦਰ ਨੇ ਰਿਸ਼ੀ ਦਾ ਰੂਪ ਧਾਰਨ ਕਰਕੇ ਅਹਲਿਆ ਨਾਲ ਭੋਗ ਵਿਲਾਸ ਕਰ ਲਿਆ। ਵਾਪਸ ਆਉਣ ਤੇ ਅਸਲੀਅਤ ਦਾ ਪਤਾ ਲੱਗਿਆ ਤਾਂ ਉਸ ਨੇ ਤਿੰਨਾਂ ਨੂੰ ਹੀ ਸਰਾਪ ਦੇ ਦਿੱਤਾ। ਅਹਲਿਆ ਸਿਲ ਬਣ ਗਈ ਜੋ ਤ੍ਰੇਤੇ ਯੁੱਗ ਵਿਚ ਸ੍ਰੀ ਰਾਮ ਚੰਦਰ ਦੀ ਚਰਨ ਛੂਹ ਨਾਲ ਮੁਕਤ ਹੋਣ ਲਈ ਲੰਮਾ ਸਮਾਂ ਉਡੀਕ ਕਰਦੀ ਰਹੀ। ਇੰਦਰ ਦੇ ਸਰੀਰ ਤੇ ਇਕ ਹਜ਼ਾਰ ਭਗ-ਚਿੰਨ ਬਣ ਗਏ ਤੇ ਚੰਦ੍ਰਮਾ ਤੇ ਸਦਾ ਲਈ ਕਲੰਕ ਲੱਗ ਗਿਆ।

ਅਕਾਸ : ਵੈਸ਼ੇਸ਼ਿਕ ਦਰਸ਼ਨ ਵਿਚ ਨੌਂ ਦ੍ਰਵ ਮੰਨੇ ਗਏ ਹਨ-ਪ੍ਰਿਥਵੀ, ਜਲ, ਤੇਜ, ਵਾਯੂ, ਆਕਾਸ, ਕਾਲ, ਇਕ ਆਤਮਾ ਤੇ ਮਨ। ਇਹਨਾਂ ਵਿਚ ਪੰਜਵਾਂ ਦ੍ਰਵ ਆਕਾਸ਼ ਹੈ ਜੋ ਸਰਵ ਵਿਆਪੀ ਹੈ ਤੇ ਸਭ ਕਾਲਾਂ ਵਿਚ ਸਥਿਤ ਰਹਿੰਦਾ ਹੈ। ਇਸ ਦਾ ਗੁਣ ਸ਼ਬਦ ਹੈ ਅਤੇ ਇਹ ਉਸਦਾ ਨਿਤਯ ਕਾਰਨ ਹੈ।

ਅਗਨਿ : ਭਾਰਤੀ ਧਰਮ ਸਾਧਨਾ ਵਿਚ ਅੱਗ ਜਾਂ ਅਗਨੀ ਨੂੰ ਦੇਵਤਾ ਮੰਨਿਆ ਗਿਆ ਹੈ ਜਿਸ ਦਾ ਸਥਾਨ ਦੇਵਰਾਜ ਇੰਦਰ ਤੋਂ ਅਗਲਾ ਹੈ। ਪੌਰਾਣਿਕ ਕਥਾਵਾਂ ਅਨੁਸਾਰ ਧਰਮ ਦੀ ਪਤਨੀ ਵਸੁ ਤੋਂ ਅਗਨੀ ਦਾ ਜਨਮ ਹੋਇਆ ਜਿਸ ਦਾ ਵਿਆਹ ਦਕਸ਼ ਪੁਤਰੀ ਸਵਾਹਾ ਨਾਲ ਹੋਇਆ ਤੇ ਇਹਨਾਂ ਦੇ ਤਿੰਨ ਪੁੱਤਰ-ਪਾਵਕ, ਪਵਮਾਨ ਤੇ ਸ਼ਚਿ-ਜਨਮੇ। ਛੇਵੇ ਮਨਵੰਤਰ ਵਿਚ ਅਗਨੀ ਦੀ ਵਸੁਧਾਰਾ ਨਾਂ ਦੀ ਪਤਨੀ ਤੋਂ ਦ੍ਵਿਣਕ ਆਦਿ 45 ਪੁਤਰ ਜਨਮੇ। ਇਉਂ ਇਹ 49 ਪ੍ਰਕਾਰ ਦੇ ਅਗਨੀ ਬਣਦੇ ਹਨ। ਅਗਨੀ ਦਾ ਕੋਸ਼ਗਤ ਅਰਥ ਹੈ- ਜੋ ਉਪਰ ਨੂੰ ਜਾਂਦਾ ਹੈ। ਅੱਗ ਹਮੇਸ਼ਾ ਉਪਰ ਨੂੰ ਉੱਠਦੀ ਹੈ। ਪੁਰਾਣਾਂ ਵਿਚ ਅਗਨੀ ਦਾ ਸਰੂਪ ਇਸ ਪ੍ਰਕਾਰ ਚਿਤਰਿਆ ਹੈ-ਇਹ ਕੇਸਾਧਾਰੀ ਹੈ, ਅੱਖਾਂ ਪੀਲੀਆਂ ਜਾਂ ਸੁਨਹਿਰੀ ਹਨ, ਅੰਗ ਸਥੂਲ ਹਨ ਅਤੇ ਪੇਟ ਲਾਲ ਹੈ। ਇਸ ਦਾ ਵਾਹਣ ਬੱਕਰਾ ਹੈ। ਰੁਦ੍ਰਾਖ ਦੀ ਮਾਲਾ ਹੱਥ ਵਿਚ ਰੱਖਦਾ ਹੈ। ਇਸ ਦੀਆਂ ਸੱਤ ਲਾਟਾਂ ਹਨ ਤੇ ਇਹ ਸ਼ਕਤੀ ਨੂੰ ਧਾਰਨ ਕਰਦਾ ਹੈ।

ਪੰਜ ਤੱਤਾਂ ਵਿਚ ਅਗਨੀ ਨੂੰ ਵੀ ਤੇਜ ਵਜੋਂ ਸ਼ਾਮਲ ਕੀਤਾ ਗਿਆ ਹੈ। ਇਸਨੂੰ ਦੇਵਤਾ ਮੰਨਿਆ ਗਿਆ ਹੈ ਜੋ ਸਭ ਕੁਝ ਭਕਸ਼ਣ ਵਾਲਾ ਹੈ। ਹਿੰਦੂ ਧਰਮ ਦੇ ਪ੍ਰਾਚੀਨ ਗ੍ਰੰਥਾਂ ਵਿਚ ਅਗਨੀ ਦੇ ਤਿੰਨ ਮੁੱਖ ਸਥਾਨ ਮੰਨੇ ਗਏ ਹਨ-(ੳ) ਆਕਾਸ਼ ਵਿਚ ਸੂਰਜ (ਅ) ਖਗੋਲ ਵਿਚ ਬਿਜਲੀ (ੲ) ਧਰਤੀ ਉਪਰ ਸਾਧਾਰਨ ਅੱਗ। ਅਗਨੀ ਨੂੰ ਗ੍ਰਿਹਪਤੀ ਆਖਿਆ ਗਿਆ ਹੈ ਜਿਸ ਦਾ ਘਰ ਦੇ ਸਾਰੇ ਜੀਆਂ ਨਾਲ ਡੂੰਘਾ ਸੰਬੰਧ ਹੈ। ਇਹ ਅੰਧਕਾਰ, ਨਿਸਾਚਰ, ਜਾਦੂ-ਟੂਣੇ, ਦੈਂਤਾਂ ਅਤੇ ਰੋਗਾਂ ਤੋਂ ਦੂਰ ਕਰਨ ਵਾਲੀ ਹੈ। ਇਹ ਸਰਵ-ਦਰਸ਼ੀ ਹੈ। ਇਹ ਮਨੁੱਖ ਦੇ ਸਭ ਕਰਮਾਂ ਨੂੰ ਦੇਖਣ ਵਾਲੀ ਹੈ ਅਤੇ ਇਸ ਦੇ ਸੂਹੀਏ ਵੀ ਹਨ। ਇਸ ਦਾ ਭਾਰਤੀ ਧਰਮਾਂ ਵਿਚ ਮਹੱਤਵਪੂਰਨ ਹੈ।

ਅੰਗਦ ਦੇਵ (ਸਤਿਗੁਰੂ) : ਗੁਰੂ ਨਾਨਕ ਸਾਹਿਬ ਦੇ ਪਰਖੇ ਹੋਏ ਤੇ ਮਨਜ਼ੂਰ-ਏ-ਨਜ਼ਰ ਜਿਹਨਾਂ ਨੂੰ ਉਹਨਾਂ ਨੇ ਆਪਣੀ ਗੁਰਗੱਦੀ ਬਖਸ਼ੀ, ਭਾਈ ਲਹਿਣਾ ਜੀ ਸਨ ਜਿਹਨਾਂ ਨੂੰ ਅੰਗ ਲਗਾ ਕੇ ਉਹਨਾਂ ਨੇ 'ਅੰਗਦ' ਨਾਮ ਬਖਸ਼ਿਆ। ਆਪ ਦਾ ਜਨਮ ਪਹਿਲੀ ਵੈਸਾਖ 1561 ਬਿਕਰਮੀ ਅਰਥਾਤ 31 ਮਾਰਚ 1504 ਈ. ਨੂੰ ਮੱਤੇ ਦੀ ਸਰਾਂ ਜ਼ਿਲ੍ਹਾ ਫਰੀਦਕੋਟ ਵਿਖੇ ਭਾਈ ਫੇਰੂ ਮੱਲ ਤ੍ਰੇਹਣ ਦੇ ਘਰ ਮਾਤਾ ਦਇਆ ਕੌਰ ਦੀ ਕੁੱਖੋਂ ਹੋਇਆ। ਆਪ ਦਾ ਖਾਨਦਾਨੀ ਕਾਰੋਬਾਰ ਵਣਜ ਵਪਾਰ ਸੀ ਤੇ ਆਪ ਦੇਵੀ ਭਗਤ ਸਨ। ਆਪ ਦਾ ਵਿਆਹ 1519 ਈ. ਨੂੰ ਮਾਤਾ ਖੀਵੀ ਜੀ ਨਾਲ ਹੋਇਆ ਜੋ ਭਾਈ ਦੇਵੀ

ਚੰਦ ਦੀ ਬੇਟੀ ਸਨ। ਆਪ ਦੇ ਘਰ ਦੋ ਬੇਟੇ-ਭਾਈ ਦਾਤੂ ਤੇ ਭਾਈ ਦਾਸੂ-ਅਤੇ ਦੋ ਬੇਟੀਆਂ-ਬੀਬੀ ਅਮਰੋ ਅਤੇ ਬੀਬੀ ਅਣਖੀ-ਜਨਮੀਆਂ। ਆਪ ਨੇ ਆਪਣੇ ਗਵਾਂਢੀ ਭਾਈ ਜੋਧਾ ਪਾਸੋਂ ਗੁਰਬਾਣੀ ਦਾ ਪਾਠ ਸਰਵਣ ਕੀਤਾ ਤਾਂ ਬਹੁਤ ਪ੍ਰਭਾਵਿਤ ਹੋਏ। ਆਪ ਜਦੋਂ 1532 ਈ. ਵਿਚ ਪਰਿਵਾਰ ਅਤੇ ਸੰਗ ਸਹਿਤ ਜਵਾਲਮੁਖੀ ਦੀ ਯਾਤਰਾ ਦੌਰਾਨ ਕਰਤਾਰਪੁਰ ਵਿਖੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕਰਨ ਲਈ ਅਟਕੇ ਤਾਂ ਉਹਨਾਂ ਜੋਗੇ ਹੀ ਰਹਿ ਗਏ। ਦੇਵੀ ਪੂਜਾ ਦਾ ਖ਼ਿਆਲ ਤਿਆਗ ਕੇ ਆਪ ਨੇ ਗੁਰਮਤਿ ਮਾਰਗ ਗ੍ਰਹਿਣ ਕਰ ਲਿਆ ਜਿਸਦਾ ਵਿਰੋਧ ਪਰਿਵਾਰ ਤੇ ਭਾਈਚਾਰੇ ਨੇ ਬਹੁਤ ਡੱਟ ਕੇ ਕੀਤਾ। ਇਸ ਦੇ ਫਲਸਰੂਪ ਆਪ ਘਰ ਬਾਰ ਛੱਡ ਕੇ ਕਰਤਾਰਪੁਰ ਆ ਟਿਕੇ। ਆਪਨੇ ਘੋਰ ਤਪੱਸਿਆ ਕੀਤੀ ਤੇ ਗੁਰੂ ਨਾਨਕ ਦੇਵ ਜੀ ਦੀ ਕਰੜੀ ਪਰੀਖਿਆ ਵਿਚ ਸਫਲਤਾਪੂਰਵਕ ਲੰਘ ਗਏ। ਫਿਰ ਖਡੂਰ ਸਾਹਿਬ ਪਰਤੇ ਤੇ ਲੋਕਾਂ ਨੇ ਅਥਾਹ ਸਤਿਕਾਰ ਦਿੱਤਾ। ਗੁਰੂ ਨਾਨਕ ਸਾਹਿਬ ਆਪ ਨੂੰ ਖਡੂਰ ਸਾਹਿਬ ਤੋਂ ਲੈ ਆਏ ਤੇ 17 ਹਾੜ 1598 ਬਿ. ਨੂੰ ਆਪਣੀ ਗੁਰਗੱਦੀ ਬਖਸ਼ਦਿਆਂ ਨਾਰੀਅਲ ਤੇ ਪੰਜ ਪੈਸਿਆਂ ਨਾਲ ਮੱਥਾ ਟੇਕਦਿਆਂ ਆਪਣੀ ਬਾਣੀ ਵਾਲੀ ਪੋਥੀ ਵੀ ਆਪ ਨੂੰ ਸੌਂਪ ਦਿੱਤੀ। ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰੂ-ਪੁਤਰਾਂ ਦੇ ਵਿਰੋਧ ਕਾਰਨ ਆਪ ਖਡੂਰ ਸਾਹਿਬ ਆ ਟਿਕੇ ਤੇ ਗੁਰੂ ਨਾਨਕ ਵਿਚਾਰ-ਪ੍ਰਵਾਹ ਨੂੰ ਲੋਕਾਂ ਵਿਚ ਪ੍ਰਚਾਰਨ ਲਈ ਨਿੱਗਰ ਯਤਨ ਕੀਤੇ। ਬੀਬੀ ਅਮਰੋ ਜੀ ਪਾਸੋਂ ਗੁਰਬਾਣੀ ਦਾ ਪਾਠ ਸੁਣ ਕੇ ਉਹਨਾਂ ਦੇ ਸਹੁਰਾ ਸਾਹਿਬ ਦੇ ਭਰਾਤਾ ਭਾਈ ਅਮਰਦਾਸ ਦੀ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਵਿਚ ਆਏ। ਉਹ ਪਹਿਲਾਂ ਵੈਸ਼ਨਵ ਭਗਤ ਸਨ। ਉਹਨਾਂ ਨੇ ਗੁਰੂ ਸੇਵਾ ਦੇ ਨਾਲ ਨਾਲ ਅਤਿਅੰਤ ਤਪ-ਸਾਧਨਾ ਕੀਤੀ ਤੇ ਬ੍ਰਹਮ ਗਿਆਨੀ ਬਣ ਗਏ। ਗੁਰੂ ਜੀ ਨੇ ਉਹਨਾਂ ਨੂੰ ਆਪਣੀ ਗੁਰਗੱਦੀ ਦੇਣ ਦਾ ਫੈਸਲਾ ਕਰ ਲਿਆ। ਸਤਿਗੁਰੂ ਚਾਰ ਜੇਠ 1609 ਬਿ. ਨੂੰ ਖਡੂਰ ਸਾਹਿਬ ਵਿਖੇ ਬ੍ਰਹਮ-ਲੀਨ ਹੋਏ।

ਗੁਰੂ ਅੰਗਦ ਦੇਵ ਜੀ ਨੇ ਅਧਿਆਤਮਕ ਉਪਦੇਸ਼ ਦੇਣ ਦੇ ਨਾਲ ਨਾਲ ਸਮਾਜਿਕ ਕਾਰਜਾਂ, ਦੀਨ ਦੁਖੀਆਂ ਤੇ ਰੋਗੀਆਂ ਦੀ ਸੇਵਾ ਸੰਭਾਲ ਵੱਲ ਵਿਸ਼ੇਸ਼ ਧਿਆਨ ਦਿੱਤਾ। ਗੁਰਮੁਖੀ ਲਿਪੀ ਨੂੰ ਮੌਜੂਦਾ ਰੂਪ ਦਿੱਤਾ। ਲੰਗਰ ਦੀ ਪ੍ਰਥਾ ਪੱਕੀ ਕੀਤੀ। ਸਭ ਨੂੰ ਸੰਗਤ ਰੂਪ ਵਿਚ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਣ ਲਈ ਪ੍ਰੇਰਿਆ ਅਤੇ ਉਚ-ਨੀਚ ਦਾ ਭੇਦ ਭਾਵ ਮਿਟਾਉਣ ਲਈ ਅਮਲੀ ਯਤਨ ਕੀਤੇ। ਆਪਨੇ ਬਾਣੀ ਰਚੀ ਜੋ ਆਕਾਰ ਪੱਖੋਂ ਘੱਟ ਹੈ ਪਰ ਵਿਚਾਰ ਪੱਖੋਂ ਬਹੁਤ ਡੂੰਘੀ ਹੈ। ਆਪ ਜੀ ਦੇ 63 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਅਚਲ : ਇਹ ਪੰਜਾਬ ਵਿਚ ਜ਼ਿਲ੍ਹਾ ਗੁਰਦਾਸਪੁਰ ਦੇ ਨਗਰ ਬਟਾਲਾ ਤੋਂ ਲੱਗਭੱਗ ਪੰਜ ਕਿਲੋਮੀਟਰ ਦੂਰ ਸਥਿਤ ਇਕ ਪੁਰਾਤਨ ਤੀਰਥ ਸਥਾਨ ਹੈ ਜਿੱਥੇ ਮਹਾਂਦੇਵ ਦਾ ਮੰਦਰ ਹੈ। ਪੁਰਾਤਨ ਕਾਲ ਤੋਂ ਇੱਥੇ ਜੋਗੀਆਂ ਨਾਥਾਂ ਦਾ ਬੋਲਬਾਲਾ ਰਿਹਾ ਹੈ।

ਸ਼ਿਵਰਾਤ੍ਰੀ ਦੇ ਮੌਕੇ ਤੇ ਇੱਥੇ ਬੜਾ ਭਾਰੀ ਮੇਲਾ ਲਗਦਾ ਹੈ। ਗੁਰੂ ਨਾਨਕ ਸਾਹਿਬ ਨੇ ਜੋਗੀਆਂ ਦੀਆਂ ਪਾਖੰਡ ਪੂਰਨ ਸਾਧਨਾਵਾਂ ਤੇ ਰਿੱਧੀਆਂ ਸਿੱਧੀਆਂ ਦਾ ਪਾਜ ਉਘਾੜਨ ਲਈ 1528 ਈ. ਨੂੰ ਮੇਲੇ ਵਿਚ ਆ ਕੇ ਇਹਨਾਂ ਨਾਲ ਗੋਸ਼ਟ ਕੀਤੀ ਤੇ ਇਹਨਾ ਨੂੰ ਸ਼ਬਦ ਦੀ ਸ਼ਕਤੀ ਨਾਲ ਹਰਾਇਆ। ਇਹਨਾਂ ਨੇ ਕਈ ਅਲੌਕਿਕ ਕਾਰਨਾਮੇ ਕੀਤੇ ਪਰ ਸਤਿਗੁਰੂ ਨਾਨਕ ਸਹਿਜ ਅਵਸਥਾ ਵਿਚ ਅਡੋਲ ਟਿਕੇ ਰਹੇ। ਫਿਰ ਲੰਮਾ ਸਮਾਂ ਸੰਵਾਦ ਰਚਾਇਆ ਗਿਆ। ਜੋਗੀਆਂ ਦੀ ਨਿਸ਼ਾ ਹੋ ਗਈ। ਇਹ ਸਾਰਾ ਵਿਚਾਰ ਚਰਚਾ ਸਿਧ ਗੋਸਟਿ ਬਾਣੀ ਵਿਚ ਦਰਜ ਹੈ। ਗੋਸਟਿ ਦੌਰਾਨ ਜਿਸ ਸਥਾਨ ਤੇ ਸਤਿਗੁਰੂ ਬੈਠੇ ਸਨ, ਉਥੇ ਹੁਣ ਅਚਲ ਸਾਹਿਬ ਗੁਰਦੁਆਰਾ ਸਥਿੱਤ ਹੈ, ਜਿਥੇ ਹਰ ਸਾਲ ਦੀਵਾਲੀ ਮਗਰੋਂ ਭਾਰੀ ਮੇਲਾ ਲਗਦਾ ਹੈ।

**ਅਜਬ** : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਤੇ ਮਸੰਦ ਸੀ ਜਿਸ ਨੂੰ ਸਤਿਗੁਰੂ ਨੇ 'ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ' ਪੰਗਤੀ ਦਾ ਅੰਤਰੀਵ ਭਾਵਾਰਥ ਸਮਝਾਇਆ। ਉਹ ਗੁਰੂ ਦੀ ਮਾਇਆ ਪੂਰੀ ਇਮਾਨਦਾਰੀ ਨਾਲ ਹਜ਼ੂਰੀ ਵਿਚ ਪਹੁੰਚਾਉਂਦਾ ਰਿਹਾ।

**ਅਜਰਾਵਰ** : ਇਸ ਦਾ ਅਰਥ ਹੈ ਅਮਰ, ਜੋ ਬੁਢਾਪੇ ਤੇ ਮੌਤ ਤੋਂ ਮੁਕਤ ਹੋਵੇ, ਅਵਿਨਾਸ਼ੀ ਪਰਮਾਤਮਾ। ਸਿੱਖ ਸਾਹਿਤ ਵਿਚ ਇਹ ਸ਼ਬਦ ਗੁਰੂ ਨਾਨਕ ਸਾਹਿਬ ਲਈ ਵਰਤਿਆ ਜਾਂਦਾ ਹੈ ਕਿਉਂਕਿ ਅਮਰ ਹਨ। ਅਵਿਨਾਸ਼ੀ ਹਨ। ਸਰਵ ਵਿਆਪਕ ਹਨ।

**ਅਜਾਇਬ** : ਇਹ ਮਸੰਦ ਸੀ ਜੋ ਗੁਰੂ ਅਰਜਨ ਸਾਹਿਬ ਦਾ ਸ਼ਰਧਾਲੂ ਸੀ। ਇਹ ਅਜਬ (ਦੇਖੋ) ਨਾਲ ਹਜ਼ੂਰੀ ਵਿਚ ਆਇਆ।

**ਅਜਾਮਲ** : ਇਹ ਕਨੌਜ ਵਾਸੀ ਇਕ ਧਰਮ-ਕਰਮ ਕਰਨ ਵਾਲਾ ਬ੍ਰਾਹਮਣ ਸੀ ਜੋ ਇਕ ਵਾਰ ਜੰਗਲ ਵਿਚ ਗਿਆ ਜਿੱਥੇ ਇਸ ਨੂੰ ਇਕ ਅਤਿ ਸੁੰਦਰ ਵੇਸ਼ਵਾ ਸ਼ਰਾਬ ਵਿਚ ਗੁੱਟ ਅਰਧ-ਨਗਨ ਅਵਸਥਾ ਵਿਚ ਮਿਲੀ। ਇਹ ਉਸ ਤੇ ਮੋਹਿਤ ਹੋ ਗਿਆ। ਇਸਨੇ ਆਪਣਾ ਘਰ-ਬਾਰ, ਪਰਿਵਾਰ ਆਦਿ ਸਭ ਨੂੰ ਤਿਆਗ ਦਿੱਤਾ ਤੇ ਉਸ ਵੇਸ਼ਵਾ ਪਾਸ ਜਾ ਟਿਕਿਆ। ਇਸ ਵੇਸ਼ਵਾ ਦੇ ਉਦਰ ਤੋਂ ਦਸ ਪੁਤਰ ਜਨਮੇ। ਇਸ ਨੇ ਕਿਸੇ ਮਹਾਂਪੁਰਖ ਦੇ ਕਹਿਣ ਤੇ ਆਪਣੇ ਸਭ ਤੋਂ ਛੋਟੇ ਲਾਡਲੇ ਪੁੱਤਰ ਦਾ ਨਾਂ ਨਾਰਾਇਣ ਰੱਖਿਆ। ਜਦੋਂ ਅੰਤ ਕਾਲ ਜਮਦੂਤ ਇਸ ਨੂੰ ਲੈਣ ਲਈ ਆਏ ਤਾਂ ਇਸ ਨੇ ਡਰਦਿਆਂ ਆਪਣੇ ਪੁਤਰ ਨਾਰਾਇਣ ਨੂੰ ਆਵਾਜ਼ ਦਿੱਤੀ। ਅੰਤ ਸਮੇਂ ਉਸ ਦੇ ਮੂੰਹੋਂ ਨਾਰਾਇਣ (ਵਿਸ਼ਨੂੰ ਵਾਚਕ) ਸ਼ਬਦ ਸੁਣ ਕੇ ਵਿਸ਼ਨੂੰ ਨੇ ਆਪਣੇ ਸੇਵਕ ਭੇਜ ਕੇ ਇਸ ਨੂੰ ਜਮਦੂਤਾਂ ਤੋਂ ਮੁਕਤ ਕਰਵਾਇਆ। ਇਸਨੇ ਵੈਰਾਗ ਯੁਕਤ ਜੀਵਨ ਬਸਰ ਕਰਨਾ ਅਰੰਭ ਕਰ ਦਿੱਤਾ ਤੇ

ਆਖਰ ਗੰਗਾ ਕਿਨਾਰੇ ਸਰੀਰ ਤਿਆਗ ਦਿੱਤਾ। ਵਿਸ਼ਨੂੰ ਦੇ ਸੇਵਕ ਇਸਨੂੰ ਵਿਮਾਨ ਤੇ ਚੜ੍ਹਾ ਕੇ ਬੈਕੁੰਠ ਲੈ ਗਏ। ਇਸ ਕਥਾ ਨੂੰ ਭਾਈ ਜੀ ਨੇ ਨਾਮ-ਸਿਮਰਨ ਦੇ ਮਹੱਤਵ ਤੇ ਫਲ ਨੂੰ ਦਰਸਾਉਣ ਲਈ ਲਿਖਿਆ ਹੈ।

**ਅਜਿਤਾ ਰੰਧਾਵਾ** : ਇਹ ਗੁਰੂ ਨਾਨਕ ਸਾਹਿਬ ਦਾ ਪ੍ਰਸਿੱਧ ਸਿੱਖ ਹੋਇਆ ਹੈ ਜਿਹੜਾ ਪਹਿਲਾਂ ਆਤਮਿਕ ਸ਼ਾਂਤੀ ਦੀ ਭਾਲ ਵਿਚ ਕਈ ਸਾਧੂ ਸੰਤਾਂ ਆਦਿ ਪਾਸ ਗਿਆ ਪਰ ਇਸ ਨੂੰ ਮਨ-ਬਾਂਛਿਤ ਫਲ ਪ੍ਰਾਪਤ ਨਾ ਹੋਇਆ। ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਪਾਸ ਆਇਆ ਤਾਂ ਉਹਨਾਂ ਨੇ ਯੋਗ ਸਾਧਨਾ ਤੇ ਭਗਤੀ ਸਾਧਨਾ ਬਾਰੇ ਇਸ ਨੂੰ ਵਿਸਤਾਰ ਸਹਿਤ ਸਮਝਾ ਕੇ ਭਗਤੀ ਕਰਨ ਦੀ ਪ੍ਰੇਰਨਾ ਦਿੱਤੀ। ਪ੍ਰਭੂ ਦੀ ਰਜ਼ਾਇ ਵਿਚ ਰਹਿ ਕੇ ਨਾਮ ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਇਸ ਗੁਰਸਿੱਖ ਨੂੰ ਸ਼ਾਂਤੀ ਪ੍ਰਾਪਤ ਹੋਈ।

**ਅਜੁਧਿਆ** : ਸਰਯੂ ਤਟ ਤੇ ਵਸੀ ਇਹ ਅਤਿ ਪ੍ਰਾਚੀਨ ਨਗਰੀ ਹੈ ਜੋ ਇਕਸ਼ਵਾਕੁਵੰਸ਼ੀ ਰਾਜਿਆ ਦੀ ਰਾਜਧਾਨੀ ਤੇ ਸ੍ਰੀ ਰਾਮ ਚੰਦਰ ਜੀ ਦੀ ਜਨਮ ਭੂਮੀ ਹੈ। ਇਸ ਨੂੰ ਸੱਤ ਪਵਿੱਤਰ ਪੁਰੀਆਂ ਵਿਚ ਗਿਣਿਆ ਜਾਂਦਾ ਹੈ। ਇਹ ਮੁੱਖ ਰੂਪ ਵਿਚ ਵੈਸ਼ਨਵ ਤੀਰਥ ਹੈ ਜਿੱਥੇ ਬਹੁਤ ਸਾਰੇ ਮੰਦਰ ਹਨ। ਗੁਰੂ ਨਾਨਕ ਸਾਹਿਬ ਉਦਾਸੀਆਂ ਕਰਦੇ ਇੱਥੇ ਵੀ ਆਏ ਸਨ ਜਿਹਨਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਬਣਿਆ ਹੋਇਆ ਹੈ। ਇੱਥੇ ਇਕ ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਤੇ ਇਕ ਦਸਮ ਗੁਰੂ ਦੀ ਯਾਦ ਵਿਚ ਬਣਿਆ ਹੋਇਆ ਹੈ।

**ਅਠਸਠ ਤੀਰਥ** : ਹਿੰਦੂ ਧਰਮ ਵਿਚ 68 ਤੀਰਥ ਪ੍ਰਸਿੱਧ ਹਨ ਜਿਹਨਾਂ ਦੀ ਯਾਤਰਾ ਫਲਦਾਇਕ ਮੰਨੀ ਗਈ ਹੈ। ਇਹ ਹਨ (1) ਓਅੰਕਾਰ (2) ਅਯੁਧਿਆ (3) ਅਵੰਤਿਕਾ (4) ਏਰਾਵਤੀ (5) ਸ਼ਤਦਰੂ (6) ਸਰਸੂਤੀ (7) ਸਰਯੂ (8) ਸਿੰਧੂ (9) ਸ੍ਰਿਪਾ (10) ਸ਼ੋਣ (11) ਸ੍ਰੀ ਸ਼ੈਲ (12) ਸ੍ਰੀ ਰੰਗ (12) ਹਰਿਦੁਆਰ (14) ਕਪਾਲਮੋਚਨ (15) ਕਪਿਲੋਦਕ (16) ਕਾਸ਼ੀ (17) ਕਾਂਚੀ (18) ਕਾਲੰਜਰ (19) ਕਾਵੇਰੀ (20) ਕੁਰੁਕਸ਼ੇਤਰ (21) ਕੇਦਾਰਨਾਥ (22) ਕੌਸ਼ਿਕੀ (23) ਗਯਾ (24) ਗੋਕਰਣ (25) ਗੋਦਾਵਰੀ (26) ਗੋਮਤੀ (27) ਗੋਵਰਧਨ (28) ਗੰਗਾ ਸਾਗਰ (29) ਗੰਡਕਾ (30) ਘਰਘਰਾ (31) ਚਰਮਨਵਤੀ (32) ਚਿਤ੍ਰਕੂਟ (33) ਚੰਦਰਭਾਗਾ (34) ਜਗਨਨਾਥ (35) ਜਵਾਲਾਮੁਖੀ (36) ਤਪਤੀ (37) ਤਾਗ੍ਰਪਰਣੀ (38) ਤੁੰਗਭਦ੍ਰਾ (39) ਦਸ਼ਾਸ੍ਵਮੇਧ (40) ਦ੍ਰਿਸ਼ਦਵਤੀ (41) ਦਵਾਰਿਕਾ (42) ਧਾਰਾ (43) ਨਰਮਦਾ (44) ਨਾਗਤੀਰਥ (45) ਨੈਮਿਖ (46) ਪੁਸ਼ਕਰ (47) ਪ੍ਰਯਾਗ (48) ਤ੍ਰਿਵੇਣੀ ਸੰਗਮ (49) ਪ੍ਰਿਥੁਦਕ (50) ਬਦਰੀ ਨਾਰਾਇਣ (51) ਭਦ੍ਰੇਸੂਰ (52) ਭ੍ਰਿਗਤੁੰਗ (53) ਮਹਾਕਾਲ

(54) ਮਹਾਬੋਧ (55) ਮਥੁਰਾ (56) ਮਾਨਸਰੋਵਰ (57) ਮਾਯਾਪੁਰੀ (58) ਮੰਦਾਕਨੀ (59) ਯਮੁਨਾ (60) ਰਾਮੇਸ਼ਵਰ (61) ਵਿਤਸਤਾ (62) ਵਿੰਧਯ (63) ਵਿਮਲੇਸ਼ਵਰ (64) ਵੈਦਨਾਥ। ਇਹਨਾਂ ਦੇ ਨਾਵਾਂ ਬਾਰੇ ਮਤਭੇਦ ਹਨ। ਗੁਰਮਤਿ ਵਿਚ ਤੀਰਥ ਯਾਤਰਾ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ। ਨਾਮ ਸਿਮਰਨ ਨਾਲ ਹੀ ਸੁਖਾਂ ਦੀ ਤੇ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

**ਅਨਹਦ ਸਬਦ :** ਚੋਟ ਜਾਂ ਸੱਟ ਮਾਰੇ ਬਿਨਾ ਜੋ ਨਾਦ ਪੈਦਾ ਹੁੰਦਾ ਹੈ ਉਸ ਨੂੰ ਅਨਹਦ ਨਾਦ/ਧੁਨ/ਸ਼ਬਦ ਆਖਿਆ ਜਾਂਦਾ ਹੈ। ਹਠਯੋਗ ਅਨੁਸਾਰ ਜਦੋਂ ਯੋਗੀ ਕੁੰਡਲਨੀ ਜਗਾ ਕੇ ਉਪਰ ਉਠਾ ਲੈਂਦਾ ਹੈ ਤਾਂ ਉਸ ਵੇਲੇ ਜੋ ਧਮਾਕਾ ਹੁੰਦਾ ਹੈ ਉਸ ਨੂੰ ਨਾਦ ਆਖਿਆ ਜਾਂਦਾ ਹੈ। ਇਹ ਨਾਦ ਬਿਨਾਂ ਕਿਸੇ ਚੋਟ ਜਾਂ ਟਕਰਾਓ ਦੇ ਪੈਦਾ ਹੁੰਦਾ ਹੈ। ਹਠਯੋਗ ਅਨੁਸਾਰ ਜਦੋਂ ਸੁਖਮਨਾ ਨਾੜੀ ਦਾ ਮਾਰਗ ਖੁੱਲ੍ਹ ਜਾਂਦਾ ਹੈ ਤਾਂ ਇਹ ਨਾਦ ਸੁਣਾਈ ਦੇਣ ਲੱਗ ਪੈਂਦਾ ਹੈ। ਇਹ ਨਾਦ ਦਸ ਪ੍ਰਕਾਰ ਦਾ ਮੰਨਿਆ ਗਿਆ ਹੈ-ਭੌਰੇ ਦੀ ਗੁੰਜਾਰ, ਸੰਖ ਦੀ ਧੁਨੀ, ਮ੍ਰਿਦੰਗ ਦਾ ਵਾਜਾ, ਤਾਲ ਦੀ ਆਵਾਜ਼, ਘੰਟੇ ਦਾ ਨਾਦ, ਵੀਣਾ ਦੀ ਧੁਨ, ਭੇਰੀ ਦੀ ਆਵਾਜ਼, ਦੁੰਦਭਿ/ਦਮਾਮਾ ਦੀ ਆਵਾਜ਼, ਸਮੁੰਦਰ ਦੀ ਗਰਜ, ਬਦਲ ਦੀ ਘਨਘੋਰ। ਇਹ ਨਾਦ ਸਮਾਧੀ ਸਥਿਤ ਯੋਗੀ ਨੂੰ ਹੀ ਸੁਣਦਾ ਹੈ ਹੋਰ ਕਿਸੇ ਨੂੰ ਨਹੀਂ। ਜਦੋਂ ਇਹ ਨਾਦ ਨਿਰਉਪਾਧੀ ਹੋ ਜਾਂਦਾ ਹੈ ਤਾਂ ਇਹ ਪ੍ਰਣਵ ਜਾਂ ਉਅੰਕਾਰ ਦਾ ਰੂਪ ਧਾਰਨ ਕਰਕੇ ਬ੍ਰਹਮ ਦਾ ਵਾਚਕ ਹੋ ਜਾਂਦਾ ਹੈ।

ਗੁਰਮਤਿ ਅਨੁਸਾਰ ਹੱਠ ਯੋਗ ਦੀ ਬਜਾਇ ਇਹ ਨਾਦ ਨਾਮ-ਲੀਨ ਗੁਰਸਿਖ ਨੂੰ ਨਿਰਯਤਨ ਸੁਣਾਈ ਦੇਣ ਲੱਗ ਪੈਂਦਾ ਹੈ।

**ਅਨੰਤਾ :** ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸਿਖ ਸੀ ਜਿਸਨੂੰ ਸਤਿਗੁਰੂ ਨੇ ਹੋਰ ਮਿਠਿਆਈਆਂ ਦੇ ਮੁਕਾਬਲੇ ਕੜਾਹ ਪ੍ਰਸ਼ਾਦ ਦੀ ਮਹੱਤਤਾ ਦੱਸੀ ਤੇ ਸ਼ੁਧ ਕਿਰਤ ਕਰਨ ਦੀ ਪ੍ਰੇਰਨਾ ਦਿੱਤੀ।

**ਅਨਲ :** ਇਹ ਇਕ ਕਾਲਪਨਿਕ ਪੰਛੀ ਹੈ ਜੋ ਹਮੇਸ਼ਾ ਅੰਬਰਾਂ ਵਿਚ ਉਡਦਾ ਰਹਿੰਦਾ ਹੈ ਤੇ ਆਕਾਸ਼ ਵਿਚ ਨਰ-ਮਾਦਾ ਦਾ ਸੰਯੋਗ ਹੁੰਦਾ ਹੈ। ਇਹ ਅੰਬਰਾਂ ਵਿਚ ਉਡਦਿਆਂ ਹੀ ਆਂਡਾ ਦਿੰਦਾ ਹੈ ਜੋ ਧਰਤੀ ਤੇ ਪਹੁੰਚਣ ਤੋਂ ਪਹਿਲਾਂ ਹੀ ਫਟ ਜਾਂਦਾ ਹੈ ਤੇ ਬੱਚਾ ਨਿਕਲ ਕੇ ਆਕਾਸ਼ ਵਿਚ ਉਡਣ ਲੱਗ ਪੈਂਦਾ ਹੈ। ਅਰਬੀ ਫ਼ਾਰਸੀ ਵਾਲੇ ਇਸਨੂੰ ਉਨਕਾ ਜਾਂ ਅਨਕਾ ਆਖਦੇ ਹਨ। ਇਹ ਕਿਸੇ ਦੀ ਨਜ਼ਰ ਨਹੀਂ ਪੈਂਦਾ ਤੇ ਨਾ ਧਰਤੀ ਉਪਰ ਬੈਠਦਾ ਹੈ। ਇਸਦੀ ਗਰਦਨ ਬਹੁਤ ਲੰਮੀ ਹੁੰਦੀ ਹੈ। ਫ਼ਾਰਸੀ ਸਾਹਿਤ ਵਿਚ ਇਸ ਪ੍ਰਕਾਰ ਦੇ ਇਕ ਪੰਛੀ ਹੁਮਾਂ ਦਾ ਬਹੁਤ ਜ਼ਿਕਰ ਹੈ ਜੋ ਹਮੇਸ਼ਾ ਆਕਾਸ਼ ਵਿਚ ਵਿਚਰਦਾ ਹੈ। ਇਹ ਮੰਨਿਆ ਜਾਂਦਾ ਹੈ ਜਿਸ ਦੇ ਸਿਰ ਤੇ ਇਸਦੇ ਉਡਦੇ ਦਾ ਪਰਛਾਵਾਂ ਪੈ ਜਾਵੇ

ਉਸਦੇ ਭਾਗ ਜਾਗ ਪੈਂਦੇ ਹਨ ਅਤੇ ਜਿਸ ਦੇ ਸਿਰ ਉਪਰ ਬੈਠ ਜਾਵੇ ਉਹ ਬਾਦਸ਼ਾਹ ਬਣ ਜਾਂਦਾ ਹੈ। ਜਾਪਦਾ ਹੈ ਅਨਲ ਤੇ ਹੁਮਾਂ ਇਕੋ ਪੰਛੀ ਦੇ ਦੋ ਨਾਂ ਹਨ।

**ਅਪਸਰਾ** : ਇਸ ਦਾ ਸ਼ਾਬਦਿਕ ਅਰਥ ਹੈ ਜਲ ਵਿਚ ਰਹਿਣ ਵਾਲੀ ਸੁੰਦਰੀ। ਜਾਂ ਜਲ ਪਰੀ ਜਿਸ ਕਾਰਨ ਪ੍ਰਾਚੀਨ ਗ੍ਰੰਥਾਂ ਵਿਚ ਇਸਨੂੰ ਜਲ ਵਿਚ ਰਹਿਣ ਤੇ ਤਰਨ ਵਾਲੇ ਪੰਛੀ ਦੇ ਰੂਪ ਵਿਚ ਚਿਤਰਿਆ ਗਿਆ ਹੈ। ਇਹ ਆਮ ਤੌਰ ਤੇ ਝੀਲਾਂ, ਨਦੀਆਂ ਤੇ ਸਮੁੰਦਰ ਵਿਚ ਵਰੁਣ ਦੇਵਤੇ ਦੇ ਮਹਿਲਾਂ ਵਿਚ ਰਹਿੰਦੀ ਦੱਸੀ ਜਾਂਦੀ ਹੈ। ਇਹ ਅੰਜੀਲ ਦੇ ਰੁੱਖਾਂ ਉਪਰ ਝੂਟੇ ਲੈਂਦੀ ਤੇ ਗੀਤ ਗਾਉਂਦੀ ਦਰਸਾਈ ਗਈ ਹੈ। ਰਿਗਵੇਦ ਵਿਚ ਉਰਵਸ਼ੀ ਨਾਂ ਦੀ ਅਪਸਰਾ ਦਾ ਜ਼ਿਕਰ ਹੈ। ਸਾਗਰ ਮੰਥਨ ਸਮੇਂ ਨਿਕਲੇ ਚੌਦ੍ਹਾਂ ਰਤਨਾਂ ਵਿਚੋਂ ਇਕ ਅਪਸਰਾ ਵੀ ਸੀ। ਇਹਨਾਂ ਦੀ ਗਿਣਤੀ ਕਰੋੜਾਂ ਤੱਕ ਮੰਨੀ ਗਈ ਹੈ। ਇਹਨਾਂ ਦੇ ਗੰਧਰਵਾਂ ਨਾਲ ਚੰਗੇ ਸਬੰਧ ਹਨ ਤੇ ਕਈਆਂ ਨੇ ਉਹਨਾਂ ਨਾਲ ਵਿਆਹ ਵੀ ਕੀਤੇ ਹੋਏ ਹਨ। ਪੌਰਾਣਿਕ ਸਾਹਿਤ ਵਿਚ ਅਜਿਹੀਆਂ ਕਈ ਕਥਾਵਾਂ ਹਨ ਜਿਹਨਾਂ ਵਿਚ ਅਪਸਰਾ ਨੂੰ ਰਿਸ਼ੀਆਂ-ਮੁਨੀਆਂ ਦੇ ਤਪ ਭੰਗ ਕਰਨ ਲਈ ਵਰਤਿਆ ਗਿਆ ਹੈ। ਇਹਨਾਂ ਵਿਚ ਮੇਨਕਾ, ਰੰਭਾ, ਉਰਵਸ਼ੀ, ਤਿਲੋਤਮਾਂ ਆਦਿ ਬਹੁਤ ਪ੍ਰਸਿੱਧ ਹਨ। ਸਾਮੀ ਸਾਹਿਤ ਵਿਚ ਇਹਨਾਂ ਲਈ ਹੂਰ ਜਾਂ ਪਰੀ ਸ਼ਬਦ ਵਰਤਿਆ ਗਿਆ ਹੈ ਤੇ ਆਮ ਤੌਰ ਤੇ ਇਹਨਾਂ ਦਾ ਨਿਵਾਸ ਸਥਾਨ ਕੋਹਕਾਫ਼ ਪਰਵਤ ਮੰਨਿਆ ਗਿਆ ਹੈ। ਯੂਨਾਨੀ ਸਾਹਿਤ ਵਿਚ ਇਹਨਾਂ ਨੂੰ ਨਿੰਫ ਆਖਿਆ ਜਾਂਦਾ ਹੈ।

**ਅਬਦਾਲ** : ਇਕ ਵਿਸ਼ੇਸ਼ ਪਦਵੀ ਦੇ ਅਧਿਕਾਰੀ ਵਲੀ ਜਾਂ ਪੀਰ, ਕਲੰਦਰ, ਫਕੀਰ; ਮੁਸਲਮਾਨਾਂ ਦੇ ਪੰਜ ਦਰਜਿਆਂ ਵਿਚੋਂ ਇਕ; ਇਹ ਵਿਸ਼ਵਾਸ ਹੈ ਕਿ ਪਰਮਾਤਮਾ ਵਿਅਕਤੀ ਵਿਸ਼ੇਸ਼ ਦੁਆਰਾ ਜਗਤ ਦੀ ਹੋਂਦ ਨੂੰ ਸਥਿਰ ਰੱਖਦਾ ਹੈ। ਇਹਨਾਂ ਅਬਦਾਲਾਂ ਦੀ ਗਿਣਤੀ 70 ਹੈ ਜਿਹਨਾਂ ਵਿਚੋਂ 40 ਸੀਰੀਆ ਵਿਚ ਅਤੇ 30 ਬਾਕੀ ਹੋਰ ਸਥਾਨਾਂ ਤੇ ਹਨ। ਜਦੋਂ ਇਕ ਅਬਦਾਲ ਸਰੀਰ ਛੱਡਦਾ ਹੈ ਤਾਂ ਅਲਾਹ ਉਸਦੀ ਥਾਂ ਨਵਾਂ ਅਬਦਾਲ ਨਿਯੁਕਤ ਕਰ ਦਿੰਦਾ ਹੈ। ਦੁਨੀਆਂ ਵਿਚ ਕੋਈ ਵਿਅਕਤੀ ਨਹੀਂ ਹੈ ਜੋ ਇਹਨਾਂ ਨੂੰ ਪਛਾਣ ਸਕੇ। ਕੇਵਲ ਅਲਾਹ ਨੂੰ ਹੀ ਪਤਾ ਹੈ ਕਿ ਇਹ ਕਿਹੜੇ ਹਨ ਅਤੇ ਕਿੱਥੇ ਹਨ।

**ਅੰਬਰੀਕ** : ਇਹ ਇਕ ਸੂਰਜਵੰਸ਼ੀ ਰਾਜਾ ਸੀ ਜੋ ਪ੍ਰਸ਼ਸ੍ਰਕ ਦਾ ਪੁੱਤਰ ਸੀ। ਇਹ ਮਹਾਨ ਪ੍ਰਤਾਪੀ ਰਾਜਾ ਇਕਸ਼ਵਾਕੂ ਦੀ ਅੱਠਾਈਵੀਂ ਪੀੜ੍ਹੀ ਵਿਚ ਹੋਇਆ। ਇਕ ਵਾਰ ਇਹ ਯੱਗ ਕਰ ਰਿਹਾ ਸੀ ਤਾਂ ਇੰਦਰ ਨੇ ਵਿਘਨ ਪਾਉਣ ਲਈ ਬਲੀ ਦਿੱਤਾ ਜਾਣ ਵਾਲਾ ਪਸ਼ੂ ਚੁਰਾ ਲਿਆ। ਪ੍ਰੋਹਿਤ ਅਨੁਸਾਰ ਹੁਣ ਨਸ਼ਟ ਹੋਏ ਯੱਗ ਦਾ ਪ੍ਰਾਸ਼ਚਿਤ ਨਰ-ਬਲੀ ਨਾਲ ਹੀ ਹੋ ਸਕਦਾ ਸੀ। ਰਾਜੇ ਨੇ ਰਿਸ਼ੀ ਰਿਚੀਕ ਤੋਂ ਉਸਦੇ ਛੋਟੇ ਪੁੱਤਰ ਸ਼ੁਨ ਨੂੰ ਬਲੀ

ਦੇਣ ਲਈ ਖਰੀਦ ਲਿਆ ਪਰ ਵਿਸ਼ਵਾਮਿਤ੍ਰ ਨੇ ਬੜੀ ਜੁਗਤ ਨਾਲ ਉਸ ਨੂੰ ਬਚਾ ਲਿਆ।

ਇਕ ਹੋਰ ਪੌਰਾਣਿਕ ਕਥਾ ਅਨੁਸਾਰ ਰਾਜਾ ਅੰਬਰੀਕ ਵਰਤ ਖੋਲ੍ਹਣ ਵਾਲਾ ਸੀ ਕਿ ਰਿਸ਼ੀ ਦੁਰਬਾਸ਼ਾ ਆਣ ਪੁੱਜਾ। ਰਾਜੇ ਨੇ ਉਸਨੂੰ ਭੋਜਨ ਕਰਨ ਲਈ ਬੇਨਤੀ ਕੀਤੀ। ਉਸ ਨੇ ਇਸ਼ਨਾਨ ਉਪਰੰਤ ਭੋਜਨ ਗ੍ਰਹਿਣ ਕਰਨ ਬਾਰੇ ਆਖਿਆ ਤੇ ਇਸ਼ਨਾਨ ਲਈ ਚਲੇ ਗਿਆ। ਕਾਫੀ ਸਮਾਂ ਨਾ ਵਾਪਸ ਪਰਤਣ ਤੇ ਪ੍ਰੋਹਿਤ ਦੇ ਕਹਿਣ ਤੇ ਰਾਜੇ ਨੇ ਵਰਤ ਖੋਲ੍ਹ ਲਿਆ ਜਿਸ ਕਾਰਨ ਦੁਰਬਾਸ਼ਾ ਕ੍ਰੋਧਵਾਨ ਹੋ ਗਿਆ ਤੇ ਆਪਣੀ ਜਟਾ ਉਖਾੜ ਕੇ ਤੇਜ ਪੈਦਾ ਕੀਤਾ ਜੋ ਅੰਬਰੀਕ ਨੂੰ ਮਾਰਨ ਲਈ ਮਗਰ ਭੱਜਿਆ। ਵਿਸ਼ਨੂੰ ਨੇ ਆਪਣੇ ਭਗਤ ਨੂੰ ਬਚਾਉਣ ਲਈ ਸੁਦਰਸ਼ਨ ਚਕਰ ਛੱਡਿਆ ਜੋ ਦੁਰਬਾਸ਼ਾ ਮਗਰ ਹੋ ਲਿਆ। ਅਖੀਰ ਰਿਸ਼ੀ ਨੇ ਰਾਜੇ ਦੀ ਸ਼ਰਣ ਵਿਚ ਆ ਕੇ ਮੁਆਫੀ ਮੰਗ ਕੇ ਆਪਣੀ ਜਾਨ ਛੁਡਾਈ। ਇਕ ਹੋਰ ਕਥਾ ਅਨੁਸਾਰ ਅੰਬਰੀਕ ਦੀ ਸੁੰਦਰੀ ਨਾਂ ਦੀ ਬੇਟੀ ਅਤਿ ਸੁੰਦਰ ਸੀ ਜਿਸ ਤੇ ਨਾਰਦ ਤੇ ਪਰਬਤ ਰਿਸ਼ੀ ਮੋਹਿਤ ਹੋ ਗਏ। ਉਹਨਾਂ ਨੇ ਰਾਜੇ ਪਾਸੋਂ ਇਸਦਾ ਹੱਥ ਮੰਗਿਆ ਤਾਂ ਉਸ ਨੇ ਆਖਿਆ ਜਿਸ ਨੂੰ ਸੁੰਦਰੀ ਪਸੰਦ ਕਰੇਗੀ ਉਸ ਨਾਲ ਹੀ ਵਿਆਹ ਹੋਵੇਗਾ। ਇਸ ਖੈਹਬਾਜੀ ਕਾਰਨ ਦੋਹਾਂ ਨੇ ਇਕ ਦੂਸਰੇ ਲਈ ਬਾਂਦਰ ਦੀ ਸ਼ਕਲ ਵਾਲਾ ਬਨਾਉਣ ਲਈ ਵਿਸ਼ਨੂੰ ਪਾਸ ਪ੍ਰਾਰਥਨਾ ਕੀਤੀ। ਦੋਹਾਂ ਦੀ ਬਾਂਦਰਬੁਥੀ ਦੇਖਕੇ ਸੁੰਦਰੀ ਨੇ ਵਰਮਾਲਾ ਵਿਸ਼ਨੂੰ ਦੇ ਗਲ ਵਿਚ ਪਾ ਦਿੱਤੀ। ਰਿਸ਼ੀਆਂ ਨੇ ਰਾਜੇ ਨੂੰ ਸਦਾ ਲਈ ਅੰਧਕਾਰ ਵਿਚ ਗ੍ਰਸੇ ਰਹਿਣ ਦਾ ਸਰਾਪ ਦਿੱਤਾ ਪਰ ਵਿਸ਼ਨੂੰ ਨੇ ਸੁਦਰਸ਼ਨ ਚਕਰ ਨਾਲ ਅੰਧਕਾਰ ਦਾ ਨਾਸ਼ ਕਰ ਦਿੱਤਾ ਤੇ ਮਗਰੋਂ ਰਿਸ਼ੀਆਂ ਮਗਰ ਹੋ ਲਿਆ। ਉਹਨਾਂ ਨੇ ਭੈ ਭੀਤ ਹੋ ਕੇ ਅਖੀਰ ਰਾਜੇ ਪਾਸੋਂ ਮੁਆਫੀ ਮੰਗ ਕੇ ਜਾਨ ਛੁਡਾਈ।

**ਅਭੀਚ** : ਇਹ ਇਕ ਵਿਸ਼ੇਸ਼ ਨਛੱਤਰ, ਤਾਰਿਆਂ ਦਾ ਸੰਗ੍ਰਹਿ ਹੈ ਜਿਹੜਾ ਧਰਤੀ ਦੀ ਪ੍ਰਕਰਮਾ ਕਰਨ ਸਮੇਂ ਚੰਦ੍ਰਮਾ ਦੇ ਰਾਹ ਵਿਚ ਆਉਂਦਾ ਹੈ। ਇਹ ਮੰਨਿਆ ਜਾਂਦਾ ਹੈ ਕਿ ਜੇਕਰ ਇਸ ਨਛੱਤਰ ਦੇ ਲਗਨ ਸਮੇਂ ਦੁਸ਼ਮਣ ਤੇ ਹਮਲਾ ਕੀਤਾ ਜਾਵੇ ਤਾਂ ਜਿੱਤ ਪ੍ਰਾਪਤ ਹੁੰਦੀ ਹੈ। ਕਰਮਕਾਂਡੀਆਂ ਦਾ ਵਿਚਾਰ ਹੈ ਕਿ ਜੇਕਰ ਸੂਰਜ ਗ੍ਰਹਿਣ ਸਮੇਂ ਅਭੀਚ (ਅਭਿਜਿਤ) ਨਛੱਤਰ ਲੱਗਾ ਹੋਵੇ ਤਾਂ ਉਸ ਗ੍ਰਹਿਣ ਦਾ ਮਹਤੱਵ ਵੱਧ ਜਾਂਦਾ ਹੈ। ਕੁਰੂਕਸ਼ੇਤਰ ਵਿਚ ਇਸ ਗ੍ਰਹਿਣ ਦਾ ਮਹੱਤਵ ਵਧੇਰੇ ਮੰਨਿਆ ਗਿਆ ਹੈ ਕਿ ਜੇਕਰ ਇਸ ਨਛੱਤਰ ਵਾਲੇ ਸੂਰਜ ਗ੍ਰਹਿਣ ਸਮੇਂ ਇੱਥੇ ਨਿਸ਼ਨਾਨ ਕੀਤਾ ਜਾਵੇ ਤਾਂ ਇਕ ਹਜ਼ਾਰ ਅਸ਼੍ਵਮੇਧ ਯੱਗ ਦਾ ਫਲ ਪ੍ਰਾਪਤ ਹੁੰਦਾ ਹੈ ਤੇ ਸਾਰੇ ਪਾਪ ਕੱਟੇ ਜਾਂਦੇ ਹਨ।

**ਅਮਰਦਾਸ (ਸਤਿਗੁਰੂ)** : ਆਪ ਸਿੱਖਾਂ ਦੇ ਤੀਜੇ ਸਤਿਗੁਰੂ ਸਨ ਜਿਹਨਾਂ ਦਾ ਪ੍ਰਕਾਸ਼ 5 ਮਈ 1469 ਈਂ ਨੂੰ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਭਾਈ ਤੇਜਭਾਨ ਭੱਲਾ

ਦੇ ਘਰ ਮਾਤਾ ਸੁਲਖਣੀ ਦੀ ਕੁੱਖੋਂ ਹੋਇਆ। ਆਪ ਵੈਸ਼ਨਵ ਸਨ ਤੇ ਕਈ ਵਾਰ ਤੀਰਥ ਯਾਤਰਾ ਕਰ ਚੁੱਕੇ ਸਨ। ਆਪ ਦਾ ਵਿਆਹ 1502 ਈ. ਵਿਚ ਸਣਖਤਰ ਵਾਸੀ ਭਾਈ ਦੇਵੀ ਚੰਦ ਦੀ ਪੁੱਤਰੀ ਮਾਤਾ ਰਾਮ ਕੌਰ ਨਾਲ ਹੋਇਆ। ਆਪ ਜੀ ਦੇ ਦੋ ਸਪੁਤਰ-ਬਾਬਾ ਮੋਹਨ ਤੇ ਮੋਹਰੀ ਜੀ-ਅਤੇ ਸਪੁਤਰੀਆਂ-ਬੀਬੀ ਦਾਨੀ ਤੇ ਬੀਬੀ ਭਾਨੀ-ਸਨ। ਵੀਹਵੀਂ ਤੀਰਥ ਯਾਤਰਾ ਦੇ ਦੌਰਾਨ ਸੰਗਤ 1597 ਵਿਚ ਆਪ ਦਾ ਮਿਲਾਪ ਇਕ ਬ੍ਰਹਮਚਾਰੀ ਸਾਧੂ ਨਾਲ ਹੋਇਆ। ਉਸ ਨੇ ਪੁੱਛਿਆ ਕਿ ਆਪ ਦਾ ਗੁਰੂ ਕੌਣ ਹੈ? ਤਾਂ ਆਪ ਚੁੱਪ ਰਹੇ। ਨਿਗੁਰੇ ਅਖਵਾਉਣ ਦੀ ਬਜਾਏ ਆਪ ਨੇ ਗੁਰੂ ਵਾਲੇ ਬਣਨ ਦਾ ਸੰਕਲਪ ਕੀਤਾ। ਆਪ ਨੇ ਆਪਣੀ ਭਤੀਜ ਨੂੰਹ ਬੀਬੀ ਅਮਰੋ, ਜੋ ਗੁਰੂ ਅੰਗਦ ਦੇਵ ਜੀ ਦੀ ਸਪੁਤਰੀ ਸਨ, ਪਾਸੋਂ ਗੁਰਬਾਣੀ ਸ੍ਵਣ ਕਰਨ ਮਗਰੋਂ ਇਸ ਨੂੰ ਸਿਰਜਣ ਵਾਲੇ ਦੇ ਦਰਸ਼ਨ ਕਰਨ ਲਈ ਖਡੂਰ ਸਾਹਿਬ ਆਏ। ਆਪ ਦੀ ਉਮਰ ਉਸ ਸਮੇਂ 61 ਵਰ੍ਹੇ ਸੀ। ਆਪ ਨੇ ਸਤਿਗੁਰੂ ਦੇ ਦਰਸ਼ਨ ਕੀਤੇ ਤਾਂ ਮਨ ਟਿਕ ਗਿਆ। ਆਪ ਸ਼ਾਂਤ ਹੋ ਗਏ। ਆਪ ਨੇ ਉਹਨਾਂ ਦੀ ਸਿਖੀ ਸੇਵਕੀ ਗ੍ਰਹਿਣ ਕਰਨ ਮਗਰੋਂ ਨਿਰੰਤਰ ਸਿਮਰਨ ਭਜਨ ਤੇ ਸੇਵਾ ਕੀਤੀ। ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਗੋਇੰਦਵਾਲ ਨਗਰ ਦੀ ਸਥਾਪਨਾ ਕੀਤੀ। ਆਪ ਦੀ ਤਪ ਸਾਧਨਾ, ਸੇਵਾ ਭਾਵਨਾ, ਲੋਕ-ਸੇਵਾ ਦੀ ਭਾਵਨਾ ਤੇ ਰੂਹਾਨੀ ਬੁਲੰਦੀ ਨੂੰ ਦੇਖਦਿਆਂ ਗੁਰੂ ਅੰਗਦ ਦੇਵ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ 29 ਮਾਰਚ 1552 ਈ. ਨੂੰ ਗੁਰਗੱਦੀ ਦੇ ਕੇ ਸਾਧ ਸੰਗਤ ਨੂੰ ਆਪ ਦੇ ਚਰਨੀ ਲਗਾਇਆ। ਗੁਰ ਪੁਤਰਾਂ ਦੇ ਵਿਰੋਧ ਕਾਰਨ ਆਪ ਗੋਇੰਦਵਾਲ ਆ ਟਿਕੇ ਤੇ ਗੁਰਮਤਿ ਦਾ ਪ੍ਰਚਾਰ ਆਰੰਭਿਆ।

ਆਪ ਨੇ ਛੂਤ-ਛਾਤ, ਊਚ-ਨੀਚ, ਅਮੀਰ-ਗਰੀਬ ਆਦਿ ਵਿਤਕਰਿਆਂ ਨੂੰ ਦੂਰ ਕਰਨ ਲਈ ਪ੍ਰਚਾਰ ਕਰਕੇ ਲੋਕਾਂ ਨੂੰ ਆਪਸੀ ਭਾਈਚਾਰੇ ਦੇ ਰੂਪ ਵਿਚ ਜੀਵਨ ਬਸਰ ਕਰਨ ਦਾ ਉਪਦੇਸ਼ ਦਿੱਤਾ। ਸਭ ਨੂੰ ਆਪ ਜੀ ਦੇ ਦਰਸ਼ਨ ਕਰਨ ਤੋਂ ਪਹਿਲਾਂ ਲੰਗਰ ਵਿਚ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕਣ ਦੀ ਹਦਾਇਤ ਕੀਤੀ। ਸਤੀ ਦੀ ਕੁਪ੍ਰਥਾ ਖਤਮ ਕਰਨ ਲਈ ਜ਼ੋਰਦਾਰ ਉਪਰਾਲੇ ਕੀਤੇ। ਆਪ ਨੇ 84 ਪਉੜੀਆਂ ਵਾਲੀ ਇਕ ਬਾਉਲੀ ਤਿਆਰ ਕਰਵਾਈ। ਗੁਰਮਤਿ ਦੇ ਪ੍ਰਚਾਰ ਹਿੱਤ 22 ਮੰਜੀਆਂ ਦੀ ਸਥਾਪਨਾ ਕੀਤੀ ਤੇ ਵੈਸਾਖੀ ਨੂੰ ਗੋਇੰਦਵਾਲ ਵਿਖੇ ਜੋੜ ਮੇਲਾ ਕਰਨ ਦੀ ਪ੍ਰਥਾ ਕਾਇਮ ਕੀਤੀ। ਆਪ ਪਹਿਲੀ ਸਤੰਬਰ 1574 ਈ. ਨੂੰ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਦਾ ਵਾਰਿਸ ਬਣਾ ਗਏ।

ਆਪ ਦੀ ਬਾਣੀ-ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ। ਆਪ ਜੀ ਦੇ 885 ਸ਼ਬਦ ਹਨ ਤੇ ਆਪ ਨੇ 18 ਰਾਗਾਂ ਵਿਚ ਬਾਣੀ ਉਚਾਰਨ ਕੀਤੀ। ਪਟੀ, ਗੁਜਰੀ, ਸੂਹੀ, ਰਾਮਕਲੀ, ਮਾਰੂ, ਵਾਰਾਂ, ਆਨੰਦ ਸਾਹਿਬ, ਅਲਾਹਣੀਆਂ, ਸਤਵਾਰੇ ਆਦਿ ਆਪਦੀਆਂ ਲੰਮੀਆਂ ਬਾਣੀਆਂ ਹਨ।

ਅੰਮ੍ਰਿਤ : ਇਸ ਦਾ ਅਰਥ ਹੈ ਉਹ ਤਰਲ ਪਦਾਰਥ ਜਿਸ ਨੂੰ ਛਕਣ ਨਾਲ ਮੌਤ ਨਹੀਂ ਹੁੰਦੀ ਜਾਂ ਮੌਤ ਦਾ ਭੈਅ ਖਤਮ ਹੋ ਜਾਂਦਾ ਹੈ। ਪ੍ਰਾਚੀਨ ਕਥਾ ਅਨੁਸਾਰ ਜਦੋਂ ਧਰਤੀ ਨੇ ਰਾਜਾ ਪ੍ਰਿਥੂ ਤੋਂ ਡਰ ਕੇ ਗਊ ਦਾ ਰੂਪ ਧਾਰਨ ਕਰ ਲਿਆ ਤਾਂ ਦੇਵਤਿਆਂ ਨੇ ਇੰਦਰ ਨੂੰ ਵੱਛਾ ਬਣਾ ਕੇ ਉਸ ਦਾ ਅੰਮ੍ਰਿਤ ਸਮਾਨ ਦੁੱਧ ਸੋਨੇ ਦੇ ਬਰਤਨ ਵਿਚ ਚੋ ਲਿਆ ਪਰ ਦੁਰਬਾਸ਼ਾ ਰਿਸ਼ੀ ਦੇ ਸਰਾਪ ਕਾਰਨ ਉਹ ਅੰਮ੍ਰਿਤ ਸਮੁੰਦਰ ਵਿਚ ਸਮਾ ਗਿਆ। ਸਮਾਂ ਪਾ ਕੇ ਸਾਗਰ ਮੰਥਨ ਸਮੇਂ ਨਿਕਲੇ ਚੌਦਾਂ ਰਤਨਾਂ ਵਿਚ ਅੰਮ੍ਰਿਤ ਵੀ ਸੀ ਜਿਸ ਨੂੰ ਧਨਵੰਤਰੀ ਕਲਸ ਵਿਚ ਲੈ ਕੇ ਬਾਹਰ ਨਿਕਲਿਆ। ਦੈਂਤ ਉਸ ਪਾਸੋਂ ਇਹ ਕਲਸ ਖੋਹ ਕੇ ਭੱਜ ਗਏ ਤਾਂ ਵਿਸ਼ਨੂੰ ਨੇ ਮੋਹਿਨੀ ਦਾ ਰੂਪ ਧਾਰਨ ਕਰਕੇ ਦੈਂਤਾਂ ਨੂੰ ਮੋਹ ਲਿਆ ਅਤੇ ਉਹਨਾਂ ਨੇ ਇਹ ਕਲਸ ਦੇਵਤਿਆਂ ਨੂੰ ਵਰਤਾ ਦਿੱਤਾ ਪਰ ਰਾਹੂ ਨਾਂ ਦਾ ਦੈਂਤ ਹੇਰਾਫੇਰੀ ਨਾਲ ਅੰਮ੍ਰਿਤ ਪਾਨ ਕਰਕੇ ਰਾਹੂ ਕੇਤੂ ਦੇ ਰੂਪ ਵਿਚ ਸਦ-ਜੀਵਨ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਿਆ।

ਗੁਰਮਤਿ ਵਿਚ ਨਾਮ ਨੂੰ ਹੀ ਅੰਮ੍ਰਿਤ ਮੰਨਿਆ ਹੈ ਜਿਸ ਦੇ ਸਿਮਰਨ ਨਾਲ ਅਮਰ ਪਦਵੀ ਪ੍ਰਾਪਤ ਹੁੰਦੀ ਹੈ। ਕਲਗੀਧਰ ਨੇ ਅੰਮ੍ਰਿਤ ਛਕਾ ਕੇ ਖਾਲਸੇ ਨੂੰ ਆਮ ਲੋਕਾਂ ਤੋਂ ਵੱਖਰਾ ਬਣਾਇਆ ਤੇ ਉਹਨਾਂ ਵਿਚੋਂ ਮੌਤ ਦੇ ਭੈਅ ਦਾ ਖਾਤਮਾ ਕਰ ਦਿੱਤਾ।

ਅੰਮ੍ਰਿਤਸਰ : ਸਿੱਖਾਂ ਦਾ ਪਵਿੱਤਰ ਤੀਰਥ ਤੇ ਸਿੱਖ ਧਰਮ ਦਾ ਕੇਂਦਰ ਇਹ ਸ਼ਹਿਰ ਹੈ ਜੋ ਗੁਰੂ ਰਾਮਦਾਸ ਜੀ ਨੇ 1564 ਵਿਚ ਵਸਾਉਣ ਦੀ ਯੋਜਨਾ ਬਣਾਈ। ਤੁੰਗ, ਗੁਮਟਾਲਾ ਅਤੇ ਸੁਲਤਾਨਵਿੰਡ ਨਾਂ ਦੇ ਪਿੰਡਾਂ ਪਾਸ ਇਕ ਸਰੋਵਰ ਖੁਦਵਾਇਆ ਗਿਆ ਜਿਸ ਦਾ ਨਾਂ ਸੰਤੋਖਸਰ ਰੱਖਿਆ ਗਿਆ। ਲੱਗਭੱਗ ਦਸ ਵਰ੍ਹਿਆਂ ਮਗਰੋਂ ਗੁਰੂ ਰਾਮਦਾਸ ਜੀ ਨੇ ਇਸ ਸਰੋਵਰ ਦੇ ਆਸ-ਪਾਸ ਜ਼ਮੀਨ ਖਰੀਦ ਕੇ 'ਗੁਰੂ ਕਾ ਚੱਕ' ਨਾਂ ਦਾ ਪਿੰਡ ਵਸਾਇਆ। ਸੰਨ 1577 ਵਿਚ ਇੱਥੇ ਸਰੋਵਰ ਦੀ ਖੁਦਵਾਈ ਆਰੰਭ ਹੋਈ। ਗੁਰੂ ਅਰਜਨ ਦੇਵ ਜੀ ਨੇ ਗੁਰਗੱਦੀ ਤੇ ਬਿਰਾਜਦਿਆਂ ਇਸ ਦੇ ਵਿਕਾਸ ਵੱਲ ਵਿਸ਼ੇਸ਼ ਧਿਆਨ ਦਿੱਤਾ ਤੇ ਦੂਰੋਂ ਦੂਰੋਂ ਵਪਾਰੀਆਂ, ਕਿਰਤੀਆਂ ਤੇ ਆਮ ਲੋਕਾਂ ਨੂੰ ਬੁਲਾ ਕੇ ਇੱਥੇ ਵੱਸਣ ਲਈ ਪ੍ਰੇਰਨਾ ਦਿੱਤੀ।

ਇਸ ਸਥਾਨ ਦਾ ਨਾਂ ਰਾਮਦਾਸਪੁਰ ਰੱਖਿਆ। ਸਮਾਂ ਪਾ ਕੇ ਇਹ ਸਥਾਨ ਅੰਮ੍ਰਿਤਸਰ ਵਜੋਂ ਪ੍ਰਸਿੱਧ ਹੋਇਆ। ਇੱਥੇ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਤਿਆਰ ਕਰਵਾਇਆ ਜਿਸ ਦੀ ਨੀਂਹ ਸੂਫ਼ੀ ਦਰਵੇਸ਼ ਸਾਈਂ ਮੀਆਂ ਮੀਰ ਨੇ ਰੱਖੀ। ਇਸ ਅਤਿਅੰਤ ਸੁੰਦਰ ਤੇ ਪਵਿੱਤਰ ਮੰਦਰ ਵਿਚ 1604 ਈ. ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਭਾਈ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ ਗਿਆ।

ਮੁਗ਼ਲ ਸਰਕਾਰ ਵੱਲੋਂ ਸਿੱਖਾਂ ਦੇ ਵਿਨਾਸ਼ ਲਈ ਲਗਾਤਾਰ ਉਪਰਾਲੇ ਹੁੰਦੇ ਰਹੇ ਅਤੇ ਨਾਲ ਹੀ ਸਿੱਖਾਂ ਦੇ ਪ੍ਰੇਰਨਾ ਸ੍ਰੋਤ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਵੀ ਕੀਤੀ ਜਾਂਦੀ ਰਹੀ ਤਾਂ ਕਿ ਸਿੱਖ ਢਹਿੰਦੀਆਂ ਕਲਾਂ ਵਿਚ ਚਲੇ ਜਾਣ। ਮੱਸੇ ਰੰਘੜ ਨੇ 1740

ਈ. ਵਿਚ ਇਸ ਪਵਿੱਤਰ ਸਥਾਨ ਦੀ ਬੇਅਦਬੀ ਕੀਤੀ ਜਿਸ ਦਾ ਬਦਲਾ ਭਾਈ ਮਹਿਤਾਬ ਸਿੰਘ ਸੁੱਖਾ ਸਿੰਘ ਨੇ ਉਸ ਦਾ ਸਿਰ ਵੱਢ ਕੇ ਲਿਆ। ਅਹਿਮਦ ਸ਼ਾਹ ਅਬਦਾਲੀ ਨੇ 1761 ਈਂ ਵਿਚ ਹਰਿਮੰਦਰ ਸਾਹਿਬ ਨੂੰ ਤੋਪਾਂ ਨਾਲ ਉਡਾ ਦਿੱਤਾ ਤੇ ਅੰਮ੍ਰਿਤ ਸਰੋਵਰ ਗਊਆਂ ਦੀਆਂ ਲਾਸ਼ਾਂ ਤੇ ਮਲਵੇ ਨਾਲ ਪੂਰ ਦਿੱਤਾ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ 1781 ਈ. ਵਿਚ ਮੁੜ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾਈ।

ਮਹਾਰਾਜਾ ਰਣਜੀਤ ਸਿੰਘ ਨੇ 1802 ਈ. ਵਿਚ ਅੰਮ੍ਰਿਤਸਰ ਤੇ ਕਬਜ਼ਾ ਕਰਕੇ ਹਰਿਮੰਦਰ ਸਾਹਿਬ ਦੀ ਇਮਾਰਤ ਤੇ ਸੋਨੇ ਦਾ ਪਤਰਾ ਚੜ੍ਹਵਾਇਆ ਤੇ ਸੰਗਮਰਮਰ ਲਗਵਾਇਆ। ਇੱਥੋਂ ਸਿੱਖਾਂ ਨੂੰ ਆਤਮਕ ਆਨੰਦ ਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ। ਇੰਦਰਾ ਗਾਂਧੀ ਨੇ ਬਲਿਊ ਸਟਾਰ ਐਕਸ਼ਨ ਕਰਵਾ ਕੇ ਹਰਿਮੰਦਰ ਸਾਹਿਬ ਤੇ ਅਕਾਲ ਤਖਤ ਦਾ ਬਹੁਤ ਨੁਕਸਾਨ ਕੀਤਾ ਜਿਸ ਦੇ ਫਲਸਰੂਪ ਉਸ ਦਾ ਕਤਲ ਹੋਇਆ। ਸੰਗਤਾਂ ਨੇ ਮੁੜ ਪਹਿਲਾਂ ਵਾਲੀ ਸ਼ਾਨ ਕਾਇਮ ਕਰਨ ਲਈ ਉਦਮ ਕੀਤਾ।

ਸ੍ਰੀ ਅੰਮ੍ਰਿਤਸਰ ਵਿਖੇ ਹੋਰ ਸਰੋਵਰ ਵੀ ਹਨ ਜੋ ਗੁਰੂ ਅਰਜਨ ਦੇਵ ਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਤਿਆਰ ਕਰਵਾਏ ਜਿਵੇਂ ਸੰਤੋਖਸਰ, ਵਿਵੇਕਸਰ, ਰਾਮਸਰ ਅਤੇ ਕੌਲਸਰ। ਇਹਨਾਂ ਸਰੋਵਰਾਂ ਤੋਂ ਇਲਾਵਾ ਇੱਥੇ ਹੋਰ ਪ੍ਰਸਿੱਧ ਧਾਰਮਿਕ ਸਥਾਨ ਵੀ ਹਨ ਜਿਵੇਂ ਬਾਬਾ ਅਟਲ, ਅਕਾਲ ਤਖਤ, ਸ਼ਹੀਦ ਗੰਜ ਬਾਬਾ ਦੀਪ ਸਿੰਘ, ਹਰਿ ਕੀ ਪਉੜੀ, ਥੜਾ ਸਾਹਿਬ ਤੇ ਪਰਿਸਰ ਵਿਚ ਤਿੰਨ ਬੇਰੀਆਂ ਹਨ–ਲਾਚੀ ਬੇਰੀ, ਬੇਰੀ ਬਾਬਾ ਬੁੱਢਾ ਸਾਹਿਬ ਤੇ ਦੁਖ ਭੰਜਨੀ ਬੇਰੀ।

ਸਿੱਖਾਂ ਵਿਚ ਇਸ ਧਰਮ ਸਥਾਨ ਦਾ ਉਹ ਮਹੱਤਵ ਹੈ ਜੋ ਮੁਸਲਮਾਨਾਂ ਵਿਚ ਮੱਕੇ ਦਾ ਹੈ।

**ਅਮਰੂ** : ਇਹ ਡੱਲਾ ਨਿਵਾਸੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਹਉਮੈਂ ਦਾ ਤਿਆਗ ਕਰਨ ਤੇ ਸ਼ੁਭ ਕਰਮ ਕਰਕੇ ਪਰਮਾਤਮਾ ਨਾਲ ਸਾਂਝ ਸਥਾਪਤ ਕਰਨ ਲਈ ਆਖਿਆ। ਸਤਿਗੁਰੂ ਨੇ ਆਖਿਆ ਹਮੇਸ਼ਾ ਸਰੀਰ ਨੂੰ ਨਾਸ਼ਵਾਨ ਮੰਨੋ ਫਿਰ ਹਉਮੈਂ ਨੇੜੇ ਨਹੀਂ ਆਵੇਗੀ ਤੇ ਮਨ ਪ੍ਰਭੂ ਚਰਨਾਂ ਵੱਲ ਯਾਤਰਾ ਆਰੰਭ ਕਰੇਗਾ।

**ਅਮਾਵਸ** : ਇਸ ਦਾ ਅਰਥ ਹੈ ਮੱਸਿਆ। ਕ੍ਰਿਸ਼ਨ ਪੱਖ (ਹਨੇਰੇ ਪੱਖ) ਦੀ ਅੰਤਿਮ ਤਿਥੀ ਜਾਂ ਹਨੇਰੇ ਪੱਖ ਦਾ ਅੰਤਿਮ ਦਿਨ। ਇਸ ਤਿਥ ਨੂੰ ਮੰਗਲ ਕਾਰਜਾਂ ਲਈ ਅਸ਼ੁਭ ਮੰਨਿਆ ਗਿਆ ਹੈ। ਇਸ ਬਾਰੇ ਲੋਕ-ਵਿਸ਼ਵਾਸ ਹੈ ਕਿ ਜੇਕਰ ਅਮਾਵਸ ਵਾਲੇ ਦਿਨ ਕਿਸੇ ਘਰ ਦੀ ਨੀਂਹ ਰੱਖੀ ਜਾਵੇ ਤਾਂ ਉਸ ਘਰ ਵਿਚ ਹਮੇਸ਼ਾ ਸੱਪ, ਠੂਹੇਂ ਤੇ ਹੋਰ ਜ਼ਹਿਰੀਲੇ ਕੀੜੇ ਆਦਿ ਨਿਕਲਦੇ ਰਹਿਣਗੇ। ਜੇਕਰ ਅਮਾਵਸ ਵਾਲੇ ਦਿਨ ਕਿਸੇ ਕੁੜੀ ਦਾ ਵਿਆਹ

ਕੀਤਾ ਜਾਵੇ ਤਾਂ ਉਹ ਕਦੇ ਮਾਂ ਨਹੀਂ ਬਣੇਗੀ। ਅਮਾਵਸ ਵਾਲੇ ਦਿਨ ਜਨਮਿਆ ਬਾਲ ਗੁਸੈਲ ਹੁੰਦਾ ਹੈ। ਅਮਾਵਸ ਵਾਲੇ ਦਿਨ ਦਰਿਆ ਵਿਚ ਇਸ਼ਨਾਨ ਕਰਨਾ, ਬ੍ਰਾਹਮਣਾਂ ਨੂੰ ਦਾਨ ਦੇਣਾ ਤੇ ਭੋਜਨ ਛਕਾਉਣਾ ਸ਼ੁਭ ਮੰਨਿਆ ਗਿਆ ਹੈ। ਹਿੰਦੂ ਔਰਤਾਂ ਇਸ ਦਿਨ ਵਰਤ ਰੱਖਦੀਆਂ ਤੇ ਗਊਆਂ ਨੂੰ ਪੇੜੇ ਦਿੰਦੀਆਂ ਹਨ। ਕਈ ਹਿੰਦੂ ਇਸ ਤਿਥ ਨੂੰ ਪਿਤਰਾਂ ਦੇ ਸਰਾਧ ਕਰਦੇ ਹਨ ਜਿਸ ਨਾਲ ਉਹਨਾਂ ਨੂੰ ਸ਼ਾਂਤੀ ਮਿਲਦੀ ਹੈ। ਸੋਮਵਾਰੀ ਅਮਾਵਸ ਨੂੰ ਚੰਗੀ ਮੰਨਿਆ ਜਾਂਦਾ ਹੈ ਤੇ ਇਸ ਦਿਨ ਪੁੰਨ ਦਾਨ ਵਰਤ ਆਦਿ ਦਾ ਬਹੁਤ ਮਹਾਤਮ ਮੰਨਿਆ ਗਿਆ ਹੈ। ਕਈ ਹਿੰਦੂ ਔਰਤਾਂ ਇਸ ਦਿਨ ਵਰਤ ਰਖਦੀਆਂ ਹਨ ਤੇ ਪਿੱਪਲ-ਪੂਜਾ ਕਰਦੀਆਂ ਹਨ। ਉਸ ਦੁਆਲੇ 108 ਪਰਿਕਰਮਾ ਕਰਦੀਆਂ ਤੇ ਸੂਤ ਲਪੇਟਦੀਆਂ ਹਨ। ਪੰਜਾਬ ਵਿਚ ਤਰਨਤਾਰਨ ਵਿਖੇ ਮੱਸਿਆ ਦਾ ਭਾਰੀ ਮੇਲਾ ਲਗਦਾ ਹੈ।

**ਅਰਕਸੁਤ** : ਧਰਮਰਾਜ; ਇਹ ਸੂਰਜ ਦਾ ਪੁੱਤਰ ਹੈ। ਇਸ ਦੀ ਮਾਤਾ ਦਾ ਨਾਂ ਸੰਜਨਾਂ/ਸਰਵਯੂ ਤੇ ਭੈਣ ਦਾ ਨਾਂ ਯਮੀ ਹੈ। ਇਹ ਮੁੱਖ ਰੂਪ ਵਿਚ ਮੌਤ ਦਾ ਦੇਵਤਾ ਹੈ ਜਿਸ ਕਾਰਨ ਇਸ ਦਾ ਵਰਣਨ ਭਿਆਨਕ ਰੂਪ ਵਿਚ ਕੀਤਾ ਗਿਆ ਹੈ। ਇਸ ਦਾ ਰੰਗ ਹਰਾ ਤੇ ਪੌਸ਼ਾਕ ਲਾਲ ਹੈ। ਇਸ ਦਾ ਵਾਹਣ ਝੋਟਾ ਹੈ। ਇਸਦੇ ਹੱਥ ਵਿਚ ਗੁਰਜ, ਭਾਲਾ ਅਤੇ ਕਮੰਦ ਆਦਿ ਸ਼ਸਤਰ ਅਸਤਰ ਹਨ। ਇਸ ਨੂੰ ਦੱਖਣ ਦਿਸ਼ਾ ਦਾ ਦਿਕਪਾਲ ਵੀ ਆਖਿਆ ਜਾਂਦਾ ਹੈ। ਇਸ ਪਾਸ ਸੁਨੇਹਾ ਲੈ ਜਾਣ ਵਾਲੇ ਦੋ ਕੁੱਤੇ ਹਨ ਜੋ ਸਰਮਾਂ ਦੇ ਪੁਤਰ ਮੰਨੇ ਜਾਂਦੇ ਹਨ। ਇਹਨਾਂ ਦੀਆਂ ਚਾਰ ਅੱਖਾਂ ਤੇ ਚੌੜੀਆਂ ਨਾਸਾਂ ਹਨ। ਇਹ ਧਰਤੀ ਤੋਂ ਸਵਰਗ ਦੇ ਮਾਰਗ ਦੇ ਰਾਖੇ ਹਨ। ਇਹ ਮੌਤ ਦੇ ਪਾਤਰਾਂ ਨੂੰ ਚੁਣਦੇ ਅਤੇ ਤੇਜ਼ ਤੋਂ ਤੇਜ਼ ਚੱਲਣ ਲਈ ਮਜਬੂਰ ਕਰਦੇ ਹਨ। ਇਉਂ ਇਹ ਧਰਮਰਾਜ ਦੇ ਸੰਦੇਸ਼-ਵਾਹਕ ਹਨ। ਇਹ ਵੀ ਮੰਨਿਆ ਜਾਂਦਾ ਹੈ ਕਿ ਇਹਨਾਂ ਕੁੱਤਿਆਂ ਤੋਂ ਇਲਾਵਾ ਇਕ ਪੰਛੀ ਵੀ ਹੈ ਜੋ ਹੋਣੀ ਦਾ ਸੱਦਾ ਦਿੰਦਾ ਹੈ। ਧਰਮਰਾਜ ਦੀਆਂ ਅਨੇਕ ਪਤਨੀਆਂ ਹਨ। ਇਸ ਦਾ ਨਿਵਾਸ ਯਮਪੁਰੀ ਹੈ ਜਿੱਥੇ ਇਹ ਆਪਣੇ ਕਾਲੀਚੀ ਨਾਂ ਦੇ ਮਹਿਲ ਵਿਚ ਵਿਚਾਰ-ਭੂ ਨਾਂ ਦੇ ਤਖਤ ਉਪਰ ਬਿਰਾਜਮਾਨ ਹੁੰਦਾ ਹੈ। ਇਸ ਦੇ ਦੋ ਮੁਣਸ਼ੀ ਹਨ-ਚਿਤਰ ਅਤੇ ਗੁਪਤ ਜੋ ਸਾਰੇ ਜੀਵਾਂ ਦਾ ਲੇਖਾ ਅਗ੍ਰਸੰਧਾਨੀ ਨਾਂ ਦੀ ਵਹੀ ਵਿਚ ਲਿਖਦੇ ਹਨ। ਪ੍ਰਾਚੀਨ ਗ੍ਰੰਥਾਂ ਵਿਚ ਇਸ ਦੇ ਦੋ ਰੂਪ ਹਨ-ਧਰਮਰਾਜ ਅਤੇ ਯਮਰਾਜ। ਧਰਮਰਾਜ ਧਰਮੀ ਤੇ ਨੇਕ ਵਿਅਕਤੀਆਂ ਦੇ ਕਰਮਾਂ ਦੀ ਕਦਰ ਕਰਦਿਆਂ ਉਹਨਾਂ ਨੂੰ ਸਵਰਗ ਵਿਚ ਭੇਜਦਾ ਹੈ ਤੇ ਯਮਰਾਜ ਦੁਸ਼ਟਾਂ ਤੇ ਅਪਰਾਧੀਆਂ ਤੇ ਪਾਪੀਆਂ ਆਦਿ ਨੂੰ ਦੰਡ ਦੇ ਕੇ ਨਰਕ ਵਿਚ ਭੇਜਦਾ ਹੈ।

**ਅਰਜਨ ਦੇਵ (ਸਤਿਗੁਰੂ)** : ਆਪ ਸਿੱਖਾਂ ਦੇ ਪੰਜਵੇ ਸਤਿਗੁਰੂ ਹਨ ਜਿਹਨਾਂ ਦਾ ਪ੍ਰਕਾਸ਼ 15 ਅਪ੍ਰੈਲ 1563 ਨੂੰ ਆਪਣੇ ਨਾਨਕੇ ਘਰ ਗੋਇੰਦਵਾਲ ਵਿਖੇ ਗੁਰੂ ਰਾਮਦਾਸ

ਜੀ ਦੇ ਘਰ ਬੀਬੀ ਭਾਨੀ ਦੀ ਕੁੱਖੋਂ ਹੋਇਆ। ਮੁੱਢਲੇ ਵਰ੍ਹੇ, ਆਪ ਨੇ ਆਪਣੇ ਨਾਨਾ ਸਤਿਗੁਰੂ ਅਮਰਦਾਸ ਜੀ ਪਾਸ ਰਹਿ ਕੇ ਗੁਜ਼ਾਰੇ ਤੇ ਬਚਪਨ ਵਿਚ ਹੀ ਰੂਹਾਨੀ ਮੰਡਲਾਂ ਵਿਚ ਵਿਚਰਨ ਲੱਗੇ। ਸਤਿਗੁਰੂ ਆਪ ਜੀ ਨੂੰ ਪਿਆਰ ਨਾਲ 'ਬਾਣੀ ਕਾ ਬੋਹਿਥਾ' ਆਖਿਆ ਕਰਦੇ ਸਨ ਜੋ ਇਹ ਬਚਨ ਭਵਿੱਖ ਵਿਚ ਪੂਰਨ ਹੋਏ। ਆਪਨੇ ਜਿੱਥੇ ਬਹੁਤ ਸਾਰੀ ਬਾਣੀ ਉਚਾਰਨ ਕੀਤੀ, ਉਥੇ ਕਲਯੁਗ ਕੇ ਬੋਹਿਥ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਕੇ ਪ੍ਰਮਾਣਿਕ ਤੇ ਸ਼ੁਧ ਗੁਰਬਾਣੀ ਦਾ ਅਜਿਹਾ ਸੰਕਲਨ ਤਿਆਰ ਕੀਤਾ ਜੋ ਮਨੁੱਖਤਾ ਲਈ ਰਾਹ ਦਸੇਰਾ ਬਣਿਆ ਹੈ। ਦਸਮ ਸਤਿਗੁਰੂ ਨੇ ਇਸ ਅਨੂਪਮ ਗ੍ਰੰਥ ਨੂੰ ਗੁਰਿਆਈ ਸੌਂਪੀ।

ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਆਪ ਜੀ ਗੁਰੂ ਕੇ ਚੱਕ ਆ ਗਏ ਜਿੱਥੇ ਨਿਰਮਾਣ ਕਾਰਜ ਜ਼ੋਰਾਂ ਤੇ ਚੱਲ ਰਿਹਾ ਸੀ। ਆਪਨੇ ਆਪਣੀ ਸਾਧਨਾ, ਨਿਸ਼ਕਾਮ ਸੇਵਾ, ਤਿਆਗ ਤੇ ਗੁਰੂ-ਪਿਆਰ ਕਾਰਨ ਗੁਰੂ ਪਿਤਾ ਦਾ ਮਨ ਮੋਹ ਲਿਆ। ਗੁਰੂ ਰਾਮਦਾਸ ਜੀ ਨੇ ਆਪ ਨੂੰ ਪਹਿਲੀ ਸਤੰਬਰ 1581 ਈ. ਨੂੰ ਗੁਰਗੱਦੀ ਪ੍ਰਦਾਨ ਕਰਕੇ ਸਰੀਰ ਤਿਆਗ ਦਿੱਤਾ। ਉਸ ਸਮੇਂ ਆਪ ਜੀ ਦੀ ਉਮਰ 18 ਸਾਲ 4 ਮਹੀਨੇ ਸੀ। ਆਪ ਨੇ ਆਪਣੇ ਭਰਾਵਾਂ-ਪ੍ਰਿਥੀ ਚੰਦ ਅਤੇ ਮਹਾਂਦੇਵ- ਦੇ ਈਰਖਾਲੂ ਤੇ ਮੰਦ ਵਿਹਾਰ ਕਾਰਨ ਗੋਇੰਦਵਾਲ ਤਿਆਗ ਕੇ ਗੁਰੂ ਕੇ ਚੱਕ ਵਾਸਾ ਕਰ ਲਿਆ ਤੇ ਗੁਰਮਤਿ ਦਾ ਪ੍ਰਚਾਰ ਕਰਨਾ ਆਰੰਭ ਕਰ ਦਿੱਤਾ। ਪ੍ਰਿਥੀਚੰਦ ਦੇ ਵਿਰੋਧ ਤੇ ਮਸੰਦਾਂ ਦੀਆਂ ਚਾਲਾਂ ਤੇ ਅਣਉਚਿਤ ਵਿਹਾਰ ਨੇ ਆਪਨੂੰ ਪ੍ਰੇਸ਼ਾਨ ਕਰਨ ਵਿਚ ਕੋਈ ਕਸਰ ਨਾ ਛੱਡੀ ਪਰ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਵਰਗੇ ਸ਼ਰਧਾਲੂ ਮੁਖੀ ਸਿੱਖਾਂ ਨੇ ਗੁਰ ਦਰਬਾਰ ਨਾਲੋਂ ਤੋੜੀ ਜਾ ਰਹੀ ਸੰਗਤ ਨੂੰ ਅਸਲੀਅਤ ਤੋਂ ਜਾਣੂ ਕਰਵਾ ਕੇ ਸੱਚੇ ਸਤਿਗੁਰੂ ਨਾਲ ਜੋੜਿਆ। ਇਸ ਉਪ੍ਰੰਤ ਸਤਿਗੁਰੂ ਨਿਰਮਾਣ ਕਾਰਜਾਂ ਵੱਲ ਲੱਗ ਗਏ। ਹਰਿਮੰਦਰ ਸਾਹਿਬ ਦੀ ਨੀਂਹ ਮੀਆਂ ਮੀਰ ਪਾਸੋਂ ਰਖਵਾਈ ਤੇ ਉਸਾਰੀ ਮੁਕੰਮਲ ਕਰਵਾਈ। ਹੋਰ ਗੁਰੂ ਸਥਾਨਾਂ ਦਾ ਨਿਰਮਾਣ ਕੀਤਾ। ਆਪ ਜੀ ਦੇ ਗ੍ਰਿਹ ਵਿਖੇ ਵੱਡ ਜੋਧੇ ਬਹੁ ਪਰਉਪਕਾਰੀ ਸਾਹਿਜ਼ਾਦੇ ਸ੍ਰੀ ਹਰਿਗੋਬਿੰਦ (ਸਤਿਗੁਰੂ) ਦਾ ਪ੍ਰਕਾਸ਼ 14 ਜੂਨ 1575 ਈ. ਨੂੰ ਹੋਇਆ।

ਜਹਾਂਗੀਰ ਦੀ ਕੱਟੜਤਾ ਤੇ ਗੁਰੂ-ਵਿਰੋਧੀਆਂ ਦੀਆਂ ਸਾਜਿਸ਼ਾਂ ਕਾਰਨ 30 ਮਈ 1606 ਈ. ਨੂੰ ਗੁਰੂ ਅਰਜਨ ਦੇਵ ਜੀ ਨੂੰ ਅਕਹਿ ਤੇ ਅਸਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਆਪ ਸ਼ਹੀਦੀ ਲਈ ਜਾਣ ਤੋਂ ਪਹਿਲਾਂ ਮਰਿਆਦਾ ਪੂਰਵਕ ਗੁਰਗੱਦੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੌਂਪ ਗਏ।

ਗੁਰਗੱਦੀ ਉਪਰ ਬਿਰਾਜਮਾਨ ਹੁੰਦਿਆਂ ਗੁਰੂ ਅਰਜਨ ਦੇਵ ਜੀ ਨੇ ਕਈ ਮਹਾਨ ਕਾਰਜ ਕੀਤੇ। ਗੁਰੂ ਦਰਬਾਰ ਨੂੰ ਆਰਥਿਕ ਪੱਖੋਂ ਮਜ਼ਬੂਤ ਕਰਨ ਲਈ ਦਸਵੰਧ ਦੀ ਪ੍ਰਥਾ ਤੋਰੀ। ਸੰਨ 1558 ਵਿਚ ਸੰਤੋਖਸਰ ਦਾ ਸਰੋਵਰ ਪੱਕਾ ਬਣਵਾਇਆ। ਸੰਨ 1689 ਈ. ਵਿਚ ਹਰਿਮੰਦਰ ਸਾਹਿਬ ਦਾ ਕਾਰਜ ਅਰੰਭਿਆ। ਸੰਨ 1590 ਈ. ਵਿਚ

ਤਰਨਤਾਰਨ ਵਾਲਾ ਸਰੋਵਰ ਪੱਕਾ ਕਰਵਾਇਆ ਤੇ 1594 ਈ. ਕਰਤਾਰਪੁਰ ਨਗਰ ਵਸਾਇਆ।

1604 ਈ. ਵਿਚ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਮੁਕੰਮਲ ਕੀਤੀ ਜਿਸਨੂੰ ਪੋਥੀ ਸਾਹਿਬ ਦਾ ਨਾਂ ਦਿੱਤਾ। ਹਰਿਮੰਦਰ ਸਾਹਿਬ ਵਿਚ ਇਸ ਗ੍ਰੰਥ ਦਾ ਪ੍ਰਕਾਸ਼ ਕੀਤਾ ਤੇ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਨਿਯੁਕਤ ਕੀਤਾ। ਆਪ ਮਹਾਨ ਸੰਗੀਤਕਾਰ ਸਨ। ਆਪਨੇ ਸਿੱਖਾਂ ਨੂੰ ਕੀਰਤਨ ਕਰਨ ਲਈ ਪ੍ਰੇਰਿਆ ਤਾਂ ਕਿ ਰਬਾਬੀਆਂ ਦੀ ਮੁਥਾਜੀ ਨਾ ਰਹੇ। ਆਪਨੇ 30 ਰਾਗਾਂ ਵਿਚ ਬਾਣੀ ਉਚਾਰੀ ਹੈ। ਆਪ ਦੇ ਕੁਲ 2304 ਸ਼ਬਦ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਤ ਹਨ। ਆਪ ਜੀ ਦੀਆਂ ਪ੍ਰਮੁੱਖ ਲੰਮੀਆਂ ਬਾਣੀਆਂ ਹਨ-ਬਾਰਾਮਾਹ, ਬਾਵਨ ਅਖਰੀ, ਸੁਖਮਨੀ ਸਾਹਿਬ, ਥਿਤੀ, ਪਹਿਰੇ, ਦਿਨ ਰੈਨ, ਗੁਣਵੰਤੀ, ਰੁਤੀ, ਅੰਜਲੀਆ ਆਦਿ। ਆਪ ਦੀ ਬਾਣੀ ਬਹੁਤ ਸਰਲ ਹੈ ਜੋ ਪਾਠ ਕਰਨ ਵਾਲੇ ਨੂੰ ਨਿਰਯਤਨ ਕੰਠ ਹੋ ਜਾਂਦੀ ਹੈ।

ਅਲਾਹ : ਅਲਾਹ ਅਰਬੀ ਦਾ ਸ਼ਬਦ ਹੈ ਜੋ ਪਰਮਾਤਮਾ ਲਈ ਇਸਲਾਮ ਵਿਚ ਵਰਤਿਆ ਜਾਂਦਾ ਹੈ। ਇਹ ਉਸ ਦਾ ਸਿਫ਼ਾਤੀ ਨਾਂ ਹੈ। ਇਸਲਾਮੀ ਵਿਸ਼ਵਾਸ ਅਨੁਸਾਰ ਅਲਾਹ ਦੇ 99 ਸਿਫ਼ਾਤੀ ਨਾਂ ਹਨ ਜਿਹਨਾਂ ਨੂੰ ਮੁਸਲਮਾਨ ਸਾਲਿਕ/ਸਾਧਕ ਤਸਬੀਹ ਤੇ ਜਪਦੇ ਹਨ। ਇਹ ਹਨ-1. ਅਜ਼ੀਜ਼, 2. ਅਜ਼ੀਮ, 3. ਅਦਲ, 4. ਅਫ਼ੂਵ, 5. ਅਲੀ, 6. ਅਲੀਮ, 7. ਅੱਵਲ, 8. ਆਖਿਰ, 9. ਸ਼ਹੀਦ, 10. ਸ਼ਕੂਰ, 11. ਸੱਤਾਰ, 12. ਸਬੂਰ, 13. ਸਮਦ, 14. ਸਮੀਅ, 15. ਸਲਾਮ, 16. ਹਸੀਬ, 17. ਹਕਮ, 18. ਹਕੀਮ, 19. ਹੱਕ, 20. ਹਮੀਦ, 21. ਹਯ, 22. ਹਲੀਮ, 23. ਹਾਫਿਜ਼, 24. ਕਹਾਰ, 25. ਕਬੀਰ, 26. ਕਰੀਮ, 27. ਕਵੀਯ, 28. ਕਾਦਿਰ, 29. ਕਾਬਿਜ਼, 30. ਕੁਦੂਸ, 31. ਕੈਯਮ, 32. ਖਬੀਰ, 33. ਖਾਫਿਜ਼, 34. ਖਾਲਿਕ, 35. ਗਨੀ, 36. ਗਫ਼ੂਰ, 37. ਜਬਾਰ, 38. ਜਲੀਲ, 39. ਜ਼ਾਹਿਰ, 40. ਜਾਮਿਆ, 41. ਜ਼ਾਰ, 42. ਜ਼ੁਲ ਜਲਾਲੇ ਵਲ ਇਕਰਾਮ, 43. ਤੱਵਾਬ, 44. ਨਾਫਿਆ, 45. ਨੂਰ, 46. ਫੱਤਾਹ, 47. ਬਸੀਰ, 48. ਬਦੀਅ, 49. ਬਰ, 50. ਬਾਇਸ, 51. ਬਾਸਿਤ, 52. ਬਾਤਿਨ, 53. ਬਾਰੀ, 54. ਮਜੀਦ, 55. ਮਤੀਨ, 56. ਮਲਿਕ, 57. ਮਾਜਿਦ, 58. ਮਾਨਿਅ, 59. ਮਾਲਿਕ ਮਲਕ, 60. ਮੁਆਖ਼ਿਰ, 61. ਮੁਅਤੀ, 62. ਮੁਇਜ਼, 63. ਮੁਈਦ, 64. ਮੁਸੱਵਿਰ, 65. ਮੁਹਈ, 66. ਮੁਹਸ਼, 67. ਮੁਹਮਿਨ, 68. ਮੁਸਤਿਕ, 69. ਮੁਕਤਦਿਰ, 70. ਮੁੱਕਦਿਮ, 71. ਮੁਕੀਤ, 72. ਮੁਗਨੀ, 73. ਮੁਜਿਲ, 74. ਮੁਜੀਬ, 75. ਮੁਤਆਲੀ, 76. ਮੁੱਤਕਬਿਰ, 77. ਮੁੰਤਕਿਗ, 78. ਮੁਨਇਮ, 79. ਮੁਬਦੀ, 80. ਮੁਮੀਤ, 81. ਮੋਮਿਨ, 82. ਰਊਫ, 83. ਰਸ਼ੀਦ, 84. ਰਹਮਾਨ, 85. ਰਹੀਮ, 86. ਰਕੀਬ, 87. ਰਾਜ਼ਕ, 88. ਰਾਫ਼ਿਆ, 89. ਲਤੀਫ, 90. ਵਹਾਬ, 91. ਵਕੀਲ, 92. ਵਦੂਦ, 93. ਵਲੀ, 94. ਵਾਸਿਆ, 95. ਵਾਹਿਦ, 96. ਵਾਜਿਦ,

97. ਵਾਰਿਸ, 98. ਵਾਲੀ, 99. ਬਾਕੀ।

ਆਸਾ : ਇਸ ਸ਼ਬਦ ਦਾ ਅਰਥ ਹੈ ਡੰਡਾ, ਸੋਟਾ; ਗੁਰੂ ਨਾਨਕ ਸਾਹਿਬ ਜਦੋਂ ਉਦਾਸੀਆਂ ਤੇ ਜਾਂਦੇ ਸਨ ਤਾਂ ਉਹਨਾ ਪਾਸ ਇਕ ਡੰਡਾ ਹੁੰਦਾ ਸੀ ਜਿਸ ਨਾਲ ਹਿੰਸਕ ਜਾਨਵਰਾਂ ਤੇ ਲੁਟੇਰਿਆਂ ਤੋਂ ਬਚਾਅ ਕੀਤਾ ਜਾਂਦਾ ਸੀ।

ਪ੍ਰਾਚੀਨ ਫ਼ਕੀਰ, ਸਾਧੂ-ਮਹਾਤਮਾ ਆਮ ਕਰਕੇ ਆਪਣੇ ਹੱਥ ਵਿਚ ਡੰਡਾ ਰੱਖਿਆ ਕਰਦੇ ਸਨ। ਪੈਗੰਬਰ ਮੂਸਾ ਪਾਸ ਇਕ ਸੋਟਾ ਸੀ ਜਦੋਂ ਉਸ ਨੂੰ ਧਰਤੀ ਉਪਰ ਰਖਦੇ ਸਨ ਤਾਂ ਸੱਪ ਬਣ ਕੇ ਚਲਦਾ ਤੇ ਵੈਰੀਆਂ ਦਾ ਨਾਸ਼ ਕਰਦਾ ਸੀ।

ਆਕੁਲ : ਇਹ ਸੁਲਤਾਨਪੁਰ ਵਾਸੀ ਸਿੱਖ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ। ਇਸਨੂੰ ਸਤਿਗੁਰੂ ਨੇ ਨਾਮ-ਬਾਣੀ ਨਾਲ ਜੁੜਕੇ ਤਾਮਸੀ ਗੁਣਾਂ ਦੇ ਤਿਆਗ ਅਤੇ ਸ਼ਾਂਤਕੀ ਗੁਣਾਂ ਦੇ ਗ੍ਰਹਿਣ ਲਈ ਉਪਦੇਸ਼ ਦਿੱਤਾ। ਇਉਂ ਸ਼ਾਂਤੀ ਮਿਲ ਸਕੇਗੀ।

ਆਗਮ : ਇਸ ਸ਼ਬਦ ਦਾ ਕੋਸ਼ਗਤ ਅਰਥ ਹੈ-ਪਰੰਪਰਾਗਤ ਸਿਧਾਂਤ ਜਾਂ ਵਿਧੀ ਵਿਧਾਨ। ਆਮ ਤੌਰ ਤੇ ਇਹ ਸ਼ਬਦ ਤੰਤ੍ਰਿਕ ਪਰੰਪਰਾ ਦਾ ਵਾਚਕ ਹੈ। ਸਨਾਤਨੀ ਹਿੰਦੂ ਵਿਚਾਰਾਂ ਅਨੁਸਾਰ ਆਗਮਾਂ ਦਾ ਉਚਾਰਣ ਸ਼ਿਵਜੀ ਨੇ ਕੀਤਾ ਤੇ ਪਾਰਵਤੀ ਨੂੰ ਸੁਣਾਇਆ ਜਿਸ ਕਾਰਨ ਇਹਨਾਂ ਦੀ ਪੂਜਾ ਮਹੱਤਵਪੂਰਨ ਤੇ ਲਾਭਦਾਇਕ ਮੰਨੀ ਗਈ ਹੈ। ਸ਼ਿਵ ਰਚਿਤ ਤੰਤ੍ਰ ਸ਼ਾਸਤਰ ਨੂੰ ਮੁੱਖ ਰੂਪ ਵਿਚ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ-ਆਗਮ, ਯਾਗਮ ਤੇ ਮੁਖਤੰਤ੍ਰ। ਆਗਮਾ ਦੀ ਗਿਣਤੀ 28 ਹੈ ਤੇ ਇਹਨਾਂ ਵਿਚ ਅੱਗੇ ਕਈ ਉਪ-ਆਗਮ ਹਨ ਜਿਹਨਾਂ ਦੀ ਗਿਣਤੀ 198 ਮੰਨੀ ਗਈ ਹੈ। ਇਹਨਾ 28 ਆਗਮਾਂ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ 1. ਸ਼ੈਵਿਕ, 2. ਰੌਦਰਿਕ। ਇਹਨਾਂ ਆਗਮਾਂ ਤੋਂ ਸ਼ੈਵ, ਸ਼ਾਕਤ ਤੇ ਵੈਸ਼ਨਵ ਸੰਪ੍ਰਦਾਵਾਂ ਦੇ ਵਿਚਾਰ, ਵਿਸਥਾਰ ਤੇ ਵਿਲੱਖਣਤਾ ਦਾ ਗਿਆਨ ਹੁੰਦਾ ਹੈ। ਆਗਮਾ ਦੇ ਪ੍ਰਚੱਲਨ ਨਾਲ ਸ਼ੈਵਾ ਵਿਚ ਸ਼ਾਕਤ ਵਿਚਾਰਾਂ ਦਾ ਜਨਮ ਹੋਇਆ ਅਤੇ ਇਸ ਪ੍ਰਭਾਵ ਕਾਰਨ ਮੰਦਰਾਂ ਤੇ ਮੂਰਤੀਆਂ ਦਾ ਨਿਰਮਾਣ ਹੋਇਆ। ਧਾਰਮਿਕ ਗੀਤਾਂ ਬਾਰੇ ਨਿਯਮ ਬਣਾਏ ਜਾਣ ਲੱਗੇ। ਅੱਜ ਜਿੰਨੀਆਂ ਸ਼ਾਕਤ ਸੰਪ੍ਰਦਾਵਾਂ ਹਨ ਉਹ ਲੱਗਭੱਗ ਆਗਮਾਂ ਤੇ ਆਧਾਰਿਤ ਹਨ।

ਸ਼ੈਵ ਆਗਮਾਂ ਵਾਂਗੂ ਵੈਸ਼ਨਵ ਆਗਮ ਵੀ ਰਚੇ ਗਏ ਜਿਵੇਂ ਪੰਚਰਾਤ੍ਰ ਤੇ ਵੈਖਾਨਸ ਜਿਹਨਾਂ ਨੂੰ ਸੰਹਿਤਾ ਨਾਂ ਦਿੱਤਾ ਗਿਆ। ਇਹਨਾਂ ਵਿਚ ਨਾਰਦ ਪੰਚਰਾਤ੍ਰ ਬਹੁਤ ਪ੍ਰਸਿੱਧ ਹੈ। ਇਸੇ ਤਰ੍ਹਾਂ ਬੋਧੀ, ਜੈਨੀ ਤੰਤ੍ਰਾਂ ਦੀ ਰਚਨਾ ਵੀ ਹੋਈ ਹੈ। ਭਾਈ ਗੁਰਦਾਸ ਜੀ ਨੇ ਆਗਮ ਦੀ ਵਰਤੋਂ ਸਮੁੱਚੇ ਸ਼ਾਸਤ੍ਰਾਂ ਲਈ ਕੀਤੀ ਹੈ।

ਆਗਰੇ : ਇਹ ਆਗਰਾ ਸ਼ਹਿਰ ਵੱਲ ਸੰਕੇਤ ਹੈ ਜੋ ਤਾਜ ਮਹਿਲ ਕਰਕੇ ਜਗਤ-ਪ੍ਰਸਿੱਧ ਹੈ। ਇਸ ਸ਼ਹਿਰ ਦਾ ਮਹੱਤਵ ਲੋਧੀ ਕਾਲ ਸਮੇਂ ਆਰੰਭ ਹੋਇਆ ਜਦੋਂ ਸਕੰਦਰ ਲੋਧੀ ਅਤੇ ਇਬਰਾਹੀਮ ਲੋਧੀ ਨੇ ਆਪਣੇ ਰਾਜਕਾਲ ਸਮੇਂ ਇਸਨੂੰ ਆਪਣੀ ਰਾਜਧਾਨੀ ਬਣਾਇਆ। 1526 ਈ. ਵਿਚ ਪਾਨੀਪਤ ਦੀ ਲੜਾਈ ਵਿਚ ਲੋਧੀਆਂ ਦੀ ਹਾਰ ਮਗਰੋਂ ਇਹ ਸ਼ਹਿਰ ਮੁਗਲਾਂ ਅਧੀਨ ਆ ਗਿਆ। ਅਕਬਰ ਨੇ ਇਸ ਨੂੰ ਆਪਣੀ ਰਾਜਧਾਨੀ ਬਣਾ ਕੇ ਇਸ ਦਾ ਨਾਂ ਅਕਬਰਾਵਾਦ ਰੱਖ ਦਿੱਤਾ। ਇਸ ਦਾ ਕਾਫੀ ਵਿਕਾਸ ਕੀਤਾ ਤੇ ਇਸ ਦੇ ਚਾਰੇ ਪਾਸੇ ਦੀਵਾਰ ਬਣਾਈ ਜਿਸ ਵਿਚ 16 ਦਰਵਾਜ਼ੇ ਰੱਖੇ ਗਏ। ਅਨੇਕ ਬੁਰਜ-ਬੁਰਜੀਆਂ ਬਣਾਈਆਂ। ਸ਼ਾਹ ਜਹਨ ਨੇ ਆਪਣੀ ਬੇਗਮ ਮੁਮਤਾਜ ਦੀ ਯਾਦ ਵਿਚ ਤਾਜ ਮਹਿਲ ਤਿਆਰ ਕਰਵਾਇਆ ਜਿਸ ਦਾ ਸ਼ੁਮਾਰ ਸੰਸਾਰ ਦੇ ਸੱਤ ਅਜੂਬਿਆਂ ਵਿਚ ਕੀਤਾ ਜਾਂਦਾ ਹੈ। ਔਰੰਗਜ਼ੇਬ ਨੇ ਦਿੱਲੀ ਨੂੰ ਰਾਜਧਾਨੀ ਬਣਾਇਆ ਤਾਂ ਇਸ ਸ਼ਹਿਰ ਦਾ ਮਹੱਤਵ ਘੱਟ ਗਿਆ। ਸਮਾਂ ਪਾ ਕੇ ਇਹ ਮਰਹੱਟਿਆਂ ਤੇ ਮੰਗੋਲਾਂ ਅਧੀਨ ਰਿਹਾ। ਇਸ ਇਤਿਹਾਸਕ ਨਗਰ ਵਿਚ ਸ੍ਰੀ ਗੁਰੂ ਹਰਿਗੋਬਿੰਦ, ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਪਾਏ। ਉਹਨਾਂ ਦੀ ਯਾਦ ਵਿਚ ਇੱਥੇ ਗੁਰਦੁਆਰੇ ਬਣੇ ਹੋਏ ਹਨ। ਗੁਰੂ-ਕਾਲ ਵਿਚ ਇਹ ਸਿੱਖੀ ਦੇ ਪ੍ਰਚਾਰ ਦਾ ਕੇਂਦਰ ਰਿਹਾ ਤੇ ਭਾਈ ਗੁਰਦਾਸ ਜੀ ਨੇ ਕਾਫੀ ਸਮਾਂ ਇੱਥੇ ਰਹਿ ਕੇ ਸੰਗਤਾਂ ਨੂੰ ਗੁਰੂ ਲੜ ਲਗਾਉਣ ਦੀ ਸੇਵਾ ਕੀਤੀ ਤੇ ਕਬਿੱਤ-ਸਵਈਆਂ ਦੀ ਰਚਨਾ ਕੀਤੀ ਜੋ ਸ਼ੁੱਧ ਬ੍ਰਜਭਾਸ਼ਾ ਵਿਚ ਹਨ।

ਆਡਿਤ : ਇਹ ਸੁਇਨੀ ਜਾਤ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜੋ ਇਕ ਯੋਧਾ ਸੀ। ਇਸਨੇ ਸਤਿਗੁਰੂ ਪਾਸ ਬੇਨਤੀ ਕੀਤੀ ਕਿ ਅਸੀਂ ਯੁੱਧ ਕਰਦੇ ਹਾਂ, ਸਾਡਾ ਕਲਿਆਣ ਕਿਵੇਂ ਹੋਵੇਗਾ? ਸਤਿਗੁਰੂ ਨੇ ਸਮਝਾਇਆ ਧਰਮ ਹੇਤ ਯੁੱਧ ਕਰੋ, ਧਿਆਨ ਪਰਮਾਤਮਾ ਦਾ ਧਰੋ, ਗਰੀਬ਼ ਤੇ ਔਤਿਆਚਾਰ ਕਰਨ ਵਾਲੇ ਦਾ ਨਾਸ਼ ਕਰੋ। ਕਦੇ ਲੂਣ ਹਰਾਮੀ ਨਾ ਕਰੋ। ਇਉਂ ਤੁਹਾਡਾ ਉਧਾਰ ਹੋਵੇਗਾ।

ਆਦਿਤ : ਸੂਰਜ ਦੇਵ-ਮੰਡਲ ਦਾ ਵੱਡਾ ਤੇ ਪ੍ਰਧਾਨ ਦੇਵਤਾ ਹੈ ਜੋ ਆਦਿਤੀ ਦੇ ਬਾਰ੍ਹਾਂ ਪੁੱਤਰਾਂ ਵਿਚੋਂ ਇਕ ਹੈ ਜਿਸਦਾ ਦੇਵ-ਪਣ ਦੁਪੰਹਿਰ ਵੇਲੇ ਸਿਖਰਾਂ ਤੇ ਹੁੰਦਾ ਹੈ। ਇਸਨੂੰ ਵੈਰਾਟ-ਪੁਰਖ ਦਾ ਨੇਤਰ ਵੀ ਆਖਿਆ ਗਿਆ ਹੈ ਜੋ ਮਾਨਸ ਦੇ ਚੰਗੇ ਮੰਦੇ ਕਰਮਾ ਨੂੰ ਵੇਖਦਾ ਹੈ। ਇਹ ਅੰਧਕਾਰ ਦਾ ਵਿਨਾਸ਼ ਕਰਨ ਵਾਲਾ ਹੈ। ਪੌਰਾਣਿਕ ਸਾਹਿਤ ਵਿਚ ਇਸ ਦੇ ਵਿਆਹ ਬਾਰੇ ਵਿਸਥਾਰ ਸਹਿਤ ਲਿਖਿਆ ਗਿਆ ਹੈ। ਵਿਸ਼ਵਕਰਮਾਂ ਨੇ ਆਪਣੀ ਪੁੱਤਰੀ ਸੰਗਿਆ ਦਾ ਇਸ ਨਾਲ ਵਿਆਹ ਕੀਤਾ ਪਰ ਉਹ ਸੂਰਜ ਦਾ ਤੇਜ ਨਾ ਸਹਾਰ ਸਕੀ ਤੇ ਆਪਣੀ ਛਾਇਆ ਛੱਡ ਕੇ ਪੇਕੇ ਪਰਤ ਆਈ। ਪੁੱਤਰੀ ਦੇ ਸੰਕਟ ਨੂੰ ਹੱਲ ਕਰਨ ਲਈ ਵਿਸ਼ਵਕਰਮਾ ਨੇ ਸੂਰਜ ਨੂੰ ਖਰਾਦ ਕੇ ਉਸ ਦਾ ਤੇਜ ਘੱਟ ਕਰ ਦਿੱਤਾ।

ਆਦਿਤ ਭਾਵ ਸੂਰਜ ਦੀਆਂ ਚਾਰ ਪਤਨੀਆਂ ਹਨ-ਸੰਗਿਆ, ਰਾਗਯੀ, ਪ੍ਰਭਾ ਤੇ ਛਾਇਆ। ਸੰਗਿਆ ਤੋਂ ਮਨੂ ਦਾ ਜਨਮ ਹੋਇਆ; ਰਾਗਯੀ ਤੋਂ ਯਮ, ਯਮੁਨਾ ਤੇ ਰੇਵੰਤ ਜਨਮੇ; ਪ੍ਰਭਾ ਤੋਂ ਪ੍ਰਭਾਤ ਪੈਦਾ ਹੋਈ; ਛਾਇਆ ਤੋਂ ਸਾਰਵਣਿ, ਸ਼ਨੀ ਤੇ ਤਪਤੀ ਨੇ ਜਨਮ ਲਿਆ। ਇਸ ਦੀਆਂ ਹੋਰ ਜਾਇਜ਼ ਤੇ ਨਜਾਇਜ਼ ਪਤਨੀਆਂ ਤੇ ਉਹਨਾਂ ਦੀ ਔਲਾਦ ਬਾਰੇ ਪੌਰਾਣਿਕ ਸਾਹਿਤ ਵਿਚ ਬਹੁਤ ਕੁਝ ਲਿਖਿਆ ਮਿਲਦਾ ਹੈ।

ਸੂਰਜ ਮਧਰੇ ਕੱਦ ਦਾ ਦੇਵਤਾ ਹੈ ਜਿਸ ਦਾ ਸਰੀਰ ਤਾਂਬੇ ਵਾਂਗੂੰ ਭਖਦਾ ਹੈ ਅਤੇ ਅੱਖਾਂ ਅੱਗ ਦੇ ਗੋਲਿਆਂ ਵਾਂਗ ਚਮਕਦੀਆਂ ਹਨ। ਇਹ ਕਿਰਨਾਂ ਨਾਲ ਘਿਰੇ ਸੱਤ ਘੋੜਿਆਂ ਵਾਲੇ ਰਥ ਤੇ ਸਵਾਰ ਹੋ ਕੇ ਆਕਾਸ਼ ਮੰਡਲ ਵਿਚ ਵਿਚਰਦਾ ਹੈ। ਅਰੁਣ ਇਸ ਦਾ ਰਥਵਾਨ ਹੈ। ਇਹ ਵਿਵਸ਼ਵਤੀ ਜਾਂ ਭਾਗਵਤੀ ਨਗਰ ਵਿਚ ਰਹਿੰਦਾ ਹੈ। ਸੂਰਜ ਵੰਸ਼ ਵਿਚ ਸ੍ਰੀ ਰਾਮ ਚੰਦਰ ਦਾ ਜਨਮ ਹੋਇਆ। ਸੂਰਜ ਦੀ ਪੂਜਾ ਹੁੰਦੀ ਹੈ।

**ਆਨੰਤਾ** : ਇਹ ਗੁਰੂ ਹਰਿਗੋਬਿੰਦ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰ ਨੇ ਕੜਾਹ ਪ੍ਰਸ਼ਾਦ ਦੀ ਮਹਾਨਤਾ ਬਾਰੇ ਦੱਸਿਆ। ਸ਼ੁੱਧ ਕਮਾਈ ਵਾਲੀ ਸਮੱਗਰੀ ਦਾ ਪ੍ਰਸ਼ਾਦ ਹੀ ਗੁਰੂ ਨੂੰ ਪਰਵਾਨ ਹੈ।

**ਆਰੰਭਾ** : ਇੰਦਰ ਦੇ ਅਖਾੜੇ ਦੀ ਇਕ ਅਪਸਰਾ (ਦੇਖੋ) ਜੋ ਸਾਗਰ ਮੰਥਨ ਸਮੇਂ ਨਿਕਲਣ ਵਾਲੇ ਚੌਦ੍ਹਾਂ ਰਤਨਾਂ ਵਿਚੋਂ ਇਕ ਸੀ।

**ਆਲਮਗੰਜ** : ਬਿਹਾਰ ਰਾਜ ਦੇ ਜ਼ਿਲ੍ਹਾ ਪਟਨਾ ਵਿਚ ਇਕ ਪ੍ਰਸਿੱਧ ਪਿੰਡ ਹੈ ਜਿੱਥੋਂ ਦਾ ਵਾਸੀ ਪ੍ਰਸਿੱਧ ਮਹੰਤ ਭਾਈ ਮੋਹਨ ਸੀ ਜੋ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ।

**ਆਲਮ ਚੰਦ** : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਤੇ ਮਸੰਦ ਸੀ ਜੋ ਗੁਰ-ਦਰਬਾਰ ਲਈ ਸਿੱਖਾਂ ਪਾਸੋਂ ਭੇਟਾ ਲਿਆ ਕੇ ਪੂਰੀ ਇਮਾਨਦਾਰੀ ਨਾਲ ਸਾਹਿਬ ਦੇ ਚਰਨਾਂ ਵਿਚ ਰੱਖ ਕੇ ਉਹਨਾਂ ਦੀ ਖੁਸ਼ੀ ਪ੍ਰਾਪਤ ਕਰਦਾ ਸੀ।

**ਆਵੰਤਕਾ** : ਇਹ ਮਾਲਵ ਪ੍ਰਦੇਸ਼ ਦੀ ਪ੍ਰਾਚੀਨ ਰਾਜਧਾਨੀ ਸੀ। ਉਜੈਨ ਦਾ ਅਸਲ ਨਾਂ ਆਵੰਤਕਾ ਸੀ। ਇੱਥੇ ਸ਼ਿਵਜੀ ਨੇ ਤ੍ਰਿਪੁਰ ਤੇ ਵਿਜਯ ਪ੍ਰਾਪਤ ਕੀਤੀ ਤਾਂ ਇਸ ਸਮੇਂ ਇਸ ਦਾ ਨਾਂ ਉੱਜਯਿਨੀ ਭਾਵ ਵਿਜਯਵਾਲੀ ਪੈ ਗਿਆ। ਇਸ ਦੀ ਗਿਣਤੀ ਸੱਤ ਪਵਿੱਤਰ ਮੁਕਤੀ-ਦਾਤੀ ਪੁਰੀਆਂ ਵਿਚ ਕੀਤੀ ਜਾਂਦੀ ਹੈ-ਅਯੋਧਿਆ; ਮਥੁਰਾ; ਗਯਾ; ਕਾਸ਼ੀ; ਕਾਂਚੀ; ਆਵੰਤਕਾ ਤੇ ਦ੍ਵਾਰਵਤੀ। ਭਾਈ ਗੁਰਦਾਸ ਜੀ ਨੇ ਇਹਨਾਂ ਤੀਰਥਾਂ ਨਾਲੋਂ ਗੁਰ ਚਰਨਾਂ ਨੂੰ ਮਹਾਨ ਦੱਸਿਆ ਹੈ ਜਿੱਥੋਂ ਸਿੱਖ ਨੂੰ ਮੁਕਤੀ ਆਦਿ ਸਭ ਕੁਝ

ਪ੍ਰਾਪਤ ਹੁੰਦਾ ਹੈ।

**ਐਰਾਪਤਿ :** ਇਹ ਇੰਦਰ ਦਾ ਹਾਥੀ ਸੀ ਜੋ ਸਾਗਰ ਮੰਥਨ ਸਮੇਂ ਨਿਕਲੇ 14 ਰਤਨਾਂ ਵਿਚੋਂ ਇਕ ਸੀ। ਸਮੁੰਦਰ (ਇਰਾਵਤ) ਵਿਚੋਂ ਪ੍ਰਗਟ ਹੋਣ ਕਾਰਨ ਇਸ ਦਾ ਨਾਂ ਐਰਾਪਤਿ ਪ੍ਰਸਿੱਧ ਹੋਇਆ। ਇਸਦਾ ਰੰਗ ਸਫੈਦ ਅਤੇ ਚਾਰ ਦੰਦ ਹਨ। ਇਹ ਪੂਰਬ ਦਿਸ਼ਾ ਦਾ ਰਖਿਅਕ ਹੈ। ਅਸਲ ਵਿਚ ਐਰਾਪਤਿ ਸਮੁੰਦਰ ਵਿਚੋਂ ਉੱਠੇ ਬਦਲਾਂ ਦਾ ਪ੍ਰਤੀਕ ਹੈ। ਇੰਦਰ ਬਦਲਾਂ ਦਾ ਸੁਆਮੀ ਹੈ ਤੇ ਉਸ ਨੂੰ ਬਦਲਾਂ ਉਪਰ ਸਵਾਰੀ ਕਰਦਾ ਮੰਨਿਆ ਗਿਆ ਹੈ।

## ੲ

**ਇੰਦਰ :** ਇਹ ਦੇਵਤਿਆਂ ਦਾ ਰਾਜਾ/ਮੁਖੀ ਹੈ ਜਿਸ ਦੀ ਮਹਿਮਾ ਪ੍ਰਾਚੀਨ ਗ੍ਰੰਥਾਂ ਵਿਚ ਬਹੁਤ ਗਾਈ ਗਈ ਹੈ। ਇਸਨੂੰ ਅੰਬਰ ਤੇ ਧਰਤੀ ਦਾ ਸੰਸਥਾਪਕ ਅਤੇ ਸੂਰਜ ਤੇ ਊਸ਼ਾ ਦਾ ਉਤਪਾਦਕ ਮੰਨਿਆ ਜਾਂਦਾ ਹੈ। ਇਸ ਨੂੰ ਰੁੱਤਾਂ, ਵਾਯੂਮੰਡਲ, ਬਰਖਾ ਦਾ ਦੇਵਤਾ ਆਖਿਆ ਗਿਆ ਹੈ। ਇਸ ਦਾ ਰੰਗ ਸੁਨਹਿਰੀ ਹੈ। ਹੱਥ, ਪੈਰ, ਬਾਹਾਂ, ਪੇਟ, ਸਿਰ ਆਦਿ ਵੱਡ-ਆਕਾਰੀ ਹਨ। ਸੋਮਰਸ ਇਸ ਦਾ ਮਨ ਭਾਉਂਦਾ ਪੀਣ ਵਾਲਾ ਪਦਾਰਥ ਹੈ। ਇਹ ਸੱਜੇ ਹੱਜ ਵਿਚ ਵਜ੍ਰ ਨੂੰ ਧਾਰਨ ਕਰਦਾ ਤੇ ਪੇਟ ਨੂੰ ਸੋਮਰਸ ਨਾਲ ਭਰ ਕੇ ਮਦਹੋਸ਼ ਹੋਇਆ ਰੱਥ ਤੇ ਸਵਾਰ ਹੋ ਕੇ ਯੁੱਧ ਦੇ ਮੈਦਾਨ ਵਿਚ ਜਾਂਦਾ ਹੈ। ਇਸ ਦੇ ਰੱਥ ਦੇ ਦੋ ਘੋੜੇ ਹਨ ਜੋ ਲਾਖੇ ਰੰਗ ਦੇ ਹਨ ਪਰ ਵਿਸ਼ੇਸ਼ ਮੌਕਿਆਂ ਤੇ ਇਹਨਾਂ ਘੋੜਿਆਂ ਦੀ ਗਿਣਤੀ ਹਜ਼ਾਰ ਤੱਕ ਹੋ ਜਾਂਦੀ ਹੈ। ਵੈਰੀਆਂ ਨੂੰ ਫਸਾਉਣ ਲਈ ਇਸ ਪਾਸ ਇਕ ਜਾਲ ਅਤੇ ਕੁੰਡੀ ਹੈ। ਜਾਲ ਬਾਰੇ ਵਿਚਾਰ ਹੈ ਕਿ ਇਸ ਦਾ ਵਿਸਥਾਰ ਅਪਸਰਾਵਾਂ ਕਰਦੀਆਂ ਹਨ ਇਸ ਲਈ ਇਸ ਦਾ ਨਾਂ ਇੰਦਰਜਾਲ ਪੈ ਗਿਆ ਹੈ। ਇਸ ਦੇ ਬੇਅੰਤ ਰੂਪ ਹਨ। ਇਹ ਮਨਮਰਜ਼ੀ ਅਨੁਸਾਰ ਰੂਪ ਧਾਰਨ ਕਰ ਸਕਦਾ ਹੈ। ਇਹ ਉਤਮ ਤੀਰੰਦਾਜ਼ ਹੈ। ਇਸ ਦੇ ਧਨੁਸ਼ ਨੂੰ ਇੰਦਰ-ਧਨੁਸ਼ ਆਖਿਆ ਜਾਂਦਾ ਹੈ। ਇਸਦੀ ਘਰ ਵਾਲੀ ਦਾ ਨਾਮ ਇੰਦ੍ਰਾਣੀ ਹੈ ਜਿਸ ਨੇ ਜਯੰਤ ਨੂੰ ਜਨਮ ਦਿੱਤਾ। ਅਰਜਨ ਤੇ ਬਾਲੀ ਨੂੰ ਇਸਦੇ ਔਰਸ ਪੁੱਤਰ ਮੰਨਿਆ ਜਾਂਦਾ ਹੈ। ਇਸਦੇ ਹਾਥੀ ਦਾ ਨਾਂ ਐਰਾਪਤਿ (ਦੇਖੋ) ਹੈ, ਘੋੜੇ ਦਾ ਉਚੈ-ਸ਼੍ਰਵਾ ਹੈ ਤੇ ਰਥਵਾਨ ਦਾ ਨਾਂ ਮਾਤਲੀ ਹੈ। ਐਰਾਵਤਿ, ਊਚੈਸ਼੍ਰਵਾ ਤੇ ਪਾਰਜਾਤ ਬਿਰਖ ਸਾਗਰ-ਮੰਥਨ ਵਿਚੋਂ ਨਿਕਲੇ ਰਤਨਾਂ ਵਿਚੋਂ ਇਸਦੇ ਹਿੱਸੇ ਆਏ। ਦੇਵਤਿਆਂ ਦਾ ਰਾਜਾ ਹੋਣ ਕਾਰਨ ਇਸ ਦੀ ਦੈਂਤਾਂ/ਅਸੁਰਾਂ ਨਾਲ ਦੁਸ਼ਮਣੀ ਰਹੀ ਤੇ ਇਸਨੇ ਕਈ ਦੈਂਤਾਂ ਦਾ ਯੁੱਧ ਵਿਚ ਸੰਘਾਰ ਕੀਤਾ। ਸ਼ਕਤੀ ਸੰਪਨ ਹੋਣ ਦੇ ਬਾਵਜੂਦ ਇਹ ਅਜਿਤ ਨਹੀਂ ਹੈ। ਮੇਘਨਾਦ ਨੇ ਇਸਨੂੰ ਰਣਭੂਮੀ ਵਿਚੋਂ ਕੈਦ ਕਰਕੇ ਲੰਕਾ ਲਿਆਂਦਾ ਤੇ ਰਾਵਣ ਸਾਹਮਣੇ ਪੇਸ਼ ਕੀਤਾ ਸੀ। ਬਾਲੀ ਨੇ ਇਸਨੂੰ ਹਰਾ ਕੇ ਅਮਰਾਵਤੀ ਵਿਚੋਂ ਕਢ ਦਿੱਤਾ

ਸੀ। ਇਵੇਂ ਹੀ ਮਹਿਖਾਸੁਰ ਆਦਿ ਨੇ ਇਸ ਨੂੰ ਹਰਾ ਕੇ ਅਮਰਾਵਤੀ ਤੇ ਕਬਜ਼ਾ ਕਰ ਲਿਆ ਸੀ। ਇਸ ਦੀ ਬੇਨਤੀ ਤੇ ਦੁਰਗਾ ਨੇ ਦੈਂਤਾਂ ਦਾ ਨਾਸ਼ ਕਰਕੇ ਇਸਨੂੰ ਮੁੜ ਇੰਦ੍ਰਪੁਰੀ ਦਾ ਸੁਆਮੀ ਬਣਾਇਆ। ਇਹ ਵਿਲਾਸੀ ਹੈ ਜਿਸਨੇ ਅਹਿਲਿਆ (ਦੇਖੋ) ਦਾ ਸਤ ਭੰਗ ਕੀਤਾ ਅਤੇ ਗੌਤਮ ਰਿਸ਼ੀ ਦੇ ਸਰਾਪ ਕਾਰਨ ਸ਼ਰਮ ਦਾ ਮਾਰਿਆ ਤੀਰਥਾਂ ਤੇ ਭੌਂਦਾ ਰਿਹਾ ਤਾਂ ਕਿ ਇਸਦੇ ਸਰੀਰ ਤੇ ਬਣੇ ਇਹ ਹਜ਼ਾਰ ਭਗ-ਚਿੰਨ੍ਹ ਮਿੱਟ ਜਾਣ।

ਸ੍ਰੀ ਕ੍ਰਿਸ਼ਨ ਨਾਲ ਇਸਦੀ ਦੁਸ਼ਮਣੀ ਸੀ ਕਿਉਂਕਿ ਉਹਨਾਂ ਨੇ ਬ੍ਰਜਭੂਮੀ ਵਿਚ ਇਸਦੀ ਪੂਜਾ ਬੰਦ ਕਰਵਾ ਦਿੱਤੀ ਸੀ ਜਿਸ ਦਾ ਬਦਲਾ ਲੈਣ ਲਈ ਇਸਨੇ ਘੋਰ ਬਰਖਾ ਤੇ ਤੂਫਾਨ ਪੈਦਾ ਕਰਕੇ ਇਸ ਨਗਰੀ ਨੂੰ ਡੋਬਣਾ ਚਾਹਿਆ ਪਰ ਸ੍ਰੀ ਕ੍ਰਿਸ਼ਨ ਨੇ ਗੌਵਰਧਨ ਪਰਬਤ ਨੂੰ ਸੱਤ ਦਿਨ ਆਪਣੀ ਉਂਗਲੀ ਉਪਰ ਧਾਰਨ ਕਰਕੇ ਸਭ ਨੂੰ ਬਚਾ ਲਿਆ ਜਿਸ ਕਾਰਨ ਇੰਦਰ ਨੂੰ ਉਹਨਾਂ ਦੀ ਈਨ ਮੰਨਣੀ ਪਈ। ਇਸ ਪਾਸੋਂ ਪਾਰਜਾਤ ਬਿਰਖ ਵੀ ਉਹ ਖੋਹ ਕੇ ਲੈ ਆਏ ਸਨ।

**ਇੰਦਰ ਲੋਕ** : ਇੰਦਰ ਦਾ ਨਿਵਾਸ ਸਥਾਨ ਇੰਦਰ ਲੋਕ ਅਖਵਾਉਂਦਾ ਹੈ।

**ਇੰਦ੍ਰਾਸਣ** : ਇੰਦਰ ਦਾ ਆਸਣ ਜਾਂ ਗੱਦੀ ਜਿਸ ਉਪਰ ਉਹ ਬੈਠਦਾ ਹੈ। ਇਸ ਆਸਣ ਨੂੰ ਪ੍ਰਾਪਤ ਕਰਨ ਵਾਲੇ ਲਈ ਸ਼ਰਤ ਹੈ ਕਿ ਉਹ ਇਕ ਸੌ ਯੱਗ ਪੂਰੇ ਕਰੇ। ਇਸ ਆਸਣ ਨੂੰ ਪ੍ਰਾਪਤ ਕਰਨ ਦੇ ਅਭਿਲਾਸ਼ੀ ਤੱਪਸਵੀ ਜਾਂ ਰਿਸ਼ੀ ਆਦਿ ਦੁਆਰਾ ਘੋਰ ਤੱਪਸਿਆ ਕਰਨ ਤੇ ਇਹ ਅਸਣ ਡੋਲਣ ਲਗ ਪੈਂਦਾ ਹੈ ਤਾਂ ਇੰਦਰ ਉਸ ਅਭਿਲਾਸ਼ੀ ਦੀ ਤੱਪਸਿਆ ਭੰਗ ਕਰਨ ਲਈ ਅਪਸਰਾ (ਦੇਖੋ) ਦੀ ਮਦਦ ਲੈਂਦਾ ਹੈ ਜੋ ਤੱਪਸਵੀ ਨੂੰ ਲੁਭਾ ਕੇ ਉਸ ਦੀ ਤੱਪਸਿਆ ਭੰਗ ਕਰ ਦਿੰਦੀਆਂ ਹਨ। ਇਉਂ ਇਹ ਛਲ ਕਪਟ ਨਾਲ ਆਪਣਾ ਆਸਣ ਬਚਾ ਲੈਂਦਾ ਹੈ।

**ਇੰਦ੍ਰਪੁਰੀ** : ਦੇਖੋ ਇੰਦਰਲੋਕ।

**ਇਮਾਮ** : ਇਮਾਮ ਦਾ ਕੋਸ਼ਗਤ ਅਰਥ ਹੈ-ਨੇਤਾ ਜਾਂ ਆਗੂ। ਸੁੰਨੀ ਮੁਸਲਮਾਨਾਂ ਦੀਆਂ ਧਾਰਮਿਕ ਪਰੰਪਰਾਵਾਂ ਅਨੁਸਾਰ ਮਸੀਤ ਵਿਚ ਪੜ੍ਹੀ ਜਾਣ ਵਾਲੀ ਨਮਾਜ਼ ਦੀ ਅਗਵਾਈ ਕਰਨ ਵਾਲੇ; ਖੁਤਬਾ ਪੜ੍ਹਨ ਵਾਲੇ ਜਾਂ ਧਰਮ-ਆਚਾਰੀਆ ਆਦਿ ਨੂੰ ਇਮਾਮ ਆਖਿਆ ਜਾਂਦਾ ਹੈ। ਸੁੰਨੀ ਕੇਵਲ ਚਾਰ ਇਮਾਮ ਮੰਨਦੇ ਹਨ-ਅਬੂ ਹਨੀਫਾ, ਮੁਹੰਮਦ ਇਬਨ ਇਦਰੀਸ ਸ਼ਫਾਈ, ਅੱਬੂ ਅਬਦੁੱਲਾ ਮਲਿਕ ਤੇ ਅਹਿਮਦ ਬਿਨ ਹੰਬਲੀ ਜਿਹਨਾਂ ਦੁਆਰਾ ਚਾਰ ਫਿਰਕੇ ਚਲਾਏ ਗਏ ਹਨ-ਹਨਫੀ, ਸ਼ਾਫਾਈ, ਮਲਿਕੀ ਅਤੇ ਹੰਬਲੀ। ਸ਼ੀਆ ਮੁਸਲਮਾਨ ਇਮਾਮ ਦੀ ਵਰਤੋਂ ਬਾਰ੍ਹਾਂ ਦੈਵੀ ਸ਼ਖ਼ਸੀਅਤਾਂ ਲਈ ਕਰਦੇ ਹਨ-1. ਹਜ਼ਰਤ ਅਲੀ, 2. ਹਸਨ, 3. ਹੁਸੈਨ, 4. ਅਲੀ ਜੈਨੁਲ ਆਬਦੀਨ, 5.

ਮੁਹੰਮਦ ਬਾਕਰ, 6. ਜ਼ਾਫਰ ਸਾਦਿਕ, 7. ਮੂਸਾ ਕਾਜ਼ਿਮ, 8. ਅਲੀ ਰਜ਼ਾ, 9. ਮੁਹੰਮਦ ਤਕੀ, 10. ਅਲੀ ਨਕੀ, 11. ਹਸਨ ਅਸਕਰੀ, 12. ਮੁਹੰਮਦ ਅਲ ਮੁਤਜ਼ਰ ਇਮਾਮ ਮਹਿਦੀ।

ਬਾਰ੍ਹਵਾਂ ਇਮਾਮ ਮੁਹੰਮਦ ਅਲ ਮੁਤਸਰ, ਜੋ ਇਮਾਮ ਮਹਿਦੀ ਕਰਕੇ ਪ੍ਰਸਿੱਧ ਹੈ, ਬਚਪਨ ਵਿਚ ਹੀ ਇਕ ਗੁਫ਼ਾ ਵਿਚ ਸਮਾ ਗਿਆ ਸੀ। ਸ਼ੀਆ ਅਤੇ ਸੁੰਨੀ ਦੋਨਾਂ ਫਿਰਕਿਆਂ ਦਾ ਵਿਸ਼ਵਾਸ ਹੈ ਕਿ ਇਮਾਮ ਮਹਿਦੀ ਫਿਰ ਪ੍ਰਗਟ ਹੋਵੇਗਾ। ਇਹ ਮਦੀਨੇ ਵਿਖੇ ਜਨਮੇਗਾ ਤੇ ਫਿਰ ਮੱਕੇ ਚਲਾ ਜਾਵੇਗਾ। ਉਥੋਂ ਦੇ ਵਾਸੀ ਇਸਨੂੰ ਇਮਾਮ ਵਜੋਂ ਮਾਨਤਾ ਪ੍ਰਦਾਨ ਕਰਨਗੇ ਪਰ ਸੀਰੀਆ, ਇਰਾਕ ਆਦਿ ਦੀਆਂ ਫੌਜਾਂ ਇਸ ਨਾਲ ਯੁੱਧ ਕਰਨਗੀਆਂ ਤੇ ਅੰਤ ਹਾਰਨਗੀਆਂ। ਇਸ ਉਪਰੰਤ ਇਹ ਸੱਤ ਸਾਲ ਮੱਕੇ ਉਪਰ ਰਾਜ ਕਰੇਗਾ।

ਸ਼ੀਆ ਫਿਰਕੇ ਵਾਲਿਆਂ ਦਾ ਵਿਚਾਰ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਅਸਲੀ ਵਾਰਿਸ ਇਹ ਇਮਾਮ ਸਨ ਪਰ ਇਹਨਾਂ ਦਾ ਹੱਕ ਮਾਰਿਆ ਗਿਆ। ਪਾਕ ਜ਼ਿੰਦਗੀ ਬਸਰ ਕਰਨ ਵਾਲੇ ਇਹਨਾ ਇਮਾਮਾਂ ਨੂੰ ਧਾਰਮਿਕ ਰਹਿਨੁਮਾਈ ਕਰਨ ਦਾ ਪੂਰਾ ਅਧਿਕਾਰ ਹੈ। ਛੇਵੇਂ ਇਮਾਮ ਜ਼ਾਫਰ ਸਾਦਿਕ ਨੇ ਆਪਣੇ ਪੁੱਤਰ ਇਸਮਾਈਲ ਨੂੰ ਉਤਰਾਧਿਕਾਰ ਤੋਂ ਵਾਂਝਿਆਂ ਕਰਕੇ ਮੂਸਾ ਕਾਜ਼ਿਮ ਨੂੰ ਇਮਾਮ ਬਣਾਇਆ ਪਰ ਇਸਮਾਈਲੀ ਫਿਰਕੇ ਵਾਲੇ ਇਸ ਫੈਸਲੇ ਨੂੰ ਰੱਬੀ ਹੁਕਮ ਜਾਂ ਮਰਿਆਦਾ ਵਿਚ ਗੈਰ-ਜ਼ਰੂਰੀ ਦਖ਼ਲ-ਅੰਦਾਜ਼ੀ ਮੰਨਦੇ ਹਨ। ਉਹਨਾਂ ਅਨੁਸਾਰ ਇਮਾਮ ਇਕ ਦੈਵੀ ਸ਼ਕਤੀ ਵਾਲਾ ਵਿਅਕਤੀ ਹੁੰਦਾ ਹੈ ਜੋ ਕੁਰਾਨ ਵਿਚ ਪ੍ਰਗਟਾਏ ਰੂਹਾਨੀ ਸਿਧਾਂਤਾਂ ਨੂੰ ਖਤਮ ਤਾਂ ਨਹੀਂ ਕਰ ਸਕਦਾ ਪਰ ਲੋੜ ਅਨੁਸਾਰ ਉਹਨਾਂ ਵਿਚ ਰੱਦੋ-ਬਦਲ ਕਰ ਸਕਦਾ ਹੈ ਕਿਉਂਕਿ ਪਰਿਵਰਤਨ ਕੁਦਰਤ ਦਾ ਨਿਯਮ ਹੈ। ਇਸ ਤੋਂ ਸਪਸ਼ਟ ਹੈ ਕਿ ਇਸਮਾਈਲੀਆਂ ਦੀ ਨਜ਼ਰ ਵਿਚ ਇਮਾਮ ਪੈਗੰਬਰ ਜਿਹੇ ਮਹੱਤਵ ਦਾ ਅਧਿਕਾਰੀ ਹੈ। ਇਸਮਾਈਲੀ ਸਿਰਫ ਪਹਿਲੇ ਛੇ ਇਮਾਮਾਂ ਨੂੰ ਮੰਨਦੇ ਹਨ ਤੇ ਸੱਤਵਾਂ ਅਜੇ ਪ੍ਰਗਟ ਨਹੀਂ ਹੋਇਆ। ਮੁੱਖ ਸ਼ੀਆ ਵਿਚਾਰਧਾਰਾ ਦਾ ਉਲੰਘਣ ਕਰਨ ਕਰਕੇ ਕੱਟੜਪੰਥੀ ਮੁਸਲਮਾਨਾਂ ਨੇ ਮੱਧਕਾਲ ਵਿਚ ਇਸਮਾਈਲੀਆਂ ਦਾ ਨਾਸ਼ ਕਰਨ ਵਿਚ ਕੋਈ ਕਸਰ ਨਹੀਂ ਛੱਡੀ।

**ਈਸਾਈ** : ਈਸਾ ਦੇ ਪੈਰੋਕਾਰਾਂ ਨੂੰ ਈਸਾਈ ਆਖਿਆ ਜਾਂਦਾ ਹੈ। ਇਹਨਾਂ ਦਾ ਵਿਸ਼ਵਾਸ਼ ਹੈ ਕਿ ਪਰਮਾਤਮਾਂ ਨੇ ਮਾਨਵਤਾ ਦੇ ਉੱਧਾਰ ਲਈ ਅਤੇ ਮਾਨਵ ਜਾਤੀ ਦੇ ਪਾਪਾਂ ਦੇ ਪ੍ਰਾਸਚਿਤ ਲਈ, ਮੁਕਤੀ ਦਾ ਰਾਹ ਦੱਸਣ ਹਿਤ ਈਸਾ ਪੈਗੰਬਰ ਨੂੰ ਧਰਤੀ ਉਪਰ ਭੇਜਿਆ। ਈਸਾਈ ਅਵਤਾਰਵਾਦੀ ਹਨ। ਉਹ ਇਕ ਪਾਸੇ ਤਾਂ ਉਹਨਾਂ ਨੂੰ ਈਸ਼ਵਰ ਮੰਨਦੇ ਹਨ ਤੇ ਉਹਨਾਂ ਦੀ ਅਰਾਧਨਾ ਕਰਦੇ ਹਨ, ਦੂਜੇ ਪਾਸੇ ਉਹਨਾਂ ਨੂੰ ਅਸਲੀ ਮਨੁੱਖ ਮੰਨਦੇ ਹਨ ਜੋ ਭਗਤਾਂ ਦੇ ਅਤਿ ਨਿਕਟ ਹਨ। ਈਸਾਈ ਮਤ ਵਿਚ ਪਰਮਾਤਮਾਂ ਨੂੰ ਨਿਰਗੁਣ ਤੇ ਅਮੂਰਤ ਮੰਨਿਆ ਗਿਆ ਹੈ ਜੋ ਅਨਾਦੀ ਤੇ ਅਨੰਤ ਹੈ।

ਉਹ ਸ੍ਰਿਸ਼ਟੀ ਤੇ ਜੀਵਾਤਮਾਂ ਨੂੰ ਈਸ਼ਵਰ ਤੋਂ ਵੱਖ ਮੰਨਦੇ ਹਨ ਜਿਸਦੇ ਹੁਕਮ ਨਾਲ ਸ੍ਰਿਸ਼ਟੀ ਤੇ ਜੀਵਾਤਮਾ ਦੀ ਰਚਨਾਂ ਹੋਈ ਪਰ ਉਹ ਆਪ ਨਿਰਲੇਪ ਰਿਹਾ। ਬਾਈਬਲ ਵਿਚ ਅਜਿਹੇ ਵਿਚਾਰ ਵੀ ਮਿਲਦੇ ਹਨ ਜਿਹਨਾਂ ਤੋਂ ਸਪਸ਼ਟ ਹੁੰਦਾ ਹੈ ਕਿ ਪਰਮਾਤਮਾਂ ਸ੍ਰਿਸ਼ਟੀ ਵਿਚ ਵਿਆਪਕ ਹੈ। ਸ੍ਰਿਸ਼ਟੀ-ਰਚਨਾ ਬਾਰੇ ਈਸਾਈ ਮਤ ਵਿਚ ਕਥਾ ਪ੍ਰਚਲਿਤ ਹੈ ਕਿ ਪਹਿਲਾ ਈਸ਼ਵਰ ਜਲ ਉਪਰ ਅਡੋਲ ਟਿਕਿਆ ਹੋਇਆ ਸੀ ਤੇ ਸਭ ਪਾਸੇ ਘੋਰ ਅੰਧਕਾਰ ਸੀ। ਪ੍ਰਭੂ ਨੇ ਆਖਿਆ ਚਾਨਣ ਹੋ ਜਾਵੇ, ਸਭ ਪਾਸੇ ਪ੍ਰਕਾਸ਼ ਫੈਲ ਗਿਆ। ਫਿਰ ਪ੍ਰਭੂ ਨੇ ਚਾਨਣ ਤੋ ਹਨੇਰੇ ਨੂੰ ਨਿਖੇੜ ਕੇ ਦਿਨ ਰਾਤ ਦਾ ਨਿਰਮਾਣ ਕੀਤਾ। ਦੂਸਰੇ ਦਿਨ ਆਸਮਾਨ ਰਚਿਆ, ਤੀਸਰੇ ਦਿਨ ਬਾਨਸਪਤੀ ਰਚੀ  ਚੌਥੇ ਦਿਨ ਚੰਦ, ਸੂਰਜ ਤੇ ਤਾਰੇ ਰਚੇ, ਪੰਜਾਵੇਂ ਦਿਨ ਜਲ-ਜੀਵ ਤੇ ਪੰਖੇਰੂ ਸਿਰਜੇ, ਛੇਵੇਂ ਦਿਨ ਪਸ਼ੂ ਤੇ ਪੁਰਸ਼ਾਂ ਇਸਤਰੀਆਂ ਦੀ ਸਿਰਜਨਾ ਹੋਈ। ਸੱਤਵੇ ਦਿਨ ਸਾਰਾ ਕੰਮ ਮੁੱਕਣ ਉਪ੍ਰੰਤ ਪ੍ਰਭੂ ਨੇ ਆਰਾਮ ਕੀਤਾ। ਪਹਿਲਾ ਫਰਿਸ਼ਤਿਆਂ ਦੀ ਸਿਰਜਣਾ ਕੀਤੀ ਪਰ ਸ਼ੈਤਾਨ ਨੇ ਪ੍ਰਭੂ ਦੇ ਹੁਕਮ ਦੀ ਉਲੰਘਣਾ ਕੀਤੀ ਜਿਸ ਕਾਰਨ ਉਸ ਨੂੰ ਬਹਿਸ਼ਤ ਵਿਚੋਂ ਕੱਢ ਦਿਤਾ ਗਿਆ। ਪ੍ਰਥਮ ਮਾਨਵ ਆਦਮ ਤੇ ਹੱਵਾ ਸਨ ਜਿਹਨਾਂ ਨੂੰ ਸ਼ੈਤਾਨ ਨੇ ਪ੍ਰੇਰਨਾ ਦੇ ਕੇ ਵਰਜਿਤ ਫਲ ਖਾਣ ਲਈ ਉਕਸਾਇਆ ਜਿਸ ਕਾਰਨ ਪ੍ਰਭੂ ਨੇ ਇਹਨਾਂ ਨੂੰ ਵੀ ਸਵਰਗ ਵਿਚੋਂ ਕੱਢ ਕੇ ਧਰਤੀ ਉਪਰ ਭੇਜ ਦਿਤਾ। ਈਸਾਈ ਮਤ ਆਵਾਗਵਨ ਦੇ ਸਿਧਾਂਤ ਨੂੰ ਨਹੀਂ ਮੰਨਦਾ। ਮਰਨ ਉਪ੍ਰਤਿ ਆਤਮਾਂ ਕਬਰ ਵਿਚ ਪਈ ਕਿਆਮਤ ਵਾਲੇ ਦਿਨ ਦੀ ਉਡੀਕ ਕਰਦੀ ਰਹਿੰਦੀ ਹੈ ਜਿਸ ਦਿਨ ਸਭ ਪ੍ਰਾਣੀ ਜੀਅ ਉਠਣ ਗੇ ਤੇ ਈਸਾ ਉਹਨਾਂ ਦੇ ਚੰਗੇ ਮੰਦੇ ਕਰਮਾਂ ਅਨੁਸਾਰ ਨਿਆਂ ਕਰਨਗੇ।

ਈਸਾਈ ਮਤ ਵਿਚ ਨੈਤਿਕਤਾ ਨੂੰ ਧਾਰਮਿਕ ਜੀਵਨ ਦਾ ਆਧਾਰ ਬਣਾਇਆ ਗਿਆ ਹੈ। ਇਸ ਧਰਮ ਵਿਚ ਮੂਸਾ ਦੇ ਦਸ ਹੁਕਮਾਂ ਨੂੰ ਮਹਤਵਪੂਰਨ ਸਥਾਨ ਪ੍ਰਾਪਤ ਹੈ। 1. ਪਰਮਾਤਮਾਂ ਵਿਚ ਵਿਸ਼ਵਾਸ ਰਖਣਾ 2. ਪਰਮਾਤਮਾ ਦਾ ਨਾਂ ਅਕਾਰਥ ਨਾ ਲੈਣਾ 3. ਬੁੱਤ ਪੂਜਾ ਨਾ ਕਰਨੀ 4. ਸਨਿਚਰਵਾਰ ਦੇ ਪਵਿਤਰ ਦਿਨ ਕੋਈ ਕੰਮ ਨਾ ਕਰਨਾ 5. ਮਾਪਿਆ ਦਾ ਆਦਰ ਕਰਨਾ 6. ਕਤਲ ਨਾ ਕਰਨਾ 7. ਯਾਰੀ ਨਾ ਕਰਨੀ 8. ਚੋਰੀ ਨਾ ਕਰਨੀ 9. ਗਵਾਢੀ ਵਿਰੁਧ ਝੂਠੀ ਗਵਾਹੀ ਨਾ ਦੇਣੀ। 10. ਗੁਆਢੀ ਦੀ ਕਿਸੇ ਚੀਜ਼ ਦਾ ਲੋਭ ਨਾ ਕਰਨਾ। ਈਸਾਈਆਂ ਦੇ ਪ੍ਰਸਿਧ ਪੁਰਬ ਕ੍ਰਿਸਮਿਸ ਈਸਟਰ ਅਤੇ ਗੁੱਡ ਫ੍ਰਾਈ ਡੇ ਹਨ।

**ਈਸੇ** : ਇਸਾਈ ਮਤ ਦੇ ਬਾਨੀ ਈਸਾ ਮਸੀਹ ਵਲ ਇਹ ਇਸ਼ਾਰਾ ਹੈ ਜਿਸ ਦਾ ਕੋਸ਼-ਗਤ ਅਰਥ ਹੈ ਮੁਕਤੀਦਾਤਾ ਤੇ ਛੂਹ ਨਾਲ ਰੋਗ ਮੁਕਤ ਕਰਨ ਵਾਲਾ। ਇਉਂ ਈਸਾ ਮਸੀਹ ਲੋਕਾ ਦੇ ਦੁਖ ਨਿਵਾਰਨ ਕਰਕੇ ਮੁਕਤੀ ਦਿਵਾਉਣ ਵਾਲਾ ਪੈਗੰਬਰ ਹੈ। ਇਹਨਾਂ ਦੀ ਮਾਤਾ ਮਰੀਅਮ ਸੀ ਜੋ ਗਲੇਲੀਆ ਸੂਬੇ ਦੇ ਨਾਜ਼ਰਥ ਪਿੰਡ ਦੀ ਵਾਸੀ ਸੀ। ਉਹਨਾਂ ਦੀ ਮੰਗਣੀ ਦਉਦ ਦੇ ਰਾਜਬੰਸ ਵਿਚੋਂ ਯੂਸਫ਼ ਨਾਂ ਦੇ ਤਰਖਾਣ ਨਾਲ ਹੋਈ ਸੀ।

ਈਸ਼ਵਰੀ ਕਿਰਪਾ ਨਾਲ ਕਵਾਰੀ ਮਰੀਅਮ ਦੇ ਗਰਭ ਵਿਚ ਈਸਾ ਸਥਿਤ ਹੋ ਗਏ ਅਤੇ ਯੂਸਫ਼ ਨੇ ਰੱਬੀ ਇਸ਼ਾਰੇ ਪ੍ਰਾਪਤ ਕਰਕੇ ਉਹਨਾਂ ਨਾਲ ਸ਼ਾਦੀ ਕਰ ਲਈ ਅਤੇ ਉਹ ਦੋਨੋਂ ਗਲੇਲੀਆਂ ਛੱਡ ਕੇ ਯਹੂਦੀਆ ਸੂਬੇ ਦੇ ਬੈਤਲਹਮ ਨਗਰ ਵਿਚ ਜਾਕੇ ਰਹਿਣ ਲਗੇ ਜਿਥੇ ਈਸਾ ਦਾ ਜਨਮ ਹੋਇਆ। ਬਾਅਦ ਵਿਚ ਉਹ ਮਿਸਰ ਚਲੇ ਗਏ ਜਿਥੇ ਕੁਝ ਵਰ੍ਹੇ ਰਹਿਣ ਉਪ੍ਰੰਤ ਨਾਜ਼ਰਥ ਆ ਗਏ ਜਿਥੇ ਲਗਭਗ ਤੀਹ ਵਰ੍ਹੇ ਈਸਾ ਨੇ ਆਪਣਾ ਪਿਤਾ ਪੁਰਖੀ ਤਰਖਾਣਾ ਕੰਮ ਕੀਤਾ।

ਯਹੂਦੀ ਧਰਮ ਗ੍ਰੰਥਾਂ ਵਿਚ ਨਵੇਂ ਯੁੱਗ ਦੇ ਅਰੰਭ ਹੋਣ ਤੇ ਨਵੇਂ ਯੁਗ ਦਾ ਸੰਦੇਸ਼ ਲਿਆਉਣ ਵਾਲੇ ਪੈਗੰਬਰ ਦੀ ਆਮਦ ਜ਼ਿਕਰ ਹੈ। ਈਸਾ ਦੇ ਮਨ ਵਿਚ ਦੈਵੀ ਸੰਕੇਤ ਹੋਇਆ ਕਿ ਇਹ ਨਵਾਂ ਸੰਦੇਸ਼ ਲਿਆਉਣ ਵਾਲਾ ਮੈਂ ਖ਼ੁਦ ਹਾਂ। ਅਚਾਨਕ ਇਹਨਾਂ ਨੇ ਜੌਹਨ ਪਾਸੋਂ ਬਪਤਿਸਮਾਂ ਗ੍ਰਹਿਣ ਕਰਕੇ ਧਰਮ ਪ੍ਰਚਾਰ ਅਰੰਭ ਕਰ ਦਿਤਾ। ਇਹ ਉਪਦੇਸ਼ ਸਰਲ ਤੇ ਲੋਕ ਬੋਲੀ ਵਿਚ ਸੀ। ਇਹਨਾਂ ਨੇ ਯਹੂਦੀਆਂ ਦੇ ਧਰਮ ਗ੍ਰੰਥ ਨੂੰ ਮੰਨਦਿਆ ਹੋਇਆਂ ਕੁਝ ਨਵੇਂ ਨਿਯਮਾਂ ਦੀ ਸਥਾਪਨਾ ਵੀ ਕੀਤੀ। ਇਹਨਾਂ ਦਾ ਉਦੇਸ਼ ਯਹੂਦੀ ਧਰਮ ਗ੍ਰੰਥ ਨੂੰ ਰੱਦ ਕਰਨਾਂ ਨਹੀਂ ਸੀ ਸਗੋਂ ਪੈਗੰਬਰ ਦੀ ਸਿਖਿਆ ਨੂੰ ਪੂਰਾ ਕਰਨਾ ਸੀ।

ਈਸਾ ਮਸੀਹ ਦਾ ਮੁਖ ਉਪਦੇਸ਼ ਸੀ ਕਿ ਹਰ ਮਾਨਵ ਲਈ ਲਾਜ਼ਮੀ ਹੈ ਕਿ ਉਹ ਪਰਮਾਤਮਾਂ ਨੂੰ ਕਿਰਪਾਲੂ ਤੇ ਦਇਆਲੂ ਸਮਝਦਿਆ ਉਸ ਨਾਲ ਪ੍ਰੇਮ ਕਰੇ, ਉਸ ਵਿਚ ਸਿਦਕ ਰੱਖੇ ਤੇ ਸਭ ਮਨੁਖਤਾ ਨਾਲ ਪਿਆਰ ਕਰੇ, ਵੈਰ ਵਿਰੋਧ ਦੀ ਭਾਵਨਾ ਦਾ ਤਿਆਗ ਕਰੇ ਤੇ ਸਰਬੱਤ ਦੇ ਕਲਿਆਣ ਲਈ ਮੰਗਲ ਕਾਮਨਾ ਕਰੇ। ਅਜਿਹੀ ਸਰਬ ਕਲਿਆਣ ਦੀ ਭਾਵਨਾ ਰੱਖਣ ਵਾਲਾ ਹੀ ਭਗਤ ਅਖਵਾਉਂਣ ਦਾ ਹੱਕਦਾਰ ਹੈ। ਆਮ ਲੋਕ ਆਪ ਦੇ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਏ। ਇਹਨਾਂ ਨੇ ਆਪਣੇ ਆਪ ਨੂੰ ਖ਼ੁਦਾ ਦਾ ਪੁਤਰ ਹੋਣ ਦਾ ਐਲਾਨ ਕਰ ਦਿਤਾ ਤੇ ਇਹ ਆਖਿਆ ਯਹੂਦੀ ਗ੍ਰੰਥਾਂ ਵਿਚ ਵਰਣਿਤ ਭਵਿਖ ਵਿਚ ਹੋਣ ਵਾਲਾ ਪੈਗੰਬਰ ਮੈਂ ਹਾਂ ਜਿਸ ਨੂੰ ਧਰਤੀ ਉਪਰ ਸਵਰਗੀ ਰਾਜ ਸਥਾਪਤ ਕਰਨ ਲਈ ਭੇਜਿਆ ਗਿਆ ਹੈ। ਮੈਂ ਮਸੀਹ ਹਾਂ ਪਰ ਕੱਟੜ ਪੰਥੀ ਪਰੰਪਰਾਵਾਦੀ ਯਹੂਦੀਆਂ ਨੇ ਆਪ ਦਾ ਵਿਰੋਧ ਕੀਤਾ। ਯਰੋਸ਼ਲਮ ਦਾ ਬਾਦਸ਼ਾਹ ਤੇ ਧਰਮ ਮੁਖੀ ਆਪ ਦੀ ਜਾਨ ਲੈਣ ਲਈ ਤਿਆਰ ਹੋ ਗਿਆ। ਅੰਤ ਵਿਚ ਅਦਾਲਤੀ ਮਹਾ ਸਭਾ ਨੇ ਆਪਨੂੰ ਸੂਲੀ/ਕ੍ਰਾਸ ਤੇ ਟੰਗ ਕੇ ਮਾਰਨ ਦਾ ਹੁਕਮ ਸੁਣਾਇਆ। ਸਰੀਰ ਤਿਆਗਣ ਮਗਰੋਂ ਉਹਨਾਂ ਨੂੰ ਯਰੋਸ਼ਲਮ ਵਿਚ ਦਫਨਾਇਆ ਗਿਆ। ਇਸ ਸ਼ਹਾਦਤ ਕਾਰਨ ਉਹਨਾ ਦੇ ਪੈਰੋਕਾਰ ਕਾਫੀ ਦਹਿਲ ਗਏ। ਆਪ ਨੇ ਪਰਲੋਕ ਗਵਨ ਤੋਂ ਪਹਿਲਾਂ ਬਾਰ੍ਹਾਂ ਸ਼ਿਸ਼ ਚੁਣੇ ਜਿਹਨਾਂ ਨੂੰ ਵਿਸ਼ੇਸ਼ ਉਪਦੇਸ਼ ਦਿਤਾ ਤੇ ਅਧਿਕਾਰ ਪ੍ਰਦਾਨ ਕੀਤੇ। ਆਪ ਤੇਤੀ ਵਰ੍ਹੇ ਇਸ ਲੋਕ ਵਿਚ ਰਹੇ ਤੇ ਦੈਵੀ ਸੰਦੇਸ਼ ਆਮ ਲੋਕਾਂ ਤੱਕ ਪਹੁੰਚਾਇਆ। ਆਪ ਬੜੇ ਸਰਲ-ਚਿਤ, ਸਾਦੇ, ਨੇਕ ਤੇ ਕਿਰਪਾਲੂ ਸੁਭਾ ਦੇ ਸੁਆਮੀ ਸਨ। ਆਪ ਵਿਚ ਬੇਅੰਤ ਕਰਾਮਾਤੀ ਸ਼ਕਤੀਆਂ ਸਨ ਜਿਹਨਾਂ ਕਾਰਨ ਕਈ ਕਰਾਮਾਤਾਂ ਵਪਾਰੀਆਂ।

ਈਸਾਈਆਂ ਦਾ ਪੱਕਾ ਨਿਸਚਾ ਹੈ ਕਿ ਈਸਾ ਜੀ ਨੇ ਆਪਣੇ ਪ੍ਰਾਣ ਦੇ ਕੇ ਆਪਣੇ ਪੈਰੋਕਾਰਾਂ ਦੇ ਪਾਪ ਧੋ ਦਿਤੇ ਹਨ। ਈਸਾਈ ਵਿਚਾਰਧਾਰਾ ਦਾ ਆਧਾਰ ਬਾਈਬਲ ਹੈ ਤੇ ਇਹ ਉਹਨਾਂ ਦਾ ਧਰਮ ਗ੍ਰੰਥ ਹੈ।

**ਈਦ** : ਇਹ ਮੁਸਲਮਾਨਾ ਦਾ ਪਵਿਤਰ ਤੇ ਮਹਤਵਪੂਰਨ ਪਰਬ ਹੈ ਜਿਸ ਦਿਨ ਉਹ ਸਵੇਰੇ ਇਸ਼ਨਾਨ ਕਰਕੇ, ਸੁੰਦਰ ਬਸਤਰ ਪਹਿਨ ਕੇ ਈਦਗਾਹ ਜਾਂਦੇ ਹਨ ਤੇ ਨਮਾਜ਼ ਅਦਾ ਕਰਦੇ ਹਨ। ਇਮਾਮ ਪਾਸੋਂ ਖੁਤਬਾ ਸੁਣਦੇ ਹਨ। ਦੁਧ ਵਿਚ ਉਬਲੀਆਂ ਹੋਈਆਂ ਸੇਵੀਆਂ ਤੇ ਹੋਰ ਮਿਠਿਆਈਆਂ ਤਿਆਰ ਕਰਕੇ ਲੋਕਾਂ ਵਿਚ ਵੰਡਦੇ ਹਨ। ਈਦ ਤੋਂ ਦੋ ਦਿਨ ਪਹਿਲਾਂ ਗਰੀਬ-ਗੁਰਬਿਆਂ ਨੂੰ ਖਾਣ ਵਾਲੀਆਂ ਚੀਜ਼ਾ ਵੰਡੀਆਂ ਜਾਂਦੀਆਂ ਹਨ। ਜਿਸ ਮੁਸਲਮਾਨ ਨੇ ਜ਼ਕਾਤ ਨਾ ਦਿਤੀ ਹੋਵੇ ਉਹ ਈਦ ਤੋਂ ਪਹਿਲਾਂ ਜ਼ਕਾਤ ਦਿੰਦਾ ਹੈ। ਇਹ ਉਹਨਾਂ ਲਈ ਲਾਜ਼ਮੀ ਹੈ। ਮੁਸਲਮਾਨਾ ਵਿਚ ਪ੍ਰਮੁਖ ਈਦਾਂ ਹਨ : ਈਦੁਲ ਫਿਤਰ ਤੇ ਈਦੁਲ ਅਜ਼ਹਾਂ। ਈਦੁਲ ਅਜ਼ਹਾ ਹਿਜਰੀ ਸੰਨ ਦੇ ਜ਼ੁਆਲ ਮਹੀਨੇ ਦੀ ਦਸਵੀਂ ਤਿਥੀ ਨੂੰ ਮਨਾਈ ਜਾਂਦੀ ਹੈ ਜੋ ਈਦੁਲ ਫਿਤਰ ਤੋਂ ਦੋ ਮਹੀਨੇ ਨੌਂ ਦਿਨ ਮਗਰੋਂ ਆਉਂਦੀ ਹੈ। ਇਸ ਈਦ ਦਾ ਸੰਬੰਧ ਹਜ਼ਰਤ ਇਬਰਾਹੀਮ ਵਲੋਂ ਆਪਣੇ ਬੇਟੇ ਦੀ ਕੁਰਬਾਨੀ ਦੇਣ ਦੀ ਘਟਨਾ ਨਾਲ ਹੈ। ਇਸ ਦਿਨ ਅਲਾਹ ਦੀ ਖੁਸ਼ੀ ਲੈਣ ਲਈ ਜਾਨਵਰਾਂ ਦੀ ਬਲੀ ਦਿਤੀ ਜਾਂਦੀ ਹੈ। ਇਸ ਕੁਰਬਾਨੀ ਦਾ ਸੰਬੰਧ ਅਸਲ ਵਿਚ ਹੱਜ ਨਾਲ ਹੈ ਪਰ ਜਿਹੜੇ ਮੁਸਲਮਾਨ ਹੱਜ ਨਹੀਂ ਕਰ ਸਕਦੇ ਉਹ ਆਪਣੇ ਸਥਾਨਾਂ ਤੇ ਹੀ ਜਾਨਵਰਾਂ ਦੀ ਬਲੀ ਦਿੰਦੇ ਹਨ। ਇਸ ਨੂੰ ਬਕਰੀਦ ਕਿਹਾ ਜਾਂਦਾ ਹੈ ਕਿਉਂਕਿ ਸ਼ੁਰੂ ਵਿਚ ਇਸ ਉਤਸਵ ਤੇ ਗਊ ਦੀ ਬਲੀ ਦਿਤੀ ਜਾਂਦੀ ਸੀ। ਬਲੀ ਚੜ੍ਹਾਏ ਜਾਣ ਵਾਲੇ ਪਸ਼ੂ ਦਾ ਇਕ ਹਿੱਸਾ ਰਿਸ਼ਤੇਦਾਰਾ ਨੂੰ, ਇਕ ਗਰੀਬਾਂ ਨੂੰ ਤੇ ਇਕ ਆਪਣੇ ਲਈ ਹੁੰਦਾ ਹੈ। ਇਸ ਦਿਨ ਮੁਸਲਮਾਨ ਸਵੇਰੇ ਸਵੇਰੇ ਬਿਨਾ ਕੁਝ ਖਾਧਿਆਂ ਈਦਗਾਹ ਵਿਚ ਨਿਮਾਜ਼ ਪੜ੍ਹਦੇ ਹਨ। ਇਸ ਨੂੰ ਈਦੁਲ ਫਿਤਰ ਦੇ ਮੁਕਾਬਲੇ ਵਧੇਰੇ ਮਹਤਵਪੂਰਨ ਸਮਝਿਆ ਜਾਂਦਾ ਹੈ ਜਿਸ ਕਾਰਨ ਇਸ ਨੂੰ ਈਦੁਲ ਕਬੀਰ ਵੀ ਆਖਿਆਂ ਜਾਂਦਾ ਹੈ।

ਉਪਰੋਕਤ ਦੋਨਾਂ ਈਦਾਂ ਨੂੰ ਸੁੰਨੀ ਮੁਸਲਮਾਨਾਂ ਤੋਂ ਇਲਾਵਾ ਕੁਝ ਉਦਾਰਵਾਦੀ ਸ਼ੀਆਂ ਮੁਸਲਮਾਨ ਵੀ ਮੰਨਾਉਂਦੇ ਹਨ ਪਰ ਸ਼ੀਆਂ ਮੁਸਲਮਾਨ ਵਿਚ ਤਿੰਨ ਹੋਰ ਈਦਾਂ ਦੀ ਪਰੰਪਰਾ ਵੀ ਹੈ। ਜਿਹਨਾਂ ਵਿਚੋਂ ਦੋ ਈਦਾਂ - ਈਦੇ ਗ਼ਦੀਰ ਤੇ ਈਦੇ ਨੌਂ ਰੋਜ਼-ਦਾ ਸੰਬੰਧ ਹਜ਼ਰਤ ਅਲੀ ਦੇ ਜੀਵਨ ਦੀਆਂ ਘਟਨਾਵਾਂ ਨਾਲ ਹੈ ਤੇ ਇਕ ਈਦੇ ਬਾਬਾ ਸ਼ੁਜਹਾ ਦਾ ਸੰਬੰਧ ਇਕ ਕਾਫਿਰ ਹੱਥੋਂ ਹਜ਼ਰਤ ਉਮਰ ਵੀ ਸ਼ਹਾਦਤ ਦੀ ਘਟਨਾ ਨਾਲ ਹੈ। ਇਕ ਹੋਰ ਈਦ - ਈਦੇ ਮੀਲਾਦੁਲ-ਨਵੀ ਹੈ ਜਿਸ ਦਾ ਸੰਬੰਧ ਹਜ਼ਰਤ ਮੁਹੰਮਦ ਦੇ ਜਨਮ ਦਿਨ ਨਾਲ ਹੈ।

**ਏਕਾਦਸ਼ੀ** : ਚੰਦ੍ਰਮਾ ਦੇ ਦੋਨਾਂ ਪੱਖਾਂ ਦੀ ਗਿਆਰ੍ਹਵੀ ਤਿਥ ਨੂੰ ਏਕਾਦਸ਼ੀ ਆਖਦੇ ਹਨ। ਹਨੇਰੇ ਪੱਖ ਦੀ ਇਕਾਦਸ਼ੀ ਨੂੰ ਵਦੀ ਇਕਾਦਸ਼ੀ ਤੇ ਚਾਨਣੇ ਪੱਖ ਦੀ ਏਕਾਦਸੀ

ਨੂੰ ਸੁਦੀ ਏਕਾਦਸ਼ੀ ਆਖਦੇ ਹਨ। ਵੈਸ਼ਨੋਮਤ ਵਿਚ ਇਸ ਦਿਨ ਵਰਤ ਰੱਖਣ, ਪੂਜਾ ਕਰਨ ਤੇ ਪੁੰਨ ਦਾਨ ਆਦਿ ਕਰਨ ਦਾ ਬਹੁਤ ਮਹਤਵ ਹੈ। ਪੌਰਾਣਿਕ ਕਥਾ ਅਨੁਸਾਰ ਏਕਾਦਸ਼ੀ ਵਿਸ਼ਨੂੰ ਦੀ ਹੀ ਇਕ ਸ਼ਕਤੀ ਸੀ ਜੋ ਉਸਦੀ ਦੇਹ ਵਿਚੋਂ ਨਿੰਦਰਾ ਅਵਸਥਾ ਵਿਚ ਪ੍ਰਗਟ ਹੋਈ ਜਿਸ ਦਾ ਸਰੂਪ ਸੁੰਦਰ ਕੰਨਿਆ ਦਾ ਸੀ। ਇਸ ਨੇ ਦੈਤਾਂ ਦਾ ਸੰਘਾਰ ਕੀਤਾ। ਹਿੰਦੂ ਏਕਾਦਸ਼ੀ ਦੀ ਤਿੱਥ ਨੂੰ ਬੜਾ ਪਵਿਤਰ ਮੰਨਦੇ ਹਨ। ਉਹਨਾਂ ਦਾ ਵਿਸ਼ਵਾਸ਼ ਹੈ ਕਿ ਇਸ ਦਿਨ ਮਰਿਆ ਵਿਅਕਤੀ ਸਿੱਧਾ ਸਵਰਗ-ਧਾਮ ਜਾਂਦਾ ਹੈ। ਏਕਾਦਸ਼ੀ ਦੋ ਪ੍ਰਕਾਰ ਦੀ ਹੈ - ਇਕ ਸਮਾਰਤਾਂ ਦੀ ਅਤੇ ਦੂਜੀ ਵੈਸ਼ਨਵਾਂ ਦੀ। ਇਕ ਸਾਲ ਵਿਚ 24 ਏਕਾਦਸ਼ੀਆਂ ਆਉਂਦੀਆਂ ਹਨ। ਇਹਨਾਂ ਸਭ ਏਕਾਦਸ਼ੀਆਂ ਦੇ ਵਰਤਾਂ ਅਤੇ ਵਿਧੀ-ਵਿਧਾਨਾ, ਪੁੰਨ, ਫਲ ਆਦਿ ਬਾਰੇ ਕਾਫੀ ਵੇਰਵੇ ਪ੍ਰਾਚੀਨ ਹਿੰਦੂ ਧਰਮ ਗ੍ਰੰਥਾਂ ਵਿਚ ਉਪਲਬਧ ਹਨ। ਮੁਸਲਮਾਨ ਵੀ ਏਕਾਦਸ਼ੀ ਨੂੰ ਮਹਤਵਪੂਰਨ ਮੰਨਦੇ ਹਨ ਤੇ ਇਸ ਦਿਨ ਨਿਆਜਾਂ ਚੜ੍ਹਾਉਂਦੇ ਹਨ । ਉਹ ਇਸ ਨੂੰ ਯਾਰ੍ਹਵੀਂ ਆਖਦੇ ਹਨ।

ਗੁਰਮਤਿ ਵਿਚ ਅਜਿਹੇ ਵਰਤ, ਪੁੰਨ ਦਾਨ ਦੀ ਕੋਈ ਥਾਂ ਨਹੀਂ ਹੈ। ਨਾਮ ਸਿਮਰਨ ਹੀ ਸਭ ਤੋਂ ਉਤਮ ਕਰਮ ਮੰਨਿਆ ਗਿਆ ਹੈ।

## ਸ

ਸਸਪਾਲ : ਇਹ ਸ੍ਰੀ ਕ੍ਰਿਸ਼ਨ ਦੀ ਭੂਆ ਦਾ ਪੁਤਰ ਸੀ ਜਿਸ ਦੀਆਂ ਜਨਮ ਸਮੇਂ ਤਿੰਨ ਅੱਖਾਂ ਤੇ ਚਾਰ ਬਾਹਾਂ ਸਨ। ਜਦੋਂ ਇਹ ਰੋਂਦਾ ਸੀ ਤਾਂ ਜਾਪਦਾ ਸੀ ਖੋਤਾ ਹੀਂਘ ਰਿਹਾ ਹੈ। ਮਾਪੇ ਇਸ ਅਜੀਬ ਬਾਲਕ ਦਾ ਤਿਆਗ ਕਰਨਾ ਚਾਹੁੰਦੇ ਸਨ ਪਰ ਆਕਾਸ਼ ਬਾਣੀ ਹੋਈ ਕਿ ਇਹ ਬੜਾ ਤੇਜੱਸਵੀ ਬਾਲ ਹੈ ਤੇ ਕਿਸੇ ਵਿਸ਼ੇਸ਼ ਵਿਅਕਤੀ ਦੇ ਗੋਦੀ ਲਏ ਜਾਣ ਤੇ ਇਸ ਦੇ ਵਾਧੂ ਅੰਗ ਝੜ ਜਾਣਗੇ ਪਰ ਇਸ ਦੀ ਮੌਤ ਵੀ ਗੋਦੀ ਲੈਣ ਵਾਲੇ ਵਿਅਕਤੀ ਦੇ ਹੱਥੋਂ ਹੋਵੇਗੀ। ਸਮਾਂ ਪਾ ਕੇ ਸੀ੍ ਕ੍ਰਿਸ਼ਨ ਨੇ ਇਸ ਨੂੰ ਗੋਦੀ ਲਿਆਂ ਤਾਂ ਇਸ ਦੇ ਫਾਲਤੂ ਅੰਗ ਝੜ ਗਏ। ਸ੍ਰੀ ਕ੍ਰਿਸ਼ਨ ਦੀ ਭੂਆ ਸ਼ਰੁਤਦੇਵਾ ਨੇ ਉਹਨਾਂ ਪਾਸੋਂ ਆਪਣੇ ਪੁਤਰ ਦੇ ਪ੍ਰਾਣਾਂ ਦੀ ਭਿਖਿਆ ਮੰਗੀ ਤਾਂ ਉਹਨਾਂ ਆਖਿਆਂ ਮੈਂ ਇਸ ਦੇ ਸੌ ਅਪਰਾਧ ਮੁਆਫ ਕਰ ਦਿਆਂਗਾ ਪਰ ਇਸ ਤੋਂ ਮਗਰੋ ਨਹੀਂ। ਜਦੋਂ ਯੁਧਿਸਟਰ ਨੇ ਇੰਦ੍ਰਪ੍ਰਸਥ ਵਿਚ ਰਾਜਸੂਯ ਯੱਗ ਵਿਚ ਭਾਗ ਲੈਣ ਆਏ ਸਭ ਰਾਜਿਆ ਵਿਚ ਸਭ ਤੋਂ ਪਹਿਲਾਂ ਸ੍ਰੀ ਕ੍ਰਿਸ਼ਨ ਨੂੰ ਅਰਘ ਦਿਤਾ ਤਾਂ ਇਸ ਤੇ ਸ਼ਸਪਾਲ ਨੇ ਇਤਰਾਜ਼ ਕੀਤਾ ਕਿ ਸ੍ਰੀ ਕ੍ਰਿਸ਼ਨ ਕਿਸੇ ਥਾਂ ਦਾ ਰਾਜਾ ਨਹੀਂ ਹੈ, ਇਸ ਲਈ ਅਰਘ ਲੈਣ ਦਾ ਅਧਿਕਾਰੀ ਨਹੀਂ ਹੈ। ਇਸ ਅਪਮਾਨ ਨੂੰ ਸਾਹਮਣੇ ਰੱਖਕੇ ਸ੍ਰੀ ਕ੍ਰਿਸ਼ਨ ਨੇ ਐਲਾਨ ਕੀਤਾ ਕਿ ਇਸਦੇ ਸੌ ਅਪਰਾਧ ਮੁਆਫ ਕੀਤੇ ਜਾ ਚੁੱਕੇ ਹਨ, ਹੁਣ ਮੁਆਫੀ ਨਹੀਂ ਮਿਲੇਗੀ। ਉਹਨਾਂ ਨੇ ਸੁਦਰਸ਼ਨ ਚਕਰ ਨਾਲ ਇਸ ਦਾ ਸਿਰ ਕੱਟ ਦਿਤਾ।

ਸਹਸਬਾਹੁ : ਇਹ ਹੈਹਯ ਵੰਸ਼ ਦਾ ਪ੍ਰਤਾਪੀ ਰਾਜਾ ਸੀ ਜਿਸ ਦੀਆਂ ਹਜ਼ਾਰ ਬਾਹਾਂ ਸਨ ਜੋ ਚੰਦਰਵੰਸ਼ੀ ਰਾਜਾ ਕਾਰਤਵੀਰਜ ਦਾ ਪੁਤਰ ਸੀ। ਇਸ ਦਾ ਇਕ ਹੋਰ ਨਾਂ ਅਰਜਨ ਵੀ ਹੈ। ਇਹ ਮਹਿਖਾਮਤੀ ਨਗਰੀ ਦਾ ਰਾਜਾ ਤੇ ਦੱਤਾਤ੍ਰੇਯ ਦਾ ਸ਼ਿਸ਼ ਸੀ। ਇਸ ਨੇ ਵਿਸ਼ਵ ਨੂੰ ਜਿਤ ਕੇ 85 ਹਜ਼ਾਰ ਵਰ੍ਹੇ ਰਾਜ ਕੀਤਾ। ਇਹ ਇਕ ਵਾਰ ਜਮਦਗਨ ਰਿਸ਼ੀ ਦੇ ਆਸ਼ਰਮ ਵਿਚ ਸੈਨਾ ਸਮੇਤ ਗਿਆ। ਰਿਸ਼ੀ ਨੇ ਕਾਮਧੇਨ ਦੀ ਮਦਦ ਨਾਲ ਇਸ ਦੀ ਬਹੁਤ ਵਧੀਆ ਖਾਣਿਆ ਨਾਲ ਆਓ ਭਗਤ ਕੀਤੀ ਤਾਂ ਇਸ ਦੇ ਮਨ ਵਿਚ ਕਾਮਧੇਨੁ (ਦੇਖੋ) ਪ੍ਰਾਪਤ ਕਰਨ ਦੀ ਲਾਲਸਾ ਪੈਦਾ ਹੋ ਗਈ । ਇਸ ਦੇ ਮੰਗਣ ਤੇ ਰਿਸ਼ੀ ਨੇ ਇਨਕਾਰ ਕਰ ਦਿਤਾ ਤਾਂ ਇਸ ਨੇ ਧੱਕੇ ਨਾਲ ਲੈਣ ਦੀ ਕੋਸ਼ਿਸ਼ ਕੀਤੀ ਤਾਂ ਗਊ ਤੋਂ ਪੈਦਾ ਹੋਈ ਸੈਨਾ ਨੇ ਇਸ ਨੂੰ ਬੁਰੀ ਤਰ੍ਹਾਂ ਹਰਾਇਆ ਜਿਸ ਨੂੰ ਇਸ ਨੇ ਅਪਮਾਨ ਜਾਣਿਆ। ਇਕ ਵਾਰ ਇਸ ਨੇ ਆਪਣੀ ਸੈਨਾ ਨਾਲ ਜਮਦਗਨ ਰਿਸ਼ੀ ਦੇ ਆਸ਼ਰਮ ਤੇ ਹਮਲਾ ਕੀਤਾ ਤੇ ਰਿਸ਼ੀ ਨੂੰ ਮਾਰ ਦਿਤਾ। ਜਮਦਗਨ ਦਾ ਪੁੱਤਰ ਪਰਸ਼ੁਰਾਮ ਉਸ ਵੇਲੇ ਘਰ ਨਹੀਂ ਸੀ। ਜਦੋਂ ਉਸਨੇ ਆਸ਼ਰਮ ਵਿਚ ਪੁੱਜ ਕੇ ਆਪਣੀ ਮਾਤਾ ਰੇਣੁਕਾ ਦਾ ਵਿਰਲਾਪ ਸੁਣਿਆ ਤਾਂ ਇਹ ਪ੍ਰਤਿਗਿਆ ਕੀਤੀ ਕਿ ਮੈਂ ਖਤਰੀਆ ਦਾ 21 ਵਾਰ ਧਰਤੀ ਤੋਂ ਸਫਾਇਆ ਕਰਾਂਗਾ। ਉਸ ਨੇ ਯੁਧ ਵਿਚ ਸਹਸਬਾਹੁ ਨੂੰ ਮਾਰਿਆ।

ਸਹਾ : ਇਹ ਇਕ ਜਾਨਵਰ ਹੈ ਜਿਸ ਨੂੰ ਸਸਾ/ਖਰਗੋਸ਼ ਆਖਦੇ ਹਨ ਜੋ ਬਹੁਤ ਤੇਜ਼ ਭੱਜਦਾ ਹੈ ਤੇ ਇਸ ਦੀ ਸ਼ਕਲ ਬੜੀ ਮਸੂਮ ਹੁੰਦੀ ਹੈ। ਇਹ ਬਹੁਤ ਸੁਹਣਾ ਜਾਨਵਰ ਹੈ। ਪੈਗੰਬਰ ਮੂਸਾ ਨੇ ਇਸ ਸੁੰਦਰ ਜਾਨਵਰ ਨੂੰ ਪਵਿਤਰ ਜਾਨਵਰਾਂ ਵਿਚ ਗਿਣਿਆ ਹੈ ਜਿਸ ਕਾਰਨ ਯਹੂਦੀ ਇਸ ਦਾ ਮਾਸ ਖਾਣਾ ਜਾਂ ਇਸ ਨੂੰ ਮਾਰਨਾ ਪਾਪ ਸਮਝਦੇ ਹਨ। ਪਾਰਸੀ ਤੇ ਆਰਮੀਨੀਅਨ ਵੀ ਇਸ ਦਾ ਮਾਸ ਨਹੀਂ ਖਾਂਦੇ। ਹਜ਼ਰਤ ਮੁਹੰਮਦ ਨੇ ਮੁਸਲਮਾਨਾਂ ਨੂੰ ਸਹੇ ਦਾ ਮਾਸ ਖਾਣ ਤੋ ਵਰਜਿਆ ਨਹੀਂ ਹੈ ਪਰ ਬਹੁਤੇ ਮੁਸਲਮਾਨ ਇਸ ਦਾ ਮਾਸ ਨਹੀਂ ਖਾਂਦੇ। ਹਰੀਜਨਾ ਦਾ ਪੀਰ ਮਖਦੂਮ ਜਹਾਨੀਆਂ ਉੱਚ ਨਿਵਾਸੀ ਵੀ ਇਸ ਨੂੰ ਪਵਿਤਰ ਮੰਨਦਾ ਸੀ ਜਿਸ ਕਾਰਨ ਉਸ ਦੇ ਪੈਰੋਕਾਰ ਹਰੀਜਨਾਂ ਲਈ ਇਸ ਦਾ ਮਾਸ ਖਾਣਾ ਹਰਾਮ ਹੈ। ਇਸ ਬਾਰੇ ਇਕ ਕਥਾ ਵੀ ਪ੍ਰਚਲਿਤ ਹੈ ਕਿ ਲਾਲੂ ਬੇਗ, ਜੋ ਵਾਲਮੀਕ ਦਾ ਅਵਤਾਰ ਸੀ, ਬਚਪਨ ਵਿਚ ਸਹੀ ਦੇ ਦੁੱਧ ਨਾਲ ਪਲ਼ਿਆ ਸੀ। ਅਜਿਹੀਆਂ ਹੋਰ ਕਈ ਕਥਾਵਾਂ ਵੀ ਪ੍ਰਚਲਿਤ ਹਨ।

ਸਹਾਦਰੇ : ਇਹ ਇਸ਼ਾਰਾ ਲਾਹੌਰ ਪਾਸ ਸਥਿਤ ਇਕ ਬਸਤੀ ਵਲ ਹੈ ਜਿਥੇ ਜਹਾਂਗੀਰ ਦਾ ਮਕਾਬਰਾ ਹੈ। ਦਿੱਲੀ ਨੇੜੇ ਸ਼ਾਹਜਹਾਨ ਨੇ ਵੀ ਇਸ ਨਾਂ ਦੀ ਇਕ ਬਸਤੀ ਵਸਾਈ ਸੀ।

ਸਹਾਰ : ਇਹ ਡੱਲੇ ਦਾ ਵਾਸੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ

ਸਤਿਗੁਰੂ ਨੇ ਸਿਖਾਂ ਦੀ ਸੇਵਾ ਕਰਨ, ਉਹਨਾਂ ਦੇ ਬਸਤਰ ਸੀਣ, ਪਾਟੇ ਮੁਰੰਮਤ ਕਰਨ ਤੇ ਕਪੜੇ ਧੋਣ ਦੀ ਸੇਵਾ ਕਰਨ ਦਾ ਉਪਦੇਸ਼ ਦਿਤਾ ਸੀ।

ਸਹਾਰੀ : ਇਹ ਗੁਰੂ ਰਾਮਦਾਸ ਜੀ ਦਾ ਚਚੇਰੇ ਭਰਾ ਸਨ ਪਰ ਇਹਨਾਂ ਦੇ ਮਨ ਵਿਚ ਗੁਰੂ ਅਰਜਨ ਦੇਵ ਜੀ ਲਈ ਬਹੁਤ ਸਤਿਕਾਰ ਸੀ। ਇਹ ਉਹਨਾਂ ਦੀ ਟਹਿਲ ਸੇਵਾ ਵਿਚ ਲੱਗੇ ਰਹਿੰਦੇ। ਜਦੋਂ ਸਤਿਗੁਰੂ ਨੇ ਆਖਿਆ ਕਿ ਆਪ ਮੇਰੇ ਤਾਇਆ ਜੀ ਹੋ, ਇਸ ਲਈ ਸਾਡਾ ਬਣਦਾ ਹੈ ਕਿ ਆਪ ਜੀ ਦੀ ਟਹਿਲ ਕਰੀਏ ਤਾਂ ਉਹਨਾਂ ਜੁਆਬ ਦਿਤਾ ਆਪ ਮਹਾਂ ਪੁਰਖ ਹੋ। ਸਾਨੂੰ ਟਹਿਲ ਸੇਵਾ ਅਤੇ ਸਿੱਖੀ ਦਾ ਦਾਨ ਬਖਸ਼ੋ। ਸਤਿਗੁਰੂ ਪ੍ਰਸੰਨ ਹੋਕੇ ਕਹਿਣ ਲਗੇ ਆਪ ਦਾ ਮਨ ਨੀਵਾਂ ਹੈ, ਆਪ ਨੂੰ ਸਿੱਖੀ ਪ੍ਰਾਪਤ ਹੋਈ ਹੈ।

ਸਹਾਰੂ : ਇਹ ਛੀਂਬਾ ਜਾਤ ਦਾ ਸਿਖ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ। ਜਦੋਂ ਇਹ ਡੱਲੇ ਵਿਖੇ ਸਤਿਗੁਰੂ ਦੇ ਦਰਸ਼ਨ ਕਰਨ ਆਇਆ ਤਾਂ ਉਹਨਾਂ ਨੇ ਇਸ ਨੂੰ ਸਿੱਖਾਂ ਦੇ ਬਸਤਰ ਧੋਣ ਅਤੇ ਪਾਟੇ ਪੁਰਾਣੇ ਮੁਰੰਮਤ ਕਰਨ ਦੀ ਸੇਵਾ ਬਖਸ਼ੀ ਤੇ ਆਖਿਆ ਇਉਂ ਮਨ ਉੱਜਲ ਹੋਵੇਗਾ ਤੇ ਗੁਰੂ ਨਾਲ ਗੰਢ ਪਾਵੇਗੀ।

ਸਕਤੂ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਆਗਰੇ ਦਾ ਵਾਸੀ ਸੀ ਜਿਸ ਨੂੰ ਸਤਿਗੁਰੂ ਨੇ ਪ੍ਰਚਲਿਤ ਕਰਮ ਕਾਂਡਾਂ ਨੂੰ ਤਿਆਗ ਕੇ ਨਾਮ ਸਿਮਰਨ ਕਰਨ ਲਈ ਉਪਦੇਸ਼ ਦਿੰਦਿਆਂ ਆਖਿਆਂ ਕਿ ਸਿਮਰਨ ਨਾਲ ਮੁਕਤੀ ਮਿਲਦੀ ਹੈ।

ਸੰਗਲਾਦੀਪ : ਭਾਰਤ ਦੇ ਦੱਖਣ ਵਿਚ ਸਥਿਤ ਸ੍ਰੀ ਲੰਕਾ ਟਾਪੂ ਦਾ ਪ੍ਰਾਚੀਨ ਨਾਂ ਸੰਗਲਾਦੀਪ ਸੀ ਜੋ ਰਾਵਣ ਦੀ ਰਾਜਧਾਨੀ ਸੀ। ਇਸ ਦੇ ਇਰਦ ਗਿਰਦ ਸੱਤ ਦੀਵਾਰਾਂ ਸਨ ਜੋ ਧਾਤ ਤੇ ਪੱਥਰ ਦੀਆਂ ਬਣੀਆਂ ਹੋਈਆਂ ਸਨ। ਹਰ ਦੀਵਾਰ ਦੇ ਬਾਹਰ ਵੱਲ ਇਕ ਡੂੰਘੀ ਖਾਈ ਬਣੀ ਹੋਈ ਸੀ। ਪੌਰਾਣਿਕ ਕਥਾਵਾਂ ਅਨੁਸਾਰ ਵਿਸ਼ਵਕਰਮਾਂ ਨੇ ਮੇਰੂ ਪਰਬਤ ਦੇ ਸਿਖਰ ਉਪਰ ਇਹ ਨਗਰ ਕੁਬੇਰ ਲਈ ਬਣਾਇਆ ਸੀ ਜਿਸ ਉਪਰ ਰਾਵਣ ਨੇ ਕਬਜ਼ਾ ਕਰ ਲਿਆ ਤੇ ਆਪਣੀ ਰਾਜਧਾਨੀ ਬਣਾ ਲਿਆ। ਇਸ ਨੂੰ ਸੋਨ ਨਗਰੀ ਵੀ ਆਖਿਆ ਗਿਆ ਹੈ। ਰਾਵਣ ਨੇ ਇਸ ਦੀ ਸੁਰਖਿਆ ਲਈ ਬੜੇ ਉਪਾ ਕੀਤੇ ਹੋਏ ਸੀ ਪਰ ਸੀਤਾ ਹਰਨ ਦੀ ਕਰਤੂਤ ਕਰਨ ਤੇ ਰਾਵਣ ਪਾਸੋਂ ਮਾਤਾ ਸੀਤਾ ਨੂੰ ਮੁੜ ਪ੍ਰਾਪਤ ਕਰਨ ਲਈ ਸ੍ਰੀ ਰਾਮ ਚੰਦਰ ਨੇ ਬਾਂਦਰ ਸੈਨਾ ਦੀ ਸਹਾਇਤਾ ਨਾਲ ਪੁਲ ਬਣਾਕੇ ਇਸ ਨਗਰੀ ਦਾ ਨਾਸ ਮਾਰ ਦਿਤਾ ਤੇ ਮਾਤਾ ਸੀਤਾ ਨੂੰ ਪ੍ਰਾਪਤ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ। ਮਗਰੋਂ ਆਪਣੇ ਪਰਮਭਗਤ ਵਿਭੀਸ਼ਣ ਨੂੰ ਇਥੋਂ ਦਾ ਰਾਜ ਭਾਗ ਸੌਂਪਿਆ। ਗੁਰੂ ਨਾਨਕ ਸਹਿਬ ਆਪਣੇ ਮਤ ਦਾ ਪ੍ਰਚਾਰ ਕਰਨ ਲਈ ਇਥੇ ਗਏ। ਰਾਜੇ ਦੀਆਂ ਪਰੀਖਿਆਂ ਲਈ ਆਈਆਂ ਅਤਿਸੁੰਦਰ ਕਾਮਣੀਆਂ ਦੇ ਹਾਵ

ਭਾਵ ਦੇਖਕੇ ਆਪ ਨੇ ਉਹਨਾਂ ਨੂੰ ਪੁਤਰੀ ਸ਼ਬਦ ਨਾਲ ਸੰਬੋਧਿਤ ਕੀਤਾ ਤਾਂ ਉਹ ਸ਼ਾਂਤ ਚਿਤ ਹੋ ਕੇ ਚਰਨਾਂ ਵਿਚ ਢੈ ਪਈਆਂ। ਗੁਰੂ ਜੀ ਨੇ ਇਸ ਦੀਪ ਵਿਚ ਆਪਣੇ ਵਿਚਾਰਾਂ ਦਾ ਪ੍ਰਚਾਰ ਕੀਤਾ ਤੇ ਫਿਰ ਵਾਪਸ ਆ ਗਏ।

**ਸਚਖੰਡ** : ਗੁਰਮਤਿ ਵਿਚ ਪਰਮਾਤਮਾਂ ਦੇ ਨਿਵਾਸ ਸਥਾਨ ਲਈ ਸਚਖੰਡ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਮਨੁੱਖ ਦਾ ਹਿਰਦਾ ਹੈ। ਪਰਮਾਤਮਾਂ ਸਰਵਵਿਆਪਕ ਹੈ। ਵਿਦਵਾਨ ਇਸ ਨੂੰ ਸਿਖ ਸਾਧਕ ਦੀ ਅੰਤਿਮ ਆਤਮਿਕ ਮੰਜ਼ਲ ਮੰਨਦੇ ਹਨ। ਜਦੋਂ ਸਤਿਗੁਰੂ ਦੀ ਕਿਰਪਾ ਦੁਆਰਾ ਸਿਖ ਨਾਮ ਸਿਮਰਨ ਦੀ ਸਾਧਨਾ ਨਾਲ ਆਤਮਿਕ ਮੰਡਲਾਂ ਵਿਚੋਂ ਵਿਚਰਦਾ ਪਰਮ-ਪਦ ਜਾਂ ਤੁਰੀਆ ਅਵਸਥਾਂ ਜਾਂ ਮੁਕਤੀ ਨੂੰ ਪ੍ਰਾਪਤ ਕਰਦਾ ਹੈ ਤਾਂ ਉਸ ਨੂੰ ਸਚਖੰਡ ਵਿਚ ਸਦੀਵੀ ਵਾਸਾ ਮਿਲ ਜਾਂਦਾ ਹੈ।

**ਸਤਰੰਜ** : ਇਹ ਇਕ ਖੇਲ ਹੈ। ਵਿਦਵਾਨ ਇਸ ਲਫਜ਼ ਦੇ ਅਰਥ ਦੋ ਤਰ੍ਹਾਂ ਕਰਦੇ ਹਨ: ਸ਼ਤ=ਸਮੁੰਦਰ, ਰੰਜ= ਫਿਕਰ ਭਾਵ ਜੋ ਬਹੁਤ ਸੋਚ ਵਿਚਾਰ ਕੇ ਖੇਡਿਆ ਜਾਵੇ ਦੂਜਾ ਅਰਥ ਹੈ ਕਿ ਇਸ ਸ਼ਬਦ ਦਾ ਮੂਲ ਸ਼ੰਸਰੰਗ ਹੈ ਜਿਸ ਦਾ ਅਰਥ ਛੇ ਰੰਗ ਭਾਵ ਛੇ ਪ੍ਰਕਾਰ ਦੇ ਮੁਹਰੇ ਪਾਦਸ਼ਾਹ, ਵਜ਼ੀਰ, ਫੀਲਾ, ਘੋੜਾ, ਰੁਖ ਤੇ ਪਿਆਦਾ ਹੋਣ। ਇਹ ਖੇਡ 64 ਖਾਨਿਆਂ ਦੀ ਬਿਸਾਤ ਉਪਰ ਖੇਡੀ ਜਾਂਦੀ ਹੈ। ਇਸ ਵਿਚ ਦੋਨੋਂ ਪਾਸੇ 16-16 ਮੁਹਰੇ ਹੁੰਦੇ ਹਨ। ਜਦੋਂ ਬਾਦਸ਼ਾਹ ਅਜਿਹੇ ਖਾਨੇ ਵਿਚ ਪਹੁੰਚ ਜਾਵੇ ਕਿ ਉਸ ਦੀ ਚਾਲ ਪੂਰੀ ਤਰ੍ਹਾਂ ਬੰਦ ਹੋ ਜਾਵੇ ਤਾਂ ਉਸ ਸਮੇਂ ਬਾਜੀ ਮਾਤ ਹੋ ਜਾਂਦੀ ਹੈ।

**ਸਤੀ** : ਪਤੀਵਰਤਾ ਇਸਤਰੀ ਜੋ ਪਤੀ ਦੀ ਮਿਰਤਕ ਦੇਹ ਨਾਲ ਹੀ ਸੜ ਕੇ ਆਪਣਾ ਜੀਵਨ ਖਤਮ ਕਰ ਲੈਂਦੀ ਸੀ , ਸਤੀ ਆਖੀ ਜਾਂਦੀ ਸੀ। ਇਸ ਤਰ੍ਹਾ ਕਰਨ ਦੇ ਕਈ ਕਾਰਨ ਸਨ ਜਿਵੇਂ ਰੰਡੇਪਾ ਕੱਟਣ ਲਈ ਆਉਣ ਵਾਲੀਆਂ ਔਕੜਾ ਦਾ ਭੈ, ਲੋਕਾ ਦੀਆਂ ਮੰਦੀਆਂ ਗੱਲਾ ਸੁਣਨ ਦਾ ਡਰ, ਆਰਥਕ ਪੱਖੋਂ ਤੰਗੀ ਦਾ ਡਰ ਆਦਿ ਜਿਹਨਾਂ ਕਰਕੇ ਔਰਤ ਪਤੀ ਦੇ ਨਾਲ ਹੀ ਜੀਵਨ ਖੇਡ ਖਤਮ ਕਰਨੀ ਠੀਕ ਸਮਝਦੀ ਸੀ। ਹਿੰਦੂ ਸਮਾਜ ਵਿਚ ਇਸ ਕੁਪ੍ਰਥਾ ਨੂੰ ਬੜੀ ਉਤਮ ਮੰਨਿਆ ਜਾਂਦਾ ਸੀ ਪਰ ਗੁਰੂ ਸਾਹਿਬਾਨ ਨੇ ਇਸ ਦਾ ਡੱਟ ਕੇ ਵਿਰੋਧ ਕੀਤਾ ਤੇ ਆਪਣੀ ਬਾਣੀ ਵਿਚ ਸਤੀ ਦੀ ਪਰਿਭਾਸ਼ਾ ਹੀ ਬਦਲ ਦਿਤੀ ਕਿ ਅਸਲੀ ਸਤੀਆਂ ਪਤੀ ਨਾਲ ਸੜਨ ਵਾਲੀਆਂ ਨਹੀਂ ਹਨ ਸਗੋਂ ਪਤੀ ਦੇ ਬਿਰਹੋਂ ਵਿਯੋਗ ਵਿਚ ਸੜਨ ਵਾਲੀਆਂ ਹਨ। ਉਹਨਾਂ ਦੇ ਵਿਧਵਾ ਵਿਆਹ ਦੀ ਪਰਵਾਨਗੀ ਵੀ ਦਿਤੀ। ਮਗਰੋਂ ਅੰਗ੍ਰੇਜ਼ਾਂ ਨੇ ਸਤੀ ਪ੍ਰਥਾ ਕਾਨੂੰਨਨ ਬੰਦ ਕਰਕੇ ਇਸ ਦਾ ਅੰਤ ਕਰ ਕੇ ਇਸਤਰੀ ਜਾਤੀ ਤੇ ਮਹਾਂ ਉਪਕਾਰ ਕੀਤਾ।

**ਸਦੂ** : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੇ ਸਤਿਗੁਰੂ ਦਾ

ਹੁਕਮ ਮੰਨ ਕੇ ਸਦਾ ਲਈ ਸ੍ਰੀ ਅੰਮ੍ਰਿਤਸਰ ਵਿਚ ਨਿਵਾਸ ਕਰ ਲਿਆ ਅਤੇ ਇਥੇ ਹੀ ਆਖਰ ਸਰੀਰ ਤਿਆਗਿਆ।

ਸਧਨਾਂ : ਇਹ ਮਧਕਾਲ ਦੇ ਪ੍ਰਸਿਧ ਸੰਤ ਸਨ ਜਿਹਨਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਸਿੰਧ ਨਿਵਾਸੀ ਮੰਨੇ ਜਾਂਦੇ ਹਨ। ਆਪ ਦਾ ਪੇਸ਼ਾ ਕਸਾਈ ਦਾ ਸੀ ਤੇ ਇਹ ਸਾਲਗ੍ਰਾਮ ਦੇ ਪੁਜਾਰੀ ਸਨ। ਇਸੇ ਨਾਲ ਹੀ ਮਾਸ ਤੋਲਿਆ ਕਰਦੇ ਸਨ। ਆਪ ਦੇ ਮਨ ਵਿਚ ਅਜਿਹਾ ਵੈਰਾਗ ਉਤਪੰਨ ਹੋਇਆ ਕਿ ਆਪ ਘਰ ਬਾਰ ਤਿਆਗ ਕੇ ਪ੍ਰਭੂ ਭਗਤੀ ਵਿਚ ਲੀਨ ਹੋ ਗਏ। ਪਰਮਪਦ ਪ੍ਰਾਪਤ ਕਰਕੇ ਅੰਤ ਆਪਣੇ ਮੂਲ ਸ੍ਰੋਤ ਬ੍ਰਹਮ ਵਿਚ ਲੀਨ ਹੋ ਗਏ।

ਸਨਕਾਦਿਕ : ਬ੍ਰਹਮਾਂ ਦੇ ਚਾਰ ਪੁਤਰਾਂ – ਸਨਕ, ਸਨੰਦਨ, ਸਨਾਤਨ ਤੇ ਸਨਤਕੁਮਾਰ – ਨੂੰ ਸੰਖੇਪ ਵਿਚ ਸਨਕਾਦਿਕ ਆਖਿਆ ਜਾਂਦਾ ਹੈ। ਇਹ ਬ੍ਰਹਮਾਂ ਦੇ ਮਸਤਕ ਵਿਚੋਂ ਪੈਦਾ ਹੋਏ ਸਨ। ਜਿਸ ਕਾਰਨ ਇਹਨਾਂ ਨੂੰ ਬ੍ਰਹਮਾਂ ਦੇ ਮਾਨਸ ਜਾਂ ਮਾਨਸਿਕ ਪੁਤਰ ਵੀ ਆਖਿਆ ਜਾਂਦਾ ਹੈ। ਉਸ ਨੇ ਇਹਨਾਂ ਨੂੰ ਪਰਜਾਪਤਿ ਬਨਾਉਣ ਦੇ ਮਨੋਰਥ ਨਾਲ ਪੈਦਾ ਕੀਤਾ ਸੀ ਪਰ ਇਹਨਾਂ ਨੇ ਪ੍ਰਭੂ ਭਗਤੀ ਵਿਚ ਲੀਨ ਰਹਿਣ ਨੂੰ ਤਰਜੀਹ ਦਿਤੀ ਤੇ ਬ੍ਰਹਮਚਾਰੀ ਰਹੇ। ਇਹਨਾਂ ਉਪਰ ਮਾਇਆ ਜਾ ਕਾਲ ਦਾ ਪ੍ਰਭਾਵ ਨਾ ਪਿਆ। ਇਹਨਾਂ ਨੂੰ ਵਿਸ਼ਨੂੰ ਨੇ ਸਦਾ ਜਵਾਨ ਰਹਿਣ ਦਾ ਵਰ ਦਿਤਾ। ਪੌਰਾਣਿਕ ਸਾਹਿਤ ਵਿਚ ਇਹਨਾਂ ਬਾਰੇ ਕਈ ਕਥਾਵਾਂ ਹਨ ਜਿਵੇਂ ਇਹ ਚਾਰੇ ਭਰਾ ਸੰਸਾਰ ਦੀ ਸੈਰ ਕਰਨ ਲਈ ਨਿਕਲੇ। ਫਿਰ ਪ੍ਰਭੂ ਦਰਸ਼ਨ ਹਿਤ ਪਰਲੋਕ ਗਵਾਨ ਕੀਤਾ ਪਰ ਉਥੇ ਦਵਾਰਪਾਲਾ -ਜੈਤੇ ਵਿਜੈ-ਨੇ ਇਹਨਾਂ ਨੂੰ ਅੰਦਰ ਨਾ ਵੜਨ ਦਿਤਾ ਤਾਂ ਇਹਨਾਂ ਨੇ ਦੋਨਾ ਨੂੰ ਸਰਾਪ ਦਿਤਾ । ਉਹ ਦੋਵੇ ਹਰਣਾਖਸ਼ ਤੇ ਹਰਣਾਖ ਬਣੇ, ਦੂਸਰੇ ਜਨਮ ਵਿਚ ਉਹ ਰਾਵਣ ਤੇ ਕੁੰਭ ਕਰਣ ਬਣੇ , ਤੀਜੇ ਜਨਮ ਵਿਚ ਸ਼ਿਸ਼ੁਪਾਲ ਤੇ ਦੰਤਵਕ੍ਰ ਬਣੇ। ਇਹਨਾਂ ਤਿੰਨਾ ਜਨਮਾਂ ਵਿਚ ਉਹਨਾਂ ਨੂੰ ਸਿਧੇ ਰਾਹ ਪਾਉਣ ਲਈ ਸਨਕ ਨੂੰ ਤਿੰਨ ਜਨਮ ਧਾਰਨ ਕਰਨੇ ਪਏ ਪ੍ਰਹਿਲਾਦ, ਹਨੂਮਾਨ ਤੇ ਅਕਰੂਰ ਦਾ। ਇਹਨਾਂ ਤਿੰਨਾਂ ਜਨਮਾਂ ਵਿਚ ਪ੍ਰਭੂ ਇਹਨਾਂ ਦੇ ਅੰਗ ਸੰਗ ਰਹੇ ਰਿਹਾ।

ਸਨੀਚਰ : ਇਹ ਗ੍ਰਹਿ ਮੰਡਲ ਦਾ ਸੱਤਵਾਂ ਗ੍ਰਹਿ ਹੈ ਜੋ ਸੂਰਜ ਤੋ ਲਗਭਗ 88,33,00,000 ਮੀਲ ਦੀ ਦੂਰੀ ਤੇ ਹੈ ਅਤੇ 29 ਸਾਲ 176 ਦਿਨਾਂ ਵਿਚ ਸੂਰਜ ਦੀ ਪ੍ਰਕਰਮਾ ਕਰਦਾ ਹੈ। ਇਹ ਧਾਰਨਾ ਹੈ ਕਿ ਇਹ ਧੀਮੀਗਤੀ ਨਾਲ ਚਲਦਾ ਹੈ। ਇਸ ਦਾ ਰੰਗ ਕਾਲਾ ਹੈ ਤੇ ਇਹ ਕਪੜੇ ਵੀ ਕਾਲੇ ਹੀ ਧਾਰਨ ਕਰਦਾ ਹੈ। ਇਹ ਬਹੁਤ ਚਮਕੀਲਾ ਹੈ। ਇਕ ਕਥਾ ਅਨੁਸਾਰ ਇਹ ਸੂਰਜ ਪੁਤਰ ਹੈ ਜੋ ਛਾਯਾ ਦੀ ਕੁੱਖੋਂ ਜਨਮਿਆ। ਦੂਜੀ ਕਥਾ ਅਨੁਸਾਰ ਇਹ ਬਲਰਾਮ ਤੇ ਰੇਵਤੀ ਦਾ ਪੁਤਰ ਹੈ। ਇਸ ਨੂੰ

ਦੇਵਤਿਆਂ ਦੀ ਸੂਚੀ ਵਿਚ ਸ਼ਾਮਿਲ ਕੀਤਾ ਜਾਂਦਾ ਹੈ। ਇਸ ਨੂੰ ਅਸ਼ੁਭ ਗ੍ਰਹਿ ਮੰਨਿਆ ਗਿਆ ਹੈ ਕਿਉਂਕਿ ਇਸ ਦਾ ਪ੍ਰਭਾਵ ਬਹੁਤ ਮੰਦਾ ਹੈ ਜਿਸ ਕਾਰਨ ਇਸ ਨੂੰ ਕਰੂਰਲੋਚਨ ਜਾਂ ਕਰੂਰ ਦ੍ਰਿਸ਼ਟਿ ਭਾਵ ਮੰਦੀ ਨਜ਼ਰ ਜਾ ਮੰਦੀ ਦ੍ਰਿਸ਼ਟੀ ਵਾਲਾ ਆਖਿਆ ਜਾਂਦਾ ਹੈ।

**ਸਪਤਸਰ** : ਇਸ ਸ਼ਬਦ ਦਾ ਅਰਥ ਹੈ- ਸੱਤ ਸਰੋਵਰ । ਧਰਮ ਗ੍ਰੰਥਾਂ ਵਿਚ ਸਤਿ, ਸੰਤੋਖ, ਦਇਆ, ਧਰਮ, ਧੀਰਜ, ਵੈਰਾਗ ਤੇ ਗਿਆਨ ਰੂਪੀ ਸੱਤ ਸਰੋਵਰਾ ਦੀ ਕਲਪਨਾ ਕੀਤੀ ਗਈ ਹੈ। ਮਨ, ਬੁੱਧੀ, ਚਿੱਤ, ਅਹੰਕਾਰ ਅਤੇ ਤਿੰਨ ਅਵਸਥਾਵਾਂ ਜਾਗ੍ਰਿਤ, ਸ੍ਵਪਨ ਅਤੇ ਸੁਖੋਪਤਿ ਅਥਵਾ ਪੰਜ ਗਿਆਨ ਇੰਦਰੇ ਅਤੇ ਛੇਵਾਂ ਮਨ, ਇਹਨਾਂ ਛੇਵਾਂ ਵਿਚ ਜਿਸ ਪਦਾਰਥ ਗਿਆਨ ਰੂਪ ਦਾ ਦਰਸ਼ਨ ਹੁੰਦਾ ਹੈ, ਨੂੰ ਵੀ ਸਤ ਸਰੋਵਰ ਮੰਨਿਆ ਗਿਆ ਹੈ।

**ਸਪਤਰਿਖਿ** : ਹਿੰਦੂ ਧਰਮ ਗ੍ਰੰਥਾਂ ਵਿਚ ਬੇਅੰਤ ਰਿਖੀਆਂ ਦਾ ਜ਼ਿਕਰ ਹੈ ਪਰ ਪ੍ਰਮੁਖ ਸੱਤ ਹੀ ਮੰਨੇ ਜਾਂਦੇ ਹਨ। ਮਹਾਭਾਰਤ ਵਿਚ ਇਹਨਾਂ ਦੇ ਨਾਂ ਇਹ ਦਿਤੇ ਗਏ ਹਨ- ਮਰੀਚਿ, ਆਤ੍ਰਿ, ਪੁਲਹੁ, ਪੁਲਸਤਯ, ਕ੍ਰਤੂ, ਅੰਗਿਰਾ ਤੇ ਵਸਿਸ਼ਠ ਪਰ ਭਾਗਵਤ ਤੇ ਸ਼ਤਪਥ ਬ੍ਰਾਹਮਣ ਵਿਚ ਇਹਨਾ ਦੇ ਨਾਂ ਇਹ ਮਿਲਦੇ ਹਨ- ਕਸ਼ਯਪ, ਅਤ੍ਰਿ, ਵਸ਼ਿਸਠ, ਵਿਸ਼ਵਾਮਿਤ੍ਰ, ਗੌਤਮ, ਜਮਦਗਨੀ ਤੇ ਭਾਰਤਵਾਜ, ਇਹ ਸਾਰੇ ਰਿਖੀ ਗ੍ਰਿਹਸਥੀ ਸਨ। ਇਹਨਾਂ ਦੀਆਂ ਪਤਨੀਆਂ ਦੇ ਨਾਂ ਹਨ- ਅਦਿਤੀ, ਅਨਸੂਯਾ, ਅਰੁਧੰਤੀ, ਮੇਨਕਾ, ਅਹਲਿਆ, ਰੇਣੂਕਾ ਤੇ ਘ੍ਰਿਤਾਰੀ। ਧਰੂ ਤਾਰੇ ਦੇ ਆਸ ਪਾਸ ਮੰਜੀ ਦੀ ਸ਼ਕਲ ਵਿਚ ਵਿਚਰਣ ਵਾਲੇ ਸੱਤ ਤਾਰਿਆਂ ਦੇ ਸਮੂਹ ਦਾ ਸਬੰਧ ਵੀ ਇਹਨਾਂ ਰਿਸ਼ੀਆਂ ਨਾਲ ਜੋੜਿਆਂ ਜਾਂਦਾ ਹੈ।

**ਸਬਦਬੇਧੀ** : ਇਹ ਬਾਣ ਚਲਾਉਣ ਦੀ ਇਕ ਵਿਧੀ ਸੀ ਜਿਸ ਨਾਲ ਜੋਧੇ ਸ਼ਬਦ ਸੁਣ ਕੇ ਜਾਂ ਅੱਖਾਂ ਬੰਨ੍ਹੀਆਂ ਹੋਣ ਤੇ ਵੀ ਆਵਾਜ਼ ਆਉਣ ਵਾਲੀ ਦਿਸ਼ਾ ਵਿਚ ਤੀਰ ਮਾਰਕੇ ਵੈਰੀ ਨੂੰ ਮਾਰ ਦਿੰਦੇ ਸਨ ਜਾ ਇਛਿਤ ਥਾਂ ਤੇ ਨਿਸ਼ਾਨਾ ਲਗਾ ਦਿੰਦੇ ਸਨ। ਇਤਿਹਾਸ ਵਿਚ ਇਹ ਪ੍ਰਸਿਧ ਹੈ ਕਿ ਚਾਂਦ ਬਰਦਾਈ ਨੇ ਮੁਹੰਮਦ ਗੌਰੀ ਦੇ ਦਰਬਾਰ ਵਿਚ ਅਜਿਹੇ ਢੰਗ ਨਾਲ ਕਵਿਤਾ ਗਾਈ ਕਿ ਅੰਨੇ ਪ੍ਰਿਥਵੀਰਾਜ ਚੌਹਾਨ ਨੇ ਮੁਹੰਮਦ ਗੌਰੀ ਨੂੰ ਇਸ ਵਿਧੀ ਨਾਲ ਤੀਰ ਦਾ ਨਿਸ਼ਾਨਾ ਬਣਾ ਕੇ ਮਾਰਿਆ ਸੀ। ਭਾਈ ਗੁਰਦਾਸ ਜੀ ਨੇ ਇਸ ਸ਼ਬਦ ਨੂੰ ਤਿੰਨ ਅਰਥਾਂ ਵਿਚ ਵਰਤਿਆ ਹੈ। (ੳ) ਕੇਵਲ ਸ਼ਬਦ ਸੁਣ ਕੇ ਬਿਨਾ ਦੇਖਿਆ ਤੀਰ ਨਾਲ ਵਿੰਨ੍ਹਣਾਂ (ਅ) ਹਿਰਦੇ ਨੂੰ ਵਿੰਨ੍ਹਣ ਵਾਲਾ ਗੁਰ ਸ਼ਬਦ (ੲ) ਸ਼ਬਦ ਉਪਰ ਮੁਗਧ ਹੋਕੇ ਆਪਣੇ ਪ੍ਰਾਣ ਨੌਸ਼ਾਵਰ ਕਰਨ ਵਾਲਾ ਭਾਵ ਹਿਰਨ।

**ਸਭਾਗਾ ਸੇਠ** : ਇਹ ਜਾਤ ਦਾ ਅਰੋੜਾ ਗੁਰੂ ਅਰਜਨ ਸਾਹਿਬ ਦਾ ਸ਼ਰਧਾਲੂ ਸਿਖ ਸੀ ਜੋ ਸਿਖਾਂ ਮਨ ਕਰਕੇ ਨਾਮ ਬਾਣੀ ਨਾਲ ਜੁੜਿਆ ਰਹਿ ਕੇ ਤਨ ਨਾਲ ਦੀ ਸੇਵਾ ਕਰਦਾ ਸੀ।

**ਸਮੁੰਦਰ** : ਪੌਰਾਣਿਕ ਸਾਹਿਤ ਵਿਚ ਸਮੁੰਦਰ ਦੀ ਉਤਪਤੀ ਬਾਰੇ ਕਈ ਕਥਾਵਾਂ ਮਿਲਦੀਆਂ ਹਨ ਜਿਵੇਂ ਜਦੋਂ ਸੱਗਰ ਨੇ ਅਸ੍ਵਮੇਧ ਯੱਗ (ਦੇਖੋ) ਕੀਤਾ ਤਾਂ ਇੰਦਰ ਨੇ ਉਸ ਦੇ ਕੁਕਰਮੀ ਤੇ ਉਪਦਰਵੀ ਪੁਤਰਾਂ ਤੋਂ ਬਦਾਲਾ ਲੈਣ ਲਈ ਯੱਗ ਦਾ ਘੋੜਾ ਪਾਤਾਲ (ਦੇਖੋ) ਵਿਚ ਪਹੁੰਚਾ ਦਿਤਾ। ਸੱਗਰ ਦੇ 60000 ਪੁੱਤਰਾਂ ਨੇ ਪਾਤਾਲ ਤੱਕ ਪਹੁੰਚਣ ਲਈ ਧਰਤੀ ਪਾਤਾਲ ਤੱਕ ਪੁੱਟ ਦਿਤੀ ਅਤੇ ਬਾਅਦ ਵਿਚ ਇਸ ਖਾਈ ਦਾ ਨਾ ਸੱਗਰ ਦੇ ਨਾਂ ਤੋਂ ਸਾਗਰ ਹੋ ਗਿਆ। ਇਹ ਖਾਈ ਸਮੁੰਦਰ ਦਾ ਰੂਪ ਧਾਰਨ ਕਰ ਗਈ। ਇਕ ਹੋਰ ਕਥਾ ਅਨੁਸਾਰ ਸਮੁੰਦਰ ਦੀ ਉਤਪਤੀ ਪ੍ਰਿਯਬ੍ਰਤ ਤੋਂ ਹੋਈ ਜੋ ਬ੍ਰਹਮਾ ਦਾ ਪੁਤਰ ਸੀ। ਇਸ ਦੀ ਮਾਤਾ ਦਾ ਨਾਂ ਸਤਰੂਪਾ ਸੀ। ਪ੍ਰਿਯਬ੍ਰਤ ਨੇ ਇਕ ਪ੍ਰਜਵਲਤ ਰੱਥ ਉਪਰ ਚੜ੍ਹਕੇ ਸੂਰਜ ਨੂੰ ਪਕੜਨ ਦਾ ਯਤਨ ਕੀਤਾ ਤੇ ਪ੍ਰਿਥਵੀ ਦੀਆਂ ਸੱਤ ਪ੍ਰਕਰਮਾਂ ਕੀਤੀਆਂ । ਉਸ ਦੀ ਇਛਾ ਸੀ ਕਿ ਧਰਤੀ ਉਪਰ ਸਦਾ ਦਿਨ ਰਹੇ ਤੇ ਰਾਤ ਨੂੰ ਵੀ ਸੂਰਜ ਰੌਸ਼ਨੀ ਦੇਵੇ ਪਰ ਬ੍ਰਹਮਾ ਦੇ ਰੋਕਣ ਤੇ ਉਹ ਰੁਕ ਗਿਆ। ਰੱਥਾਂ ਦੇ ਪਹੀਆਂ ਨਾਲ ਪੁੱਟੀ ਧਰਤੀ ਤੇ ਸੱਤ ਸਮੁੰਦਰ ਬਣ ਗਏ।

ਸਮੁੰਦਰ ਦਾ ਜਲ ਖਾਰਾ ਹੈ। ਇਸ ਬਾਰੇ ਵੀ ਕਥਾਵਾਂ ਹਨ ਜਿਵੇਂ ਜਦੋਂ ਦੈਂਤ ਦੇਵਤਿਆ ਨੂੰ ਕਸ਼ਟ ਦੇ ਕੇ ਸਮੁੰਦਰ ਵਿਚ ਜਾ ਛੁਪੇ ਤਾਂ ਦੇਵਤੇ ਬ੍ਰਹਮਾ ਪਾਸ ਗਏ। ਉਹਨਾਂ ਨੇ ਦੇਵਤਿਆਂ ਨੂੰ ਅਗਸਤ ਰਿਸ਼ੀ ਪਾਸ ਭੇਜਿਆਂ ਤਾਂ ਰਿਸ਼ੀ ਨੇ ਇਕੋ ਵਾਰ ਸਾਰਾ ਸਮੁੰਦਰ ਪੀ ਲਿਆ ਤੇ ਦੇਵਤਿਆ ਨੇ ਤਹਿ ਹੇਠ ਛੁਪੇ ਦੈਂਤਾ ਦਾ ਸੰਘਾਰ ਕਰ ਦਿਤਾ। ਇਉਂ ਸਮੁੰਦਰ ਸੁਕਾਉਣ ਕਾਰਣ ਸਮੁੰਦਰੀ ਜੀਅ ਜੰਤ ਤੜਫਨ ਲੱਗੇ ਤਾਂ ਰਿਸ਼ੀ ਪਾਸੋਂ ਉਹਨਾਂ ਦਾ ਦੁੱਖ ਦੇਖ ਨਾ ਹੋਇਆ। ਉਸ ਨੇ ਮੂਤ ਕੇ ਸਮੁੰਦਰ ਪਾਣੀ ਨਾਲ ਭਰ ਦਿਤਾ ਜਿਸ ਕਾਰਨ ਪਾਣੀ ਖਾਰਾ ਹੈ, ਆਦਿ ਕਈ ਕਥਾਵਾਂ ਹਨ।

ਸਾਗਰ ਮੰਥਨ ਦੀ ਕਥਾ ਬੜੀ ਪ੍ਰਸਿਧ ਹੈ ਕਿ ਦੇਵਤਿਆ ਤੇ ਦੈਂਤਾ ਨੇ ਖੀਰ ਸਾਗਰ ਰਿੜਕ ਕੇ ਚੌਦ੍ਹਾ ਰਤਨ ਕੱਢੇ। ਸੱਤ ਸਮੁੰਦਰ ਮੰਨੇ ਗਏ ਹਨ। – 1. ਦੁੱਧ ਦਾ ਸਮੁੰਦਰ 2. ਦਹੀਂ ਦਾ ਸਮੁੰਦਰ 3. ਘਿਓ ਦਾ ਸਮੁੰਦਰ 4. ਗੰਨੇ ਦੇ ਰਸ ਦਾ ਸਮੁੰਦਰ 5. ਸ਼ਹਿਦ ਦਾ ਸਮੁੰਦਰ 6. ਮਿਠੇ ਪਾਣੀ ਦਾ ਸਮੁੰਦਰ 7. ਖਾਰੇ ਪਾਣੀ ਦਾ ਸਮੁੰਦਰ।

**ਸਮੁੰਦਾ** : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਜੀ ਨੇ ਸਨਮੁਖ ਤੇ ਵੇਮੁਖ ਦਾ ਫਰਕ ਸਮਝਾਇਆ ਕਿ ਨਾਮ-ਸਿਮਰਨ, ਬਾਣੀ ਦਾ ਅਭਿਆਸ, ਦਾਨ ਕਰਨ ਵਾਲੇ, ਅੰਮ੍ਰਿਤ ਵੇਲੇ ਜਾਗ ਕੇ ਗੁਰੂ ਨਾਲ ਲਿਵ ਜੋੜਨ ਵਾਲੇ ਸਨਮੁਖ ਹਨ ਅਤੇ ਜਿਹੜੇ ਕਾਮ ਕ੍ਰੋਧ ਵਿਚ ਲੱਗਿਆਂ ਆਰਜਾ ਗੁਆ ਲੈਂਦੇ ਹਨ, ਉਹ

ਵੇਮੁਖ ਹਨ। ਸਨਮੁਖਾਂ ਉਪਰ ਹਮੇਸ਼ਾ ਸਤਿਗੁਰੂ ਤੇ ਪਰਮਾਤਮਾਂ ਦੀ ਦਇਆ ਰਹਿੰਦੀ ਹੈ।

ਸੰਮਣ : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਬਹੁਤ ਉੱਚੀ ਸੁਰਤਿ ਵਾਲਾ ਸੀ। ਜਦੋਂ ਭਾਈ ਕਪੂਰ ਦੇਵ ਨੇ ਸਤਿਗੁਰੂ ਨੂੰ ਆਪਣੇ ਪਿਆਰੇ ਸਿਖ ਦੇ ਦਰਸ਼ਨ ਕਰਵਾਉਣ ਲਈ ਬੇਨਤੀ ਕੀਤੀ ਤਾਂ ਉਹਨਾਂ ਨੇ ਭਾਈ ਜੀ ਨੂੰ ਭਾਈ ਸੰਮਣ ਪਾਸ ਭੇਜਿਆ। ਉਹਨਾਂ ਨੇ ਇਸ ਦੀ ਖ਼ੂਬ ਸੇਵਾ ਕੀਤੀ। ਉਹ ਬਹੁਤ ਸਾਰੀਆਂ ਮੁੱਲ ਦੀਆਂ ਲਕੜਾ ਲੈ ਕੇ ਆਇਆ। ਉਹ ਟੁਟੀਆਂ ਸਤ ਰੰਜੀਆਂ ਤੇ ਤਪੜਾਂ ਦੀ ਮੁਰੰਮਤ ਕਰ ਰਹੇ ਸਨ। ਭਾਈ ਕਪੂਰ ਦੇਵ ਨੂੰ ਹੈਰਾਨੀ ਹੋਈ ਕਿ ਗੁਰੂ ਕਾ ਪਿਆਰਾ ਨਿਕੰਮੇ ਕਾਰਜਾਂ ਵਿਚ ਉਲਝਿਆ ਹੋਇਆ ਹੈ। ਉਸ ਦੇ ਪੁਛਣ ਤੇ ਭਾਈ ਜੀ ਨੇ ਆਖਿਆ ਸਭ ਭਾਣੇ ਵਿਚ ਹੋ ਰਿਹਾ ਹੈ। ਰਾਤ ਹਰਿ ਜਸ ਕਰਦਿਆ ਗੁਜ਼ਰੀ। ਅਗਲੇ ਦਿਨ ਪਿੰਡ ਦੀਆਂ ਗਊਆ ਚੋਰ ਲੈ ਗਏ ਇਹਨਾਂ ਨੂੰ ਮੁੜ ਪ੍ਰਾਪਤ ਕਰਨ ਲਈ ਵਾਹਰ ਨਾਲ ਭਾਈ ਜੀ ਦਾ ਪੁਤਰ ਵੀ ਚੜ੍ਹਿਆ ਪਰ ਚੋਰਾਂ ਦੀ ਗੋਲ਼ੀ ਨਾਲ ਉਹ ਮਾਰਿਆ ਗਿਆ। ਉਹ ਜੋ ਲਕੜਾਂ ਭਾਈ ਜੀ ਨੇ ਖਰੀਦੀਆਂ ਸਨ, ਚਿਖਾ ਦੇ ਕੰਮ ਆਈਆ ਤੇ ਚਟਾਈਆਂ ਉਪਰ ਮੁਕਾਣਾ ਨੂੰ ਬੈਠਾਇਆ ਗਿਆ। ਭਾਈ ਸੰਮਣ ਨੂੰ ਇਹਨਾਂ ਵਾਪਰਨ ਵਾਲੀਆਂ ਘਟਨਾਵਾਂ ਦਾ ਪਹਿਲਾ ਹੀ ਗਿਆਨ ਸੀ ਪਰ ਉਹਨਾਂ ਨੇ ਇਹਨਾਂ ਨੂੰ ਟਾਲਣ ਲਈ ਅਰਦਾਸ ਨਾ ਕੀਤੀ ਕਿਉਂਕਿ ਭਾਈ ਜੀ ਦਾ ਵਿਸ਼ਵਾਸ ਸੀ ਸਭ ਕੁਝ ਭਾਣੇ ਵਿਚ ਹੋ ਰਿਹਾ ਹੈ ਅਤੇ ਸਰੀਰ ਦੀ ਖੇਡ ਹੀ ਅਜਿਹੀ ਹੈ ਅੱਜ ਹੈ ਕੱਲ ਨਹੀਂ ਹੋਵੇਗਾ। ਇਉਂ ਭਾਈ ਸੰਮਣ ਸਿਖ ਇਤਿਹਾਸ ਵਿਚ ਬ੍ਰਹਮ ਗਿਆਨੀ ਵਜੋਂ ਪ੍ਰਸਿਧ ਹੋਏ।

ਸਰਵਣ : ਭਾਰਤੀ ਜਨ ਜੀਵਨ ਵਿਚ ਸਰਵਣ ਮਾਤਾ ਪਿਤਾ ਦਾ ਪਰਮ ਸੇਵਕ ਹੋਣ ਵਜੋ ਪ੍ਰਸਿਧ ਹੈ ਜਿਸ ਦਾ ਅਸਲੀ ਨਾਂ ਸਿੰਧੁ ਸੀ ਜੋ ਅੰਧਕਮੁਨੀ ਦਾ ਪੁਤਰ ਸੀ। ਵਾਲਮੀਕ ਅਨੁਸਾਰ ਇਸ ਦਾ ਪਿਤਾ ਵੈਸ਼ਯ ਤੇ ਮਾਤਾ ਸ਼ੂਦਰ ਸੀ ਤੇ ਇਹ ਦੋਨੋ ਨੇਤਰ-ਹੀਣ ਸਨ। ਇਸ ਦਾ ਜੀਵਨ ਮਨੋਰਥ ਮਾਪਿਆ ਦੀ ਸੇਵਾ ਸੀ ਇਕ ਵਾਰ ਇਹ ਵਹਿੰਗੀ ਵਿਚ ਬੈਠਾ ਕੇ ਆਪਣੇ ਮਾਪਿਆ ਨੂੰ ਤੀਰਥ ਯਾਤਰਾ ਲਈ ਲੈ ਤੁਰਿਆ। ਸਰਯੂ ਨਦੀ ਤੇ ਪੁੱਜ ਕੇ ਮਾਪਿਆ ਨੂੰ ਇਕ ਰੁੱਖ ਹੇਠਾ ਬੈਠਾ ਕੇ ਆਪ ਪਾਣੀ ਲੈਣ ਲਈ ਨਦੀ ਤੇ ਗਿਆ। ਜਦੋਂ ਪਾਣੀ ਦਾ ਲੋਟਾ ਭਰਨ ਲੱਗਾ ਤਾਂ ਇਸ ਨਾਲ ਲੋਟੇ ਵਿਚੋਂ ਅਜਿਹੀ ਆਵਾਜ਼ ਨਿਕਲੀ ਜਿਸ ਤੋ ਰਾਜਾ ਦਸ਼ਰਥ ਨੇ ਧੋਖਾ ਖਾਧਾ ਕਿ ਸ਼ੇਰ ਪਾਣੀ ਪੀ ਰਿਹਾ ਹੈ। ਉਸ ਨੇ ਸ਼ਬਦ ਬੇਧੀ ਤੀਰ ਮਾਰਿਆ ਜੋ ਇਸ ਦੀ ਛਾਤੀ ਵਿਚ ਵੱਜਾ। ਜਦੋਂ ਦਸ਼ਰਥ ਨੇ ਉਥੇ ਪੁਜ ਕੇ ਸਰਵਣ ਨੂੰ ਤੜਪਦਿਆਂ ਦੇਖਿਆ ਤਾਂ ਪਾਸ਼ਚਾਤਾਪ ਕਰਨ ਲੱਗਾ। ਸਰਵਣ ਨੇ ਉਸ ਨੂੰ ਆਪਣੇ ਮਾਤਾ ਪਿਤਾ ਬਾਰੇ ਦਸਿਆ ਤੇ ਆਪ ਪ੍ਰਾਣ ਤਿਆਗ ਦਿਤੇ। ਜਦੋਂ ਰਾਜੇ ਨੇ ਅੰਧਕਮੁਨੀ ਪਾਸ ਜਾ ਕੇ ਇਸ ਦੁਖਦਾਈ ਘਟਨਾਂ ਬਾਰੇ ਦੱਸਿਆਂ ਤਾਂ ਉਸ ਨੇ ਸਰਾਪ ਦੇ ਦਿਤਾ ਕਿ ਹੇ ਰਾਜਾ ਤੂੰ ਵੀ ਸਾਡੇ ਵਾਂਗੂ ਪੁਤਰ

ਵਿਯੋਗ ਵਿਚ ਤੜਪ ਤੜਪ ਕੇ ਮਰੇਂਗਾ। ਉਹਨਾਂ ਦੋਨਾਂ ਨੇ ਪ੍ਰਾਣ ਤਿਆਗ ਦਿਤੇ। ਸਮਾਂ ਪਾਕੇ ਰਾਜਾ ਦਸ਼ਰਥ ਸ੍ਰੀ ਰਾਮ ਚੰਦਰ ਅਤੇ ਲਛਮਣ ਦੇ ਵਿਯੋਗ ਵਿਚ ਤੜਪਦਾ ਤੜਪਦਾ ਇਸ ਸੰਸਾਰ ਤੋਂ ਚਲਾ ਗਿਆ।

ਸਰੀਤਾ : ਇਸ ਸ਼ਬਦ ਦਾ ਕੋਸ਼ਗਤ ਅਰਥ ਹੈ ਦਾਸੀ, ਗੁਲਾਮ, ਔਰਤ, ਬਾਂਦੀ, ਖੁਦ ਅਗਵਾਹ ਕੀਤੀ ਹੋਈ, ਖੋਹ ਕੇ ਲਿਆਂਦੀ ਗਈ ਔਰਤ। ਜੰਗਾਂ ਯੁਧਾਂ ਵਿਚ ਜਿੱਤ ਕੇ ਪ੍ਰਾਪਤ ਕੀਤੀ ਔਰਤ ਜਾਂ ਵੈਸੇ ਕਿਸੇ ਰਾਜੇ ਦੀ ਰਾਣੀ ਜਾਂ ਔਰਤ ਨੂੰ ਆਪਣੇ ਹਰਮ ਵਿਚ ਪਾ ਲੈਂਦੇ ਸਨ ਤਾਂ ਉਸ ਨੂੰ ਬਾਂਦੀ ਜਾਂ ਸਰੀਤਾ ਨਾਂ ਦਿਤਾ ਜਾਂਦਾ ਸੀ। ਉਸ ਦੀ ਸਮਾਜਿਕ ਅਤੇ ਪਰਿਵਾਰਿਕ ਸਥਿਤੀ ਪਤਨੀਆਂ ਜਾਂ ਰਾਣੀਆਂ ਨਾਲੋਂ ਨੀਵੀਂ ਹੁੰਦੀ ਸੀ ਜਿਵੇਂ ਧਰੂ ਭਗਤ ਦੀ ਮਾਂ ਦੀ ਸਥਿਤੀ ਸੀ।

ਸ੍ਵਾਂਤ : ਦੇਖੋ ਸ੍ਵਾਂਤਿ

ਸ੍ਵਾਂਤਿ : ਇਕ ਵਿਸ਼ੇਸ਼ ਬੂੰਦ ਜਿਸ ਦਾ ਸਬੰਧ ਸ੍ਵਾਂਤਿ ਯੋਗ ਨਾਲ ਹੋਣ ਕਾਰਨ ਇਸ ਨੂੰ ਸ੍ਵਾਂਤਿ ਬੂੰਦ ਆਖਿਆ ਜਾਂਦਾ ਹੈ। ਜੋਤਿਸ਼ ਸ਼ਾਸਤਰ ਅਨੁਸਾਰ ਹਾੜ ਦੇ ਚਾਨਣੇ ਪੱਖ ਦੀਆਂ ਸਾਰੀਆਂ ਥਿਤਾਂ ਨੂੰ ਅਤੇ ਮਾਘ ਦੇ ਮਹੀਨੇ ਦੇ ਹਨੇਰੇ ਪੱਖ ਦੀ ਸੱਤਵੀ ਨੂੰ ਚੰਦ੍ਰਮਾ ਜਦੋਂ ਸ੍ਵਾਂਤਿ ਨਛਤਰ ਤੇ ਆਉਂਦਾ ਹੈ ਤਾਂ ਸ੍ਵਾਂਤਿ ਯੋਗ ਹੁੰਦਾ ਹੈ। ਇਸ ਯੋਗ ਵਿਚ ਪੈਣ ਵਾਲੇ ਮੀਂਹ ਦੀਆਂ ਕਣੀਆ ਨੂੰ ਪਵਿਤਰ ਅਤੇ ਕਲਿਆਣਕਾਰੀ ਮੰਨਿਆ ਗਿਆ ਹੈ। ਲੋਕ ਵਿਸ਼ਵਾਸ ਅਨੁਸਾਰ ਕੇਵਲ ਸ੍ਵਾਂਤਿ ਬੂੰਦ ਪੀਣ ਨਾਲ ਹੀ ਚਾਤ੍ਰਿਕ/ ਪਪੀਹੇ ਦੀ ਪਿਆਸ ਬੁਝਦੀ ਹੈ। ਜੇਕਰ ਸ੍ਵਾਂਤਿ ਬੂੰਦ ਕੇਲੇ ਵਿਚ ਪੈ ਜਾਵੇ ਤਾਂ ਕਪੂਰ, ਸਿੱਪੀ ਵਿਚ ਪੈ ਜਾਵੇ ਤਾਂ ਮੋਤੀ, ਬਾਂਸ ਵਿਚ ਪੈ ਜਾਵੇ ਤਾਂ ਬੰਸਲੋਚਨ ਬਣ ਜਾਂਦੀ ਹੈ। ਭਾਈ ਜਾ ਦਾ ਵਿਚਾਰ ਹੈ ਕਿ ਜੇਕਰ ਸ੍ਵਾਂਤਿ ਬੂੰਦ ਸੱਪ ਦੇ ਮੂੰਹ ਵਿਚ ਪੈ ਜਾਵੇ ਤਾਂ ਜ਼ਹਿਰ ਬਣ ਜਾਂਦੀ ਹੈ।

ਸ੍ਵੇਤੰਬਰ : ਇਹ ਜੈਨੀਆ ਦਾ ਇਕ ਫਿਰਕਾ ਹੈ ਜਿਸ ਦੇ ਸਾਧੂ ਚਿੱਟੇ ਕਪੜੇ ਪਹਿਨਦੇ ਹਨ।

ਸਾਇਰ : ਦੇਖੋ ਸਮੁੰਦਰ

ਸਾਈਦਾਸ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸਨੂੰ ਸਤਿਗੁਰੂ ਨੇ ਸ੍ਰੇਸ਼ਟ ਸਿਖ ਦੇ ਲੱਛਣ ਦੱਸ ਕੇ ਨਾਮ ਸਿਮਰਨ ਕਰਨ ਲਈ ਪ੍ਰਰਨਾ ਦਿਤੀ।

(II) ਇਹ ਸਾਈ ਦਾਸ ਜੜੀਆ ਵੀ ਗੁਰੂ ਅਰਜਨ ਦੇਵ ਜੀ ਦਾ

ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਮਨ ਵਸ ਕਰਨ ਦੀ ਵਿਧੀ ਸਮਝਾਈ ਅਤੇ ਮਨ ਦੀ ਚੰਚਲਤਾ ਦੂਰ ਕਰਨ ਲਈ ਇਸ ਨੂੰ ਗੁਰੂ ਚਰਨਾਂ ਨਾਲ ਜੋੜਨ ਲਈ ਵਾਰ ਵਾਰ ਯਤਨ ਕਰਨ ਲਈ ਆਖਿਆ।

ਸਾਂਈਦਿਤਾ : (1) ਸਾਂਈ ਦਿੱਤਾ ਝੰਝੀਂ ਗੁਰੂ ਅਮਰਦਾਸ ਜੀ ਦਾ ਸਿਖ ਸੀ ਜੋ ਲਾਹੌਰ ਵਾਸੀ ਸੀ। ਸਤਿਗੁਰੂ ਨੇ ਇਸ ਨੂੰ ਨਾਮ ਜਪਣ ਤੇ ਪ੍ਰਭੂ ਨਾਲ ਜੁੜੇ ਰਹਿਣ ਦਾ ਵਰ ਦਿਤਾ।

(2) ਇਹ ਵੋਹਰਾ ਜਾਤ ਦਾ ਕਿਰਤੀ ਸਿਖ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ ਪਰ ਮਨ ਨੂੰ ਸ਼ਾਂਤੀ ਪ੍ਰਾਪਤ ਨਾ ਹੋਣ ਕਾਰਨ ਇਕ ਵਾਰ ਗੁਰੂ ਅਰਜਨ ਦੇਵ ਦੀ ਸ਼ਰਨ ਵਿਚ ਆਇਆ ਤਾਂ ਉਹਨਾਂ ਨੇ ਤਾਮਸੀ ਬਿਰਤੀਆਂ ਤਿਆਗਣ ਦਾ ਉਪਦੇਸ਼ ਦਿੰਦਿਆਂ ਸ੍ਵਾਸ ਸ੍ਵਾਸ ਨਾਮ ਸਿਮਰਨ ਕਰਨ ਲਈ ਆਖਿਆ।

ਸਾਹਬਾਜਪੁਰ : ਇਹ ਇਕ ਕਸਵੇ ਦਾ ਨਾਂ ਹੈ ਜਿਥੇ ਭਾਈ ਸੰਮਣ (ਦੇਖੋ) ਰਹਿੰਦੇ ਸਨ।

ਸਾਹਾਰੂ : ਇਹ ਡੱਲਾ ਵਾਸੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਸਿਖਾਂ ਦੀ ਸੇਵਾ ਕਰਨ ਦਾ ਉਪਦੇਸ਼ ਦਿਤਾ।

ਸਾਧੂ : ਇਹ ਜਾਤ ਦਾ ਘੁੰਮਿਆਰ ਸੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਉਪਦੇਸ਼ ਦਿੱਤਾ ਕਿ ਕੋਈ ਵੀ ਕਾਰਜ ਆਰੰਭ ਕਰਨਾ ਹੋਵੇ ਤਾਂ ਪਹਿਲਾਂ ਪ੍ਰਸ਼ਾਦ ਕਰਕੇ ਅਰਦਾਸ ਕਰਨੀ ਤੇ ਜੋ ਲਾਭ ਹੋਵੇ ਉਸ ਵਿਚੋਂ ਦਸਵੰਧ ਸਤਿਗੁਰੂ ਨਮਿਤ ਦੇਣਾ ਹੈ।

ਸਾਮੀਦਾਸ : ਇਹ ਵਛੇਰ ਜਾਤੀ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੇ ਥਾਨੇਸਰ ਵਿਚ ਗੁਰਮਤਿ ਦਾ ਪ੍ਰਚਾਰ ਕੀਤਾ। ਇਹ ਪਰਿਵਾਰ ਸਹਿਤ ਸਿੱਖਾਂ ਦੀ ਟਹਿਲ-ਸੇਵਾ ਕਰਦਾ ਸੀ। ਇਹ ਕਿਰਤੀ ਸੀ ਅਤੇ ਘਰ ਵਿਚ ਪਾਠ ਭਜਨ ਦਾ ਪ੍ਰਵਾਹ ਚਲਾਈ ਰੱਖਦਾ ਸੀ।

ਸਾਰਸਤ : ਸਰਸਵਤੀ ਨਾਲ ਸਬੰਧ ਰੱਖਣ ਵਾਲੇ ਬ੍ਰਾਹਮਣ ਸਾਰਸਵਤ ਅਖਵਾਉਂਦੇ ਹਨ। ਸਾਰਸਵਤ ਪ੍ਰਦੇਸ ਹਸਤਨਾਪੁਰ ਦੇ ਪੱਛਮ-ਉੱਤਰ ਵਿਚ ਸਥਿਤ ਹੈ। ਇਸ ਪ੍ਰਦੇਸ਼ ਦੇ ਬ੍ਰਾਹਮਣ ਸਾਰਸਤ ਆਖੇ ਜਾਂਦੇ ਹਨ ਜੋ ਪੰਚ ਗੌੜ ਬ੍ਰਾਹਮਣਾਂ ਦੀ ਇਕ ਸ਼ਾਖਾ ਹੈ-ਗੌੜ, ਸਾਰਸਵਤ, ਕੰਨਿਆਕੁਬਜ, ਮੈਥਿਲ ਤੇ ਉਤਕਲ। ਇਹ ਆਪਣੇ ਆਪ ਨੂੰ

ਉੱਚੀ ਕੁੱਲ ਵਾਲੇ ਮੰਨਦੇ ਹਨ।

ਸਾਰਦ : ਦੁਰਗਾ ਦਾ ਇਕ ਨਾਂ, (ਦੇਖੋ ਦੁਰਗਾ)

ਸਾਲਗ੍ਰਾਮ : ਸਾਲਗ੍ਰਾਮ ਨਗਰ ਨੇੜਿਉਂ ਗੰਡਕੀ ਨਦੀ ਵਿਚੋਂ ਨਿਕਲਿਆ ਗੋਲ ਪੱਥਰ, ਜਿਸ ਉਪਰ ਚੱਕਰ ਦਾ ਚਿੰਨ੍ਹ ਬਣਿਆ ਹੁੰਦਾ ਹੈ, ਵਿਸ਼ਨੂੰ ਦੀ ਮੂਰਤੀ ਮੰਨ ਕੇ ਹਿੰਦੂ ਜਗਤ ਵਿਚ ਪੂਜਿਆ ਜਾਂਦਾ ਹੈ। ਤੁਲਸੀ ਬਿਨਾ ਇਸ ਦੀ ਪੂਜਾ ਸੰਭਵ ਨਹੀਂ ਹੈ।

ਸਾਲਗ੍ਰਾਮ ਬਾਰੇ ਕਥਾ ਹੈ ਕਿ ਤੁਲਸੀ ਰਾਧਾ ਦੀ ਇਕ ਸਖੀ ਸੀ ਜਿਸ ਨੂੰ ਉਸ ਨੇ ਸ੍ਰੀ ਕ੍ਰਿਸ਼ਨ ਨਾਲ ਕੇਲ ਕਰਦਿਆਂ ਦੇਖ ਕੇ ਸਰਾਪ ਦਿੱਤਾ ਕਿ ਤੂੰ ਮਨੁੱਖੀ ਸਰੀਰ ਧਾਰਨ ਕਰ ਜਿਸ ਕਰਕੇ ਉਹ ਰਾਜਾ ਧਰਮਵਜ ਦੇ ਘਰ ਜਨਮੀ ਤੇ ਸੰਖਚੂਰ ਰਾਖਸ਼ ਨਾਲ ਉਸਦਾ ਵਿਆਹ ਹੋਇਆ ਜਿਸ ਨੂੰ ਇਹ ਵਰ ਪ੍ਰਾਪਤ ਸੀ ਕਿ ਜਦੋਂ ਤੱਕ ਉਸ ਦੀ ਪਤਨੀ ਦਾ ਸਤ ਭੰਗ ਨਹੀਂ ਹੁੰਦਾ ਕੋਈ ਉਸ ਨੂੰ ਜਿੱਤ ਨਹੀਂ ਸਕੇਗਾ। ਸੰਖਚੂਰ ਨੇ ਦੇਵਤਿਆਂ ਨੂੰ ਹਰਾ ਕੇ ਤਿੰਨ ਲੋਕਾਂ ਤੇ ਅਧਿਕਾਰ ਜਮਾ ਲਿਆ। ਦੇਵਤਿਆਂ ਨੇ ਵਿਸ਼ਨੂੰ ਦੀ ਸ਼ਰਨ ਲਈ ਕਿ ਸਹਾਇਤਾ ਕਰੋ ਤਾਂ ਉਸ ਨੇ ਸ਼ੰਖਚੂਰ ਦਾ ਰੂਪ ਧਾਰਨ ਕਰਕੇ ਤੁਲਸੀ ਦਾ ਸਤ ਭੰਗ ਕਰ ਦਿੱਤਾ। ਤੁਲਸੀ ਨੇ ਪਤਾ ਲੱਗਣ ਤੇ ਵਿਸ਼ਨੂੰ ਨੂੰ ਸਰਾਪ ਦਿੱਤਾ ਕਿ ਤੂੰ ਪੱਥਰ ਹੋ ਜਾਹ। ਵਿਸ਼ਨੂੰ ਨੇ ਆਖਿਆ ਕਿ ਤੂੰ ਵੀ ਸਰੀਰ ਨੂੰ ਛੱਡ ਕੇ ਸਦਾ ਲਈ ਲਕਸ਼ਮੀ ਵਾਂਗ ਮੇਰੀ ਪ੍ਰਿਯ ਰਹੇਂਗੀ। ਤੇਰੇ ਸਰੀਰ ਵਿਚੋਂ ਗੰਡਕਾ ਨਦੀ ਤੇ ਕੇਸਾਂ ਤੋਂ ਤੁਲਸੀ ਦਾ ਬੂਟਾ ਪੈਦਾ ਹੋਵੇਗਾ। ਦੋਹਾਂ ਦੇ ਆਪਸੀ ਸਰਾਪ ਕਰਕੇ ਵਿਸ਼ਨੂੰ ਸਾਲਗ੍ਰਾਮ ਹੋਏ ਜੋ ਗੰਡਕਾ ਨਦੀ ਵਿਚੋਂ ਮਿਲਦੇ ਹਨ ਤੇ ਤੁਲਸੀ ਬੂਟਾ ਬਣੀ ਜਿਸ ਬਿਨਾਂ ਵਿਸ਼ਨੂੰ/ਸਾਲਗ੍ਰਾਮ ਦੀ ਪੂਜਾ ਅਧੂਰੀ ਮੰਨੀ ਜਾਂਦੀ ਹੈ। ਬਹੁਤੇ ਵੈਸ਼ਨਵ ਵਿਸ਼ਨੂੰ ਅਤੇ ਤੁਲਸੀ ਦਾ ਵਿਆਹ ਬੜੀ ਧੂੰਮਧਾਮ ਨਾਲ ਕਰਦੇ ਹਨ ਅਤੇ ਗਲ਼ ਵਿਚ ਤੁਲਸੀ ਦੀ ਲੱਕੜੀ ਦੀ ਮਾਲਾ ਅਤੇ ਕੰਠੀ ਧਾਰਨ ਕਰਦੇ ਹਨ।

ਸਿਕਲੀਗਰ : ਪੰਜਾਬ ਦਾ ਖਾਨਾਬਦੋਸ਼ ਕਬੀਲਾ ਹੈ ਜੋ ਚਾਕੂ, ਛੁਰੀ, ਰੰਬੀ, ਦਾਤਰੀ ਅਤੇ ਖੇਤੀਬਾੜੀ ਦੇ ਨਾਲ ਸਬੰਧਤ ਲੋਹੇ ਦੇ ਸੰਦ ਤਿਆਰ ਕਰਨ ਵਿਚ ਮਾਹਿਰ ਹੈ। ਇਹ ਲੋਕ ਧਾਤ ਦੀਆਂ ਚੀਜ਼ਾਂ ਨੂੰ ਸਿਕਲ ਕਰਦੇ ਹਨ, ਭਾਵ ਉਹਨਾਂ ਦਾ ਜੰਗ ਉਤਾਰਦੇ ਸਨ, ਚਮਕਾਉਂਦੇ ਸਨ ਅਤੇ ਸਾਫ ਕਰਦੇ ਸਨ। ਇਸ ਕਾਰਨ ਇਹ ਲੋਕ ਸਿਕਲੀਗਰ ਆਖੇ ਜਾਂਦੇ ਹਨ। ਇਹ ਲੋਕ ਆਮ ਤੌਰ ਤੇ ਪਿੰਡਾਂ ਤੋਂ ਬਾਹਰ ਕੱਖਾਂ ਕਾਨਿਆਂ ਦੀਆਂ ਝੁੱਗੀਆਂ ਬਣਾ ਕੇ ਠਹਿਰਦੇ ਹਨ ਅਤੇ ਕੂਚ ਕਰਨ ਵੇਲੇ ਇਹ ਸਮੱਗਰੀ ਪੁੱਟ ਕੇ ਨਾਲ ਲੈ ਜਾਂਦੇ ਹਨ। ਫਿਰ ਅਗਲੇ ਪੜਾ ਤੇ ਰਿਹਾਇਸ਼ ਲਈ ਪ੍ਰਬੰਧ ਕਰਦੇ ਹਨ। ਇਹ ਕਦੇ ਪੱਕਾ ਟਿਕਾਣਾ ਨਹੀਂ ਬਣਾਉਂਦੇ। ਇਹ ਆਪਣੇ ਪਿੱਛਾ ਰਾਜਪੂਤਾਂ ਨਾਲ ਜੋੜਦੇ ਹਨ।

ਇਹਨਾਂ ਦੇ ਪੁਰਖੇ ਪੰਜਾਬ ਤੇ ਹਰਿਆਣਾ ਵਿਚ ਆ ਵਸੇ। ਇਹਨਾਂ ਟੱਪਰੀਵਾਸਾਂ ਦੀਆਂ ਰਵਾਇਤਾਂ ਅਨੁਸਾਰ ਲੁਬਾਣੇ, ਬਾਜ਼ੀਗਰ ਤੇ ਸਿਕਲੀਗਰ ਇਕ ਵੰਸ਼ ਵਿਚੋਂ ਹਨ। ਸ਼ਿਕਲੀਗਰਾਂ ਅਨੁਸਾਰ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਮੁਗਲਾਂ ਨਾਲ ਯੁੱਧ ਕਰਨ ਲਈ ਹਥਿਆਰਾਂ ਦੀ ਲੋੜ ਪਈ ਤਾਂ ਉਹਨਾਂ ਨੇ ਮਾਰਵਾੜ ਤੋਂ ਕੁਝ ਲੋਹਾਰ ਮੰਗਵਾਏ। ਉਹ ਪੂਰੀ ਸ਼ਰਧਾ ਨਾਲ ਹਥਿਆਰਾਂ ਤੇ ਸ਼ਿਕਲ ਕਰਦੇ ਸਨ ਜਿਹਨਾਂ ਨੂੰ ਸਤਿਗੁਰੂ ਨੇ ਪ੍ਰਸੰਨ ਹੋ ਕੇ ਸ਼ਿਕਲੀਗਰ ਨਾਂ ਪ੍ਰਦਾਨ ਕੀਤਾ। ਇਹਨਾਂ ਦਾ ਮੁੱਖ ਧੰਦਾ ਲੋਹਾਰਾ ਕੰਮ ਹੈ। ਇਹ ਮੁੱਦਤਾਂ ਤੋਂ ਚਾਕੂ, ਛੁਰੀਆਂ, ਤਲਵਾਰਾਂ, ਖੰਡੇ, ਬਰਛੇ, ਛਬੀਆਂ ਤੇ ਕੁਹਾੜੇ ਬਣਾਉਂਦੇ ਰਹੇ ਹਨ।

ਸਿਧ : ਇਹ ਪ੍ਰਾਚੀਨ ਕਾਲ ਦੇ ਪ੍ਰਸਿੱਧ ਧਾਰਮਿਕ ਵਿਅਕਤੀ ਸਨ ਜਿਹਨਾਂ ਨੇ ਤਪ ਸਾਧਨਾ ਦੁਆਰਾ ਅਲੌਕਿਕ ਸ਼ਕਤੀਆਂ ਸਿਧੀਆਂ ਪ੍ਰਾਪਤ ਕਰ ਲਈਆ ਸਨ। ਇਹਨਾਂ ਦਾ ਆਮ ਲੋਕਾਂ ਦੇ ਜੀਵਨ ਉਪਰ ਕਾਫੀ ਗਹਿਰਾ ਪ੍ਰਭਾਵ ਪਿਆ। ਇਹਨਾ ਦਾ ਆਦਿ ਬੁੱਧ ਧਰਮ ਨਾਲ ਜੋੜਿਆ ਜਾਂਦਾ ਹੈ। ਬੁਧ ਜੀ ਦੇ ਨਿਰਵਾਣ ਉਪ੍ਰੰਤ ਇਹਨਾਂ ਦੇ ਮਤ ਦਾ ਬਹੁਤ ਪ੍ਰਚਾਰ ਤੇ ਪ੍ਰਸਾਰ ਹੋਇਆ। ਅਸਲ ਵਿਚ ਇਹਨਾਂ ਦਾ ਉਦਭਵ ਵੈਦਿਕ ਕਰਮ ਕਾਂਡਾਂ ਦੀ ਜਟਿਲਤਾ ਤੇ ਹਿੰਸਾ ਦੀ ਪ੍ਰਤਿਕਿਰਿਆ ਦੇ ਰੂਪ ਵਿਚ ਹੋਇਆ। ਸਮਾਂ ਪਾ ਕੇ ਬੁਧ ਧਰਮ ਦੋ ਭਾਗਾਂ ਵਿਚ ਵੰਡਿਆ ਗਿਆ। ਹੀਨਯਾਨ ਤੇ ਮਹਾਯਾਨ ਦੋ ਸੰਪ੍ਰਦਾਇ ਪ੍ਰਸਿਧ ਹਨ। ਮਹਾਯਾਨ ਵਾਲੇ ਉਦਾਰਵਾਦੀ ਸਨ ਤੇ ਹਰ ਇਕ ਨੂੰ ਨਿਰਵਾਣ ਦਾ ਅਧਿਕਾਰੀ ਮੰਨਦੇ ਸਨ ਪਰ ਹੀਨਯਾਨ ਵਾਲੇ ਸੰਕੀਰਨ ਸਨ ਜੋ ਕੇਵਲ ਸੰਨਿਆਸੀਆਂ, ਵੈਰਾਗੀਆਂ ਤੇ ਵਿਰਕਤਾਂ ਨੂੰ ਹੀ ਨਿਰਵਾਣ ਦਾ ਅਧਿਕਾਰੀ ਮੰਨਦੇ ਸਨ। ਮੰਤਰ ਜਾਪ ਵੱਲ ਵਧੇਰੇ ਧਿਆਨ ਦੇਣ ਕਾਰਨ ਮਹਾਯਾਨ ਵਿਚੋਂ ਮੰਤਰਯਾਨ ਦਾ ਵਿਕਾਸ ਹੋਇਆ। ਅੱਗੋਂ ਉਸ ਦੀਆਂ ਦੋ ਸਾਖਾਵਾਂ ਹਨ : ਸਹਿਜਯਾਨ ਤੇ ਵਜਰਯਾਨ। ਵਜਰਯਾਨ ਵਿਚੋਂ ਵਾਗਮਾਰਗੀ ਪਨਪੇ। ਜਿਹਨਾਂ ਸਾਧਕਾ ਨੇ ਮੰਤਰ ਜਾਪ ਨਾਲ ਅਲੌਕਿਕ ਸ਼ਕਤੀਆਂ ਪ੍ਰਾਪੰਤ ਕੀਤੀਆਂ ਉਹ ਸਿੱਧ ਅਖਵਾਏ। ਬਹੁਤੇ ਸਿੱਧ ਪਛੜੀਆਂ ਸ਼੍ਰੇਣੀਆਂ ਵਿਚੋਂ ਸਨ। ਇਹਨਾਂ ਸਿੱਧਾ ਦੀ ਗਿਣਤੀ 84 ਮੰਨੀ ਗਈ ਹੈ ਪਰ ਇਹਨਾਂ ਦੇ ਨਾਵਾਂ ਵਿਚ ਫਰਕ ਹੈ ਜੋ ਵਿਦਵਾਨਾਂ ਦੁਆਰਾ ਦਿਤੀਆਂ ਸੂਚੀਆਂ ਵਿਚੋਂ ਸਪਸ਼ਟ ਦੇਖਿਆ ਜਾ ਸਕਦਾ ਹੈ। ਇਹ ਨਾਂ ਹਨ - ਲੂਹਿਪਾ, ਲਾਲੀਪਾ, ਬਿਰੂਪਾ, ਡੋਂਭਿਪਾ, ਸ਼ਵਰੀਪਾ, ਸਰਹੱਪਾ, ਕੰਕਾਲੀਪਾ, ਮਨੀਪਾ, ਗੋਰਕਸ਼ਪਾ, ਚੌਰੰਗੀਪਾ, ਵੀਣਾਪਾ, ਸ਼ਾਂਤਿਪਾ, ਤੰਤਿਪਾ, ਚਮਰਿਪਾ, ਖੜਗਪਾ, ਨਾਗਾਰੁਜਨ, ਕਣਹਪਾ, ਕਰਣਰਿਪਾ, ਥਗਨਭਪਾ, ਨਾਰੋਪਾ, ਸ਼ੀਲਪਾ, ਤਿਲੇਪਾ, ਛਤ੍ਰਪਾ, ਭਦ੍ਰਪਾ, ਦੋਖੰਧਿਪਾ, ਅਜੋਗਿਪਾ, ਕਾਲਪਾ, ਧੋਭੀਪਾ, ਕੰਕਣਪਾ, ਡੋਗਿਪਾ, ਭਦੇਪਾ, ਤੰਧੇਪਾ, ਕੁਕੁੱਰਿਪਾ, ਕੁਚਿਪਾ, ਧਰਮਪਾ, ਮਹੀਪਾ, ਅਚਿਤਿਪਾ, ਭਲਹਪਾ, ਨਲਿਨਪਾ, ਭੂਸ਼ਕਪਾ, ਇੰਦ੍ਰਭੂਤਿ, ਮੇਕੋਪਾ, ਕੁਠਲਿਪਾ, ਜਾਲੰਧਰਪਾ, ਗਹੁਲਪਾ, ਘਰਵਰਿਪਾ, ਨਿਰਗੁਣਪਾ, ਜਯਾਨੰਤ, ਚਰਪਟਪਾ, ਚੰਪਕਪਾ,

ਭਿਖਨਪਾ, ਭਲਿਪਾ, ਕੁਮਰਿਪਾ, ਚੰਵਰਿਪਾ, ਮਣਿਭਦ੍ਰਾ (ਯੋਗਨੀ) ਕਨਖਲਾਪਾ, (ਯੋਗਨੀ) ਕਲਕਲਪਾ, ਕੰਤਾਲੀਪਾ, ਧਹੁਰਿਪਾ, ਉਧਰਿਪਾ, ਕਪਾਲਪਾ, ਕਿਲਲਾ, ਸਾਗਰਪਾ, ਸਰਵਭਕਸ਼ਪਾ, ਨਾਗਬੋਧਿਪਾ, ਦਾਰਿਕਪਾ, ਪਤੁਲਿਪਾ, ਪਨਹਪਾ, ਕੋਕਾਲਿਪਾ, ਅਨੰਗਪਾ, ਲਕਸ਼ਮੀਕਰਾ (ਯੋਗਨੀ) ਸਮੁੰਦਪਾ, ਭਲਿਪਾ, ਰਤਨਪਾ, ਲਾਲਪਾ, ਧਨਿਪਾ।

ਸਿਧੀ : ਦੇਖੋ ਅਸਟਦਸ

ਸਿੰਧੀ : ਅਟਕ ਦਰਿਆ, ਸਿੰਧ ਦਰਿਆ ਦੇ ਕਿਨਾਰੇ ਨਾਲ ਲਗਦੇ ਇਸ ਪ੍ਰਦੇਸ ਦਾ ਨਾਂ ਸਿੰਧ ਹੈ ਜੋ ਹੁਣ ਪਾਕਿਸਤਾਨ ਵਿਚ ਹੈ। ਇਥੋਂ ਦੇ ਵਸਨੀਕਾਂ ਨੂੰ ਸਿੰਧੀ ਆਖਿਆ ਜਾਂਦਾ ਹੈ। ਇਹਨਾਂ ਵਿਚ ਸਹਿਜਧਾਰੀ ਸਿਖਾਂ ਦੀ ਗਿਣਤੀ ਕਾਫ਼ੀ ਹੈ। ਕਈ ਸੰਪ੍ਰਦਾਈ ਗਿਆਨੀ ਇਸ ਸ਼ਬਦ ਦਾ ਅਰਥ ਸਿੰਧੀ ਜਾਤੀ ਦੇ ਫ਼ਕੀਰ ਕਰਦੇ ਹਨ।

ਸਿੰਮ੍ਰਿਤਿ : ਇਸ ਸ਼ਬਦ ਦਾ ਅਰਥ ਹੈ ਯਾਦਦਾਸ਼ਤ। ਇਹ ਨਾਂ ਉਹਨਾਂ ਗ੍ਰੰਥਾਂ ਨੂੰ ਦਿਤਾ ਗਿਆ ਹੈ ਜੋ ਭਾਰਤੀ ਰਿਸ਼ੀਆਂ ਨੇ ਆਪਣੇ ਪੂਰਵਜਾਂ ਦੇ ਉਪਦੇਸ਼ਾਂ ਅਤੇ ਵੇਦ ਵਾਕਾਂ ਨੂੰ ਯਾਦ ਕਰਕੇ ਲਿਖੇ ਹਨ। ਇਹਨਾਂ ਧਰਮਗ੍ਰੰਥਾਂ ਦੀ ਗਿਣਤੀ ਅਨਿਸਚਿਤ ਹੈ ਪਰ ਇਕੱਤੀ ਪ੍ਰਮੁੱਖ ਮੰਨੇ ਗਏ ਹਨ : ਮਨੁਸਿਮ੍ਰਿਤਿ, ਯਾਗਵਲਕਯ, ਲਘੁਅਤ੍ਰਿ, ਅਤ੍ਰਿ, ਵ੍ਰਿਧਅਤ੍ਰਿ, ਵਿਸ਼ਨੂੰ, ਲਘੁਹਾਰੀਤ, ਵ੍ਰਿਧਹਾਰੀਤ, ਔਸ਼ਨਸੰਹਿਤਾ, ਆਂਗਿਰਸ, ਯਮ, ਸੰਵਤੰ, ਕਾਤਯਾਯਨ, ਵ੍ਰਿਹਸਪਤਿ, ਪਾਰਾਸ਼ਰ, ਵ੍ਰਿਹਤਪਾਰਾਸ਼ਰੀ, ਵਯਾਸ, ਲਘੁਵਯਾਸ, ਸੰਖ, ਲਿਖਿਤ, ਦਕਸ਼, ਗੌਤਮ, ਵ੍ਰਿਧਗੌਤਮ, ਸ਼ਾਂਤਤਿਪ, ਵਾਸ਼ਿਸ਼ਠ, ਪੁਲਸਤਯ, ਬੁਧ, ਕਸ਼ਯਪ ਅਤੇ ਨਾਰਦ ਸਿਮ੍ਰਿਤਿ।

ਸਿਰੀਚੰਦ : ਇਹ ਸ੍ਰੀ ਗੁਰੂ ਨਾਨਕ ਸਾਹਿਬ ਦੇ ਜੇਠੇ ਸਾਹਿਬਜ਼ਾਦੇ ਤੇ ਪੰਜਾਬ ਵਿਚ ਉਦਾਸੀ ਸੰਪ੍ਰਦਾਇ ਦੇ ਥਾਨੀ ਸਨ ਜਿਹਨਾਂ ਦਾ ਜਨਮ ਭਾਦੋਂ ਸੁਦੀ 9 ਸੰਮਤ 1551 ਬਿਕਰਮੀ ਨੂੰ ਮਾਤਾ ਸੁਲੱਖਣੀ ਦੀ ਕੁੱਖੋਂ ਸੁਲਤਾਨਪੁਰ ਲੋਧੀ ਵਿਖੇ ਹੋਇਆ। ਆਪ ਨੇ ਬਚਪਨ ਇਥੇ ਗੁਜ਼ਾਰਿਆ ਤੇ ਅਤੀਤ ਬਣ ਗਏ। ਭੂਆ ਤੇ ਫੁਫੜ ਜੀ ਦੇ ਗੁਜ਼ਰਨ ਮਗਰੋਂ ਆਪਣੇ ਨਾਨਕੇ ਪਿੰਡ ਪੱਖੋ ਕੇ ਰੰਧਾਵੇ ਆ ਗਏ। ਗੁਰੂ ਨਾਨਕ ਸਾਹਿਬ ਨੇ ਉਦਾਸੀਆ ਕਰਨ ਉਪ੍ਰੰਤ ਆਪਣੇ ਉਮਰ ਦੇ ਆਖਰੀ 17 ਵਰ੍ਹੇ ਕਰਤਾਰਪੁਰ ਵਿਖੇ ਬਤੀਤ ਕੀਤੇ। ਆਪ ਨੇ ਸਤਿਗੁਰੂ ਦੇ ਜੋਤੀ ਜੋਤਿ ਸਮਾਉਣ ਮਗਰੋਂ ਸਭ ਕੁਝ ਆਪਣੇ ਛੋਟੇ ਭਰਾ ਬਾਬਾ ਲਖਮੀ ਚੰਦਾ ਜੀ ਨੂੰ ਸੌਂਪ ਦਿਤਾ ਅਤੇ ਆਪ ਪਠਾਨਕੋਟ ਨੇੜੇ ਪਿੰਡ ਬਾਰਠ ਵਿਖੇ ਆ ਬਿਰਾਜੇ। ਇਥੇ ਇਹਨਾਂ ਨੇ ਉਦਾਸੀ ਸੰਪ੍ਰਦਾਇ ਨੂੰ ਵਿਕਸਿਤ ਕੀਤਾ। ਗੁਰੂ ਨਾਨਕ ਸਾਹਿਬ ਦੇ ਜੇਠੇ ਸਾਹਿਬਜ਼ਾਦੇ ਹੋਣ ਕਾਰਨ ਆਪ ਗੁਰੂ ਨਾਨਕ ਗੱਦੀ ਉਪਰ ਆਪਣਾ ਹੱਕ ਸਮਝਦੇ ਸਨ ਪਰ ਸਤਿਗੁਰੂ ਨੇ ਸੁਯੋਗ ਵਿਅਕਤੀ ਭਾਈ ਲਹਿਣਾ

ਜੀ ਨੂੰ ਗੁਰ ਗੱਦੀ ਬਖਸ਼ ਕੇ ਗੁਰੂ ਅੰਗਦ ਬਣਾ ਦਿਤਾ ਤਾਂ ਬਾਬਾ ਸਿਰੀਚੰਦ ਜੀ ਬਹੁਤ ਨਰਾਜ਼ ਹੋਏ। ਆਪ ਗੁਰਬਾਣੀ ਤੇ ਉਦਾਸੀਮਤ ਦਾ ਪ੍ਰਚਾਰ ਕਰਨ ਲਈ ਅੰਮ੍ਰਿਤਸਰ, ਪੋਠੋਹਾਰ, ਕਾਬੁਲ, ਕੰਧਾਰ, ਸਿੰਧ ਦੇ ਨਾਲ ਲਗਦੇ ਪਹਾੜੀ ਇਲਾਕਿਆ ਵਿਚ ਗਏ। ਇਹ ਪ੍ਰਚਾਰ ਯਾਤਰਾ ਬਿਰਧ ਅਵਸਥਾ ਤੱਕ ਚਲਦੀ ਰਹੀ। ਸੰਨ 1624 ਈ. ਵਿਚ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਆਪ ਨੂੰ ਮਿਲਣ ਆਏ। ਬਾਬਾ ਜੀ ਨੇ ਗੁਰੂ ਸਾਹਿਬ ਦੇ ਸਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਨੂੰ ਉਹਨਾਂ ਪਾਸੋਂ ਮੰਗ ਲਿਆ। ਸਮਾਂ ਪਾਕੇ ਇਹਨਾਂ ਨੇ ਬਾਬਾ ਗੁਰਦਿੱਤਾ ਜੀ ਨੂੰ ਉਦਾਸੀ ਸੰਪ੍ਰਦਾਇ ਦਾ ਉਤਰਾਧਿਕਾਰੀ ਨਿਯੁਕਤ ਕਰ ਦਿਤਾ ਜਿਹਨਾਂ ਦੀ ਅਗਵਾਈ ਵਿਚ ਇਸ ਸੰਪ੍ਰਦਾਇ ਦਾ ਬਹੁਤ ਵਿਕਾਸ ਹੋਇਆ। ਬਾਬਾ ਸਿਰੀਚੰਦ ਲਗਭਗ 150 ਸਾਲ ਉਮਰ ਭੋਗ ਕੇ ਬ੍ਰਹਮਲੀਨ ਹੋਏ।

ਸਿਵ : ਹਿੰਦੂ ਧਰਮ ਦੇ ਤਿੰਨ ਪ੍ਰਮੁਖ ਦੇਵਤੇ ਹਨ : ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ। ਸ਼ਿਵਜੀ ਸ੍ਰਿਸ਼ਟੀ ਦਾ ਸੰਘਾਰ ਕਰਦਾ ਹੈ ਜਿਸ ਕਾਰਨ ਭਾਰਤੀ ਧਾਰਮਿਕ ਸਾਹਿਤ ਵਿਚ ਇਸ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ। ਇਸ ਨੂੰ ਮਹਾ ਦੇਵ ਤੇ ਮਹੇਸ਼ ਵੀ ਆਖਿਆ ਜਾਂਦਾ ਹੈ । ਇਸ ਨੂੰ ਸਰਵ ਸ਼ਕਤੀ ਸੰਪੰਨ ਪਰਮ ਤੱਤ ਆਖਿਆ ਗਿਆ ਹੈ। ਇਸ ਨੂੰ ਯੋਗੀਰਾਜ ਵੀ ਆਖਦੇ ਹਨ। ਇਸ ਦਾ ਨਿਵਾਸ ਸਥਾਨ ਕੈਲਾਸ਼ ਪਰਬਤ ਹੈ। ਇਸਦਾ ਵਾਹਣ ਨੰਦੀ ਬਲਦ ਹੈ। ਇਸ ਦਾ ਆਸਣ ਸ਼ੇਰ ਦੀ ਖੱਲ ਉਪਰ ਹੈ ਤੇ ਇਸ ਦੇ ਸੀਸ ਤੇ ਲੰਮੀਆ ਜਟਾਵਾਂ ਹਨ ਜਿਹਨਾਂ ਵਿਚ ਚੰਦਰਮਾਂ ਜੜਿਆ ਹੋਇਆ ਹੈ। ਇਸ ਦੇ ਮਸਤਕ ਵਿਚ ਤੀਸਰਾ ਨੇਤ੍ਰ ਹੈ ਜਿਸ ਦੇ ਖੁਲ੍ਹਣ ਨਾਲ ਜਗਤ ਵਿਚ ਪਰਲੋ ਆ ਜਾਂਦੀ ਹੈ। ਮਸਤੇ ਹੋਏ ਕਾਮ ਦੇਵਤਾ ਨੂੰ ਸ਼ਿਵ ਨੇ ਇਸ ਨੇਤ੍ਰ ਨਾਲ ਭਸਮ ਕਰ ਦਿਤਾ ਸੀ। ਸ਼ਿਵਜੀ ਦਾ ਗਲ਼ਾ ਨੀਲਾ ਹੈ ਕਿਉਂਕਿ ਸਾਗਰ-ਮੰਥਨ ਸਮੇਂ ਕਾਲਕੂਟ (ਜ਼ਹਿਰ) ਨਿਕਲਿਆ ਸੀ ਜਿਸ ਨੂੰ ਪਾਨ ਕਰਕੇ ਇਸਨੇ ਜਗਤ ਨੂੰ ਵਿਨਾਸ਼-ਲੀਲਾ ਤੋਂ ਬਚਾ ਲਿਆ। ਉਸ ਕਾਲਕੂਟ ਨੂੰ ਇਸ ਨੇ ਆਪਣੇ ਗਲ ਵਿਚ ਰੋਕੀ ਰਖਿਆ ਜਿਸ ਕਾਰਨ ਗਲ਼ਾ ਨੀਲਾ ਹੋ ਗਿਆ ਤੇ ਇਸ ਦਾ ਇਕ ਨਾਂ ਨੀਲ ਕੰਠ ਪ੍ਰਸਿਧ ਹੋਇਆ। ਇਸ ਦੇ ਗਲ਼ ਤੇ ਬਾਹਾਂ ਦੁਆਰੇ ਨਾਗ ਲਿਪਟੇ ਰਹਿੰਦੇ ਹਨ। ਇਸ ਦੇ ਸਰੀਰ ਉਪਰ ਭਸਮ ਤੇ ਹੱਥ ਵਿਚ ਤ੍ਰਿਸ਼ੂੱਲ ਧਾਰਨ ਕੀਤਾ ਹੋਇਆ ਹੈ। ਇਸ ਦੇ ਖੱਬੇ ਹੱਥ ਪਾਰਵਤੀ ਰਹਿੰਦੀ ਹੈ ਤੇ ਇਸ ਦੁਆਲੇ ਹਮੇਸ਼ਾ ਗਣ ਰਹਿੰਦੇ ਹਨ। ਇਸ ਦੇ ਧਨੁਸ਼ ਦਾ ਨਾਂ ਪਿਨਾਕ ਹੈ। ਇਸ ਦੇ ਦੋ ਪੁਤਰ ਹਨ- ਗਣੇਸ਼ ਤੇ ਕਾਰਤਿਕੇਯ।

ਭਾਰਤੀ ਸਾਹਿਤ ਵਿਚ ਇਸ ਨੂੰ ਨਟਰਾਜ ਦੇ ਰੂਪ ਵਿਚ ਚਿਤਰਿਆ ਗਿਆ ਹੈ। ਇਥੇ ਇਹ ਚਤੁਰਭੁਜ ਹੈ। ਇਸ ਦੇ ਇਕ ਹੱਥ ਵਿਚ ਡਮਰੂ, ਦੂਸਰੇ ਵਿਚ ਅਗਨੀ, ਤੀਸਰੇ ਵਿਚ ਨਿਰਭਯ ਭਾਵ ਦੀ ਮੁਦ੍ਰਾ ਤੇ ਚੌਥਾ ਸੰਕੇਤ ਕਰਨ ਦੀ ਅਵਸਥਾਂ ਵਿਚ ਹੁੰਦਾ ਹੈ। ਇਸ ਨੂੰ ਸੰਗੀਤ ਤੇ ਨਾਟਕਕਲਾ ਦਾ ਸੁਆਮੀ ਮੰਨਿਆ ਜਾਂਦਾ ਹੈ। ਇਸ ਦਾ ਨਸ਼ੇ ਦੀ ਅਵਸਥਾ ਵਿਚ ਕੀਤਾ ਤਾਂਡਵ ਨਾਚ ਬਹੁਤ ਪ੍ਰਸਿਧ ਹੈ। ਇਸ ਤੋਂ ਇਲਾਵਾ ਸ਼ਿਵਜੀ

ਨੂੰ ਭਿਆਨਕ ਰੂਪ ਵਿਚ ਵੀ ਚਿਤਰਿਆ ਗਿਆ ਹੈ ਜੋ ਵਿਨਾਸ਼ਕਾਰੀ ਬਿਰਤੀ ਦਾ ਪ੍ਰਤੀਕ ਹੈ। ਇਸ ਰੂਪ ਵਿਚ ਇਹ ਸ਼ਮਸ਼ਾਣ ਤੇ ਯੁਧਭੂਮੀ ਆਦਿ ਸਥਾਨਾਂ ਵਿਚ ਨਿਵਾਸ ਕਰਦਾ ਹੈ। ਇਸ ਦੇ ਗਲ ਵਿਚ ਮਨੁਖੀ ਸਿਰਾਂ ਦੀ ਮਾਲਾ ਹੁੰਦੀ ਹੈ ਤੇ ਆਸੇ ਪਾਸੇ ਭੂਤ ਪ੍ਰੇਤ ਹੁੰਦੇ ਹਨ। ਅਜਿਹਾ ਰੂਪ ਪਰਲੋਕਾਰੀ ਹੁੰਦਾ ਹੈ। ਮਹਾਕਾਲ ਕਾਲੀ ਜਾਂ ਮਹਾਕਾਲੀ ਇਸਦੀ ਸ਼ਕਤੀ ਹੈ। ਇਸ ਦੀ ਪੂਜਾ ਸ਼ਿਵਲਿੰਗ ਦੇ ਰੂਪ ਵਿਚ ਹੁੰਦੀ ਹੈ। ਸ਼ਕਤੀ ਬਿਨਾ ਸ਼ਿਵ ਅਧੂਰਾ ਹੈ ਜਿਸ ਕਾਰਨ ਇਸ ਦਾ ਇਕ ਰੂਪ ਅਰਧਨਾਰੀਸ੍ਵਰ ਹੈ। ਸ਼ਾਕਤ ਮੱਤ ਵਾਲੇ ਇਸ ਦੀ ਪਤਨੀ ਸ਼ਕਤੀ ਦੀ ਪੂਜਾ ਕਰਦੇ ਹਨ। ਇਸ ਦੇ ਹੋਰ ਕਈ ਨਾਂ ਹਨ ਜਿਵੇਂ ਭੂਤ ਨਾਥ, ਭੂਤ ਪਤਿ, ਰੁਦਰ, ਪਸ਼ੂਪਤਿ, ਈਸ਼ਾਨ, ਹਰਿ, ਸੰਭੂ ਆਦਿ।

ਗੁਰਮਤਿ ਵਿਚ ਇਸ ਦੀ ਹੋਂਦ ਨੂੰ ਸਵੀਕਾਰ ਤਾਂ ਕੀਤਾ ਗਿਆ ਹੈ ਪਰ ਇਸ ਨੂੰ ਪਰਮਾਤਮਾ ਦੇ ਅਧੀਨ ਮੰਨਿਆ ਗਿਆ ਹੈ। ਸਿਖਾਂ ਨੂੰ ਕੇਵਲ ਪਰਮਾਤਮਾ ਦਾ ਨਾਮ ਸਿਮਰਨ ਕਰਨ ਦਾ ਉਪਦੇਸ਼ ਹੈ।

ਸਿਵਸਕਤੀ : ਦੇਖੋ ਸ਼ਿਵ

ਸਿਵਰਾਤ : ਇਹ ਹਿੰਦੂਆ ਦਾ ਪ੍ਰਸਿਧ ਤਿਉਹਾਰ ਸ਼ਿਵਰਾਤਰੀ ਹੈ ਜੋ ਫਗਣ ਵਦੀ ਚੌਦ੍ਹਾ ਨੂੰ ਬੜੀ ਸ਼ਰਧਾ ਨਾਲ ਮੰਨਾਇਆ ਜਾਂਦਾ ਹੈ। ਇਸ ਦਿਨ ਸ਼ਿਵ ਤੇ ਪਾਰਵਤੀ ਦਾ ਵਿਆਹ ਹੋਇਆ ਸੀ। ਸ਼ਿਵ ਮੰਦਰਾਂ ਵਿਚ ਪੂਜਾ ਅਰਚਨਾ ਹੁੰਦੀ ਹੈ। ਇਸ ਦਿਨ ਕੇਵਲ ਫਲਾ ਦਾ ਆਹਾਰ ਕੀਤਾ ਜਾਂਦਾ ਹੈ। ਅਗਲੇ ਦਿਨ ਇਹਨਾਂ ਦੇ ਵਿਆਹ ਦੀ ਖੁਸ਼ੀ ਵਿਚ ਭੰਡਾਰਾ ਕੀਤਾ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਤੇ ਸਿਧਾਂ ਦਰਮਿਆਨ ਸ਼ਿਵਰਾਤਰੀ ਵਾਲੇ ਦਿਨ ਅਚਲ ਬਟਾਲੇ ਵਿਖੇ ਭਰੇ ਮੇਲੇ ਵਿਚ ਵਿਚਾਰ ਚਰਚਾ ਹੋਈ ਸੀ ਤੇ ਗੁਰੂ ਸਾਹਿਬ ਨੇ ਸਿਧਾਂ ਨੂੰ ਆਪਣੇ ਵਿਚਾਰਾਂ ਨਾਲ ਕਾਇਲ ਕਰ ਲਿਆ ਸੀ। ਇਸ ਤੇ ਉਹਨਾਂ ਨੇ ਆਖਿਆ ਸੀ : ਧੰਨ ਨਾਨਕ ਤੇਰੀ ਵੱਡੀ ਕਮਾਈ।

ਸਿਵਲੋਕ : ਦੇਖੋ ਸ਼ਿਵ

ਸੀਹਰੰਦ : ਇਹ ਪੰਜਾਬ ਦਾ ਇਕ ਪ੍ਰਾਚੀਨ ਨਗਰ ਹੈ ਜੋ ਇਤਿਹਾਸਕ ਪੱਖੋ ਬੜਾ ਮਹਤਵਪੂਰਨ ਹੈ। ਇਸ ਸ਼ਬਦ ਦਾ ਅਰਥ ਹੈ ਹਿੰਦੋਸਤਾਨ ਦਾ ਸ਼ੋਮਣੀ ਨਗਰ, ਹਿੰਦੂ ਵਿਚ ਪ੍ਰਵੇਸ਼ ਲਈ ਪ੍ਰਥਮ ਦੁਆਰ ਆਦਿ। ਇਹ ਸ਼ਹਿਰ ਮੁਗਲਾਂ ਵੇਲੇ ਸੂਬੇ ਦੀ ਰਾਜਧਾਨੀ ਹੁੰਦਾ ਸੀ। ਇਸ ਸ਼ਹਿਰ ਦੇ ਨਵਾਬ ਵਜ਼ੀਰ ਖਾਂ ਨੇ ਗੁਰੂ ਗੋਬਿੰਦ ਸਿੰਘ ਦੇ ਦੋ ਸਹਿਬਜ਼ਾਦਿਆ ਨੂੰ ਬੜੀ ਬੇਰਹਿਮੀ ਨਾਲ ਕਤਲ ਕੀਤਾ ਜਿਸ ਦਾ ਬਦਲਾ ਬਾਬਾ ਬੰਦਾ ਬਹਾਦਰ ਨੇ ਇਸ ਨਗਰ ਨੂੰ ਫਨਾਹ ਕਰਕੇ ਲਿਆ। ਇਥੇ ਅੱਜ ਕੱਲ ਅਤਿ ਸੁੰਦਰ

ਗੁਰਦੁਆਰਾ ਹੈ ਜਿਥੇ ਪੋਹ ਵਿਚ ਭਾਰੀ ਜੋੜ ਮੇਲਾ ਹੁੰਦਾ ਹੈ। ਪਟਿਆਲਾ ਪਤਿ ਕਰਮ ਸਿੰਘ ਨੇ ਇਸ ਦਾ ਨਾਂ ਫਤਹਿਗੜ੍ਹ ਰਖਿਆ ਸੀ।

**ਸੀਹਾਂ** : ਇਹ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਸੇਵਾ ਕਰਨ ਵਾਲਾ ਸਿਦਕੀ ਸਿਖ ਸੀ ਜਿਸ ਨੂੰ ਸਤਿਗੁਰਾਂ ਨੇ ਵਾਹਿਗੁਰੂ ਸ਼ਬਦ ਦੇ ਅਰਥ ਸਮਝਾ ਕੇ ਸਿਮਰਨ ਕਰਨ ਲਈ ਰਾਹ ਦੱਸਿਆ । ਇਹ ਰਿਧੀਆ ਸਿਧੀਆਂ ਦਾ ਸੁਆਮੀ ਸੀ ਪਰ ਇਸ ਨੇ ਹਮੇਸ਼ਾ ਸਾਧ ਸੰਗਤ ਦੀ ਲੰਗਰ ਪਾਣੀ ਦੇ ਸੇਵਾ ਨੂੰ ਉਤਮ ਮੰਨਿਆ।

**ਸੀਂਗਾਰ** : ਇਸ ਸ਼ਬਦ ਦਾ ਅਰਥ ਹੈ ਸਜਾਵਟ, ਬਣਨਾ ਸੰਵਰਨਾ, ਸ਼ਿੰਗਾਰ, ਪਤੀ ਨੂੰ ਪ੍ਰਸੰਨ ਕਰਨ ਲਈ ਜਾਂ ਆਪਣੇ ਸੁਹੱਪਣ ਨੂੰ ਵਧਾਉਣ ਲਈ ਇਸਤਰੀਆਂ ਸ਼ਿੰਗਾਰ ਕਰਦੀਆਂ ਹਨ ਜਿਹਨਾਂ ਦੀ ਗਿਣਤੀ 16 ਮੰਨੀ ਗਈ ਹੈ। ਪੁਰਾਣੇ ਗ੍ਰੰਥਾਂ ਵਿਚ ਇਹਨਾਂ ਦੇ ਵੇਰਵੇ ਇਸ ਪ੍ਰਕਾਰ ਦਿਤੇ ਗਏ ਹਨ : ਤ੍ਰੈਕਾਲੇ (ਕੇਸ, ਭਰਵੱਟੇ ਤੇ ਅੱਖਾਂ ਦੀਆਂ ਪੁਤਲੀਆਂ) ਦੋ ਉਜਲੇ (ਦੰਦ ਤੇ ਨਹੁੰ), ਪੰਜ ਪਤਲੇ ( ਨੱਕ , ਹੋਂਟ, ਗਰਦਨ, ਲੱਕ ਤੇ ਗਿੱਟੇ) ਪ੍ਰਕਾਰ ।। ਚਾਰ ਸਘਨ (ਭਾਵ ਭਾਰੇ ਛਾਤੀ, ਡੋਲੇ, ਪੱਟ ਤੇ ਪਿੰਜਣੀ), ਦੋ ਕਠਿਨ ਭਾਵ ਕਰੜੇ ਜਾਂ ਸਖਤ (ਦੁਧੀਆਂ ਤੇ ਨਿਤੰਬ) ਇਹ ਸੋਲ੍ਹਾ ਸ਼ਿੰਗਾਰ ।। ਗੁਰਮਤਿ ਵਿਚ ਬਾਹਰੀ ਸ਼ਿੰਗਾਰਾਂ ਦੀ ਬਜਾਏ ਅੰਦਰੂਨੀ ਗੁਣ ਰੂਪੀ ਸ਼ਿੰਗਾਰਾਂ ਨੂੰ ਮਹਤਵ ਦਿਤਾ ਗਿਆ ਹੈ ਜਿਹਨਾਂ ਦੇ ਗ੍ਰਹਿਣ ਕਰਨ ਨਾਲ ਪਰਮਾਤਮਾਂ ਨਾਲ ਮਿਲਾਪ ਹੁੰਦਾ ਹੈ।

**ਸੀਗਾਰੂ** : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜੋ ਬਲਵਾਨ ਸੂਰਮਾ ਸੀ। ਜਿਸ ਬਾਰੇ ਉਹਨਾਂ ਨੇ ਭਵਿਖਬਾਣੀ ਕੀਤੀ ਸੀ ਕਿ ਇਸ ਨੇ ਸਾਹਿਬ ਗੁਰੂ ਹਰਿਗੋਬਿੰਦ ਜੀ ਦੀ ਸ਼ਰਣ ਵਿਚ ਰਹਿ ਕੇ ਤਨ-ਮਨ ਨਾਲ ਉਹਨਾਂ ਦੀ ਸੇਵਾ ਕਰਨੀ ਹੈ। ਜੰਗੀ ਜੌਹਰ ਵਿਖਾਉਣੇ ਹਨ। ਇਹ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਹਜ਼ੂਰੀ ਵਿਚ ਗਿਆ ਤਾਂ ਸਾਹਿਬ ਨੇ ਇਸ ਨੂੰ ਮਨ ਮਾਰਨ ਦਾ ਉਪਦੇਸ਼ ਦਿਤਾ।

**ਸੀਚਾਨੋ** : ਇਹ ਇਕ ਸ਼ਿਕਾਰੀ ਪੰਛੀ ਹੈ ਜੋ ਬਾਜ ਨਾਲੋਂ ਛੋਟਾ ਅਤੇ ਸ਼ਿਕਰੇ ਨਾਲੋਂ ਵੱਡਾ ਹੁੰਦਾ ਹੈ। ਇਸਦਾ ਸਿਰ ਲਾਲ ਹੁੰਦਾ ਹੈ। ਪੁਰਾਣੇ ਜ਼ਮਾਨੇ ਵਿਚ ਸ਼ਿਕਾਰੀ ਇਸ ਨੂੰ ਪਾਲਦੇ ਤੇ ਸ਼ਿਕਾਰ ਕਰਨ ਲਈ ਵਰਤਦੇ ਸਨ।

**ਸੀਤਾ** : ਇਹ ਰਾਜਾ ਜਨਕ ਦੀ ਪੁਤਰੀ ਸ੍ਰੀ ਰਾਮਚੰਦਰ ਦੀ ਸੁਪਤਨੀ ਸੀ ਜਿਸ ਬਾਰੇ ਕਈ ਮਿਥਿਹਾਸਕ ਕਥਾਵਾਂ ਮਿਲਦੀਆਂ ਹਨ ਕਿ ਜਦੋਂ ਰਾਜੇ ਜਨਕ ਨੇ ਹਲ ਵਾਹਿਆ ਤਾਂ ਇਹ ਇਕ ਸਿਆੜ ਵਿਚ ਪਈ ਮਿਲੀ ਜਿਸ ਨੂੰ ਉਹਨਾਂ ਨੇ ਪਾਲ ਲਿਆ। ਇਸ ਦੇ ਵਿਆਹ ਲਈ ਸਵੰਵਰ ਰਚਿਆ ਤੇ ਸ੍ਰੀ ਰਾਮਚੰਦਰ ਨੇ ਧਨੁਖ ਤੋੜ ਕੇ ਇਹਨਾਂ ਨੂੰ

ਵਰ ਲਿਆ। ਕੈਕੇਈ ਦੇ ਲਏ ਵਰ ਕਾਰਨ ਰਾਜਾ ਦਸ਼ਰਥ ਦਾ ਹੁਕਮ ਮੰਨਦਿਆਂ ਜਦੋਂ ਸ੍ਰੀ ਰਾਮ ਚੰਦਰ ਬਣਾ ਨੂੰ ਗਏ ਤਾਂ ਸੀਤਾ ਤੇ ਲਛਮਣ ਨਾਲ ਸਨ। ਰਾਵਣ ਛਲ ਨਾਲ ਸੀਤਾ ਨੂੰ ਉਠਾ ਕੇ ਲੈ ਗਿਆ ਤਾਂ ਸ੍ਰੀ ਰਾਮ ਚੰਦਰ ਨੇ ਬਾਂਦਰ ਸੈਨਾ ਨਾਲ ਯੁਧ ਕਰਕੇ ਰਾਵਣ ਨੂੰ ਮਾਰਕੇ ਮੁੜ ਸੀਤਾ ਨੂੰ ਪ੍ਰਾਪਤ ਕਰ ਲਿਆ। ਸੀਤਾ ਨੂੰ ਆਪਣੀ ਪਵਿਤਰਤਾ ਕਾਇਮ ਰਖਣ ਦੇ ਪ੍ਰਮਾਣ ਲਈ ਅਗਨੀ-ਪਰੀਖਿਆ ਦੇਣੀ ਪਈ ਪਰ ਲੋਕਾਂ ਦੇ ਵਕਵਾਦ ਕਾਰਨ ਸ੍ਰੀ ਰਾਮ ਨੇ ਇਹਨਾਂ ਨੂੰ ਘਰ ਵਸਾਉਂਣ ਤੋਂ ਇਨਕਾਰ ਕਰ ਦਿਤਾ। ਆਪ ਵਾਲਮੀਕ ਰਿਸ਼ੀ ਦੇ ਆਸ਼ਰਮ ਵਿਚ ਗਏ ਜਿਥੇ ਆਪ ਨੇ ਦੋ ਪੁਤਰਾਂ ਲਵ ਤੇ ਕੁਸ਼ ਨੂੰ ਜਨਮ ਦਿਤਾ। ਜਦੋਂ ਮੁੜ ਸ੍ਰੀ ਰਾਮ ਨੇ ਸੀਤਾ ਮਾਤਾ ਨੂੰ ਅਪਨਾਉਣਾ ਚਾਹਿਆ ਤਾਂ ਇਹਨਾ ਨੇ ਧਰਤੀ ਵਿਚ ਸਮਾ ਕੇ ਆਪਣੀ ਜੀਵਨ ਲੀਲਾ ਖਤਮ ਕਰ ਦਿਤੀ। ਇਹਨਾਂ ਦੀ ਗਿਣਤੀ ਅਤਿ ਪਵਿਤਰ ਇਸਤਰੀਆਂ ਵਿਚ ਕੀਤੀ ਜਾਂਦੀ ਹੈ।

**ਸੁਆਮੀਦਾਸ** : ਇਹ ਛੇਵੇ ਸਤਿਗੁਰੂ ਹਰਿਗੋਬਿੰਦ ਸਾਹਿਬ ਦਾ ਕਿਰਤੀ ਸਿੱਖ ਸੀ ਜੋ ਸਿਖਾਂ ਦੀ ਟਹਿਲ ਸੇਵਾ ਕਰਨ ਵਾਲਾ ਸੀ ਤੇ ਇਸ ਦਾ ਪਰਿਵਾਰ ਵੀ ਇਸ ਨਾਲ ਸੇਵਾ ਵਿਚ ਮਗਨ ਰਹਿੰਦਾ ਸੀ।

**ਸੁਕ** : ਇਹ ਰਿਸ਼ੀ ਵਿਆਸ ਦਾ ਪੁਤਰ ਸੀ ਜਿਸ ਨੂੰ ਸੁਕਦੇਵ ਜਾਂ ਸੁਖਦੇਵ ਵੀ ਆਖਿਆ ਜਾਂਦਾ ਹੈ। ਪੌਰਾਣਿਕ ਕਥਾ ਅਨੁਸਾਰ ਇਕ ਵਾਰ ਵਿਆਸ ਰਿਸ਼ੀ ਹਵਨ ਕਰਨ ਲਈ ਅਰਣੀ ਲਕੜ ਘਸਾ ਕੇ ਅਗਨੀ ਪੈਦਾ ਕਰਨ ਦਾ ਯਤਨ ਕਰ ਰਿਹਾ ਸੀ ਕਿ ਅਚਾਨਕ ਘ੍ਰਿਤਾਚੀ ਅਪਸਰਾ ਆ ਗਈ ਜਿਸ ਨੂੰ ਦੇਖਕੇ ਰਿਸ਼ੀ ਦਾ ਵੀਰਜ ਅਗਨੀ ਵਿਚ ਡਿਗ ਪਿਆ। ਰਿਸ਼ੀ ਤੋਂ ਡਰਦਿਆਂ ਅਪਸਰਾ ਤੋਤੀ ਦਾ ਰੂਪ ਧਾਰਨ ਕਰਕੇ ਉਥੋਂ ਉਡ ਗਈ। ਵਿਆਸ ਦੀ ਬਿੰਦੁ ਤੋਂ ਅਰਣੀ ਵਿਚੋਂ ਸੁਕ ਦਾ ਜਨਮ ਹੋਇਆ ਜਿਸ ਨੇ ਰਾਜਾ ਜਨਕ ਪਾਸੋਂ ਬ੍ਰਹਮ ਵਿਦਿਆ ਪ੍ਰਾਪਤ ਕੀਤੀ। ਇਹ ਬਹੁਤ ਵਿਦਵਾਨ ਗਿਆਨੀ ਹੋਇਆ ਹੈ।

**ਸੁਕ੍ਰ** : ਇਹ ਦੈਂਤ-ਗੁਰੂ ਜਾਂ ਉਹਨਾਂ ਦਾ ਪਰੋਹਿਤ ਹੋਣ ਕਾਰਨ ਬੜਾ ਪ੍ਰਸਿਧ ਹੋਇਆ। ਇਹ ਰਾਜਾ ਬਲੀ ਦਾ ਵੀ ਗੁਰੂ ਸੀ ਜਿਸ ਕਾਰਨ ਇਸ ਦਾ ਰਾਜ ਦਰਬਾਰ ਵਿਚ ਬਹੁਤ ਮਾਣ ਸਤਿਕਾਰ ਸੀ। ਇਹ ਰਿਸ਼ੀ ਭ੍ਰਿਗੂ ਦੇ ਘਰ ਹਿਰਣਕਸ਼ਪ ਦੀ ਪੁਤਰੀ ਦਿਵਿਆ ਦੀ ਕੁੱਖੋਂ ਪੈਦਾ ਹੋਇਆ। ਇਸ ਦਾ ਪਹਿਲਾ ਨਾਂ ਸ਼ੁਕ੍ਰਉਸ਼ਨਸ਼ ਸੀ। ਇਸ ਦੀ ਪਤਨੀ ਦਾ ਨਾਂ ਸ਼ੁਸ਼ਮਾ ਜਾ ਸ਼ੁਤਪਰਣਾ ਸੀ। ਇਸ ਦੀ ਬੇਟੀ ਦੇਵਯਾਨੀ ਦਾ ਵਿਆਹ ਚੰਦ੍ਰਵੰਸ਼ੀ ਰਾਜਾ ਯਯਾਤੀ ਨਾਲ ਹੋਇਆ। ਇਸ ਨੇ ਸ਼ਿਵਜੀ ਦੀ ਅਰਾਧਨਾ ਕਰਕੇ ਮ੍ਰਿਤ ਸੰਜੀਵਨੀ ਮੰਤ੍ਰ ਪ੍ਰਾਪਤ ਕਰ ਲਿਆ ਜਿਸਦੇ ਬਲ ਨਾਲ ਦੈਂਤਾ ਨੇ ਕਈ ਵਾਰੀ ਦੇਵਤਿਆਂ ਨੂੰ ਹਰਾਇਆ। ਇਸ ਨੂੰ ਸ਼ੁਕ੍ਰਾਚਾਰੀਆਂ, ਅਸੁਰਾਚਾਰੀਆਂ ਤੇ ਦੈਂਤਾਚਾਰੀਆਂ

ਵੀ ਆਖਿਆ ਜਾਂਦਾ ਹੈ। ਇਸ ਨੂੰ ਰਾਜਸ਼ਾਸਤਰ ਦਾ ਉੱਘਾ ਵਿਦਵਾਨ ਮੰਨਿਆ ਗਿਆ ਹੈ ਜੋ ਦੇਵ ਗੁਰੂ ਬ੍ਰਿਹਸਪਤੀ ਦੇ ਬਰਾਬਰ ਸਨਮਾਨ ਦਾ ਹੱਕਦਾਰ ਹੈ।

<u>ਸੁੰਦਰ</u> : (1) ਇਹ ਗੁਰੂ ਹਰਿਗੋਬਿੰਦ ਸਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਾਹਿਬ ਆਪਣੇ ਨਗਰ ਬੁਹਾਰਨਪੁਰ ਵਿਖੇ ਧਰਮਸ਼ਾਲ਼ਾ ਸਥਾਪਿਤ ਕਰਕੇ ਗੁਰ ਮਰਿਆਦਾ ਅਨੁਸਾਰ ਨਾਮ ਬਾਣੀ ਦਾ ਪ੍ਰਚਾਰ ਕਰਨ ਲਈ ਹੁਕਮ ਕੀਤਾ ਜਿਸ ਨੂੰ ਇਸ ਨੇ ਸਤਿਕਾਰ ਕੇ ਮੰਨਿਆ।

(2) ਇਹ ਆਗਰਾ ਨਿਵਾਸੀ ਸੀ ਗੁਰੂ ਹਰਿਗੋਬਿੰਦ ਸਾਹਿਬ ਸ਼ਰਧਾਲੂ ਸਿਖ ਸੀ ਜੋ ਜਾਤ ਦਾ ਚੱਢਾ ਸੀ ਤੇ ਇਹ ਸਭ ਧਰਮਸ਼ਾਲ਼ਾਵਾਂ ਵਿਚ ਗੁਰ ਸਿਖਾਂ ਦੀ ਤਨ ਮਨ ਨਾਲ ਸੇਵਾ ਕਰਦਾ ਸੀ। ਇਸ ਨੇ ਸ੍ਰੀ ਗੁਰੂ ਹਰਿਗੋਬਿੰਦ ਜੀ ਪਾਸੋਂ ਪੁਛਿਆ ਕਿ ਸਤਿਗੁਰੂ ਸਿੱਖਾਂ ਦਾ ਉੱਧਾਰ ਕਿਸ ਤਰ੍ਹਾਂ ਕਰਦੇ ਹਨ ਤਾਂ ਸਾਹਿਬ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਮਹਿਮਾਂ ਕਰਦਿਆਂ ਆਖਿਆ ਕਿ ਜੋ ਉਹਨਾਂ ਤੇ ਸ਼ਰਧਾ ਤੇ ਵਿਸ਼ਵਾਸ ਲਿਆਉਂਦਾ ਹੈ ਉਸ ਦਾ ਕਲਿਆਣ ਹੁੰਦਾ ਹੈ ਤੇ ਉਹ ਸਿਖ ਨਿਰੰਕਾਰ ਦਾ ਰੂਪ ਹੀ ਹੋ ਜਾਂਦਾ ਹੈ।

(3) ਇਹ ਸੁੰਦਰ ਮਾਛੀ ਦੇ ਨਾਂ ਨਾਲ ਪ੍ਰਸਿਧ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਲਕੜੀਆ ਤੇ ਪਾਣੀ ਦੀਆਂ ਮਛਕਾਂ ਲਿਆਉਂਣ ਦੀ ਸੇਵਾ ਬਖਸ਼ ਕੇ ਨਿਹਾਲ ਕੀਤਾ।

<u>ਸੁਦਰਸਨ ਚਕਰ</u> : ਇਹ ਸੁਦਰਸ਼ਨ ਚੱਕਰ ਵੇਖਣ ਵਿਚ ਸੁੰਦਰ ਹੈ ਤੇ ਵਿਸ਼ਨੂੰ ਦਾ ਅਚੁਕ ਅਸਤਰ ਹੈ ਜੋ ਵੈਰੀ ਦਾ ਸਿਰ ਕੱਟ ਕੇ ਵਾਪਸ ਉਹਨਾਂ ਪਾਸ ਆ ਜਾਂਦਾ ਹੈ। ਪੌਰਾਣਿਕ ਕਥਾ ਅਨੁਸਾਰ ਵਿਸ਼ਵਕਰਮਾਂ ਨੇ ਇਸ ਨੂੰ ਸੂਰਜ ਨੂੰ ਖਰਾਦ ਤੇ ਚੜ੍ਹਾ ਕੇ ਉਸ ਦੇ ਬੁਰਾਦੇ ਤੋਂ ਤਿਆਰ ਕੀਤਾ। ਬ੍ਰਾਹਮਣ ਬਿਨਾ ਇਹ ਹਰ ਇਕ ਨੂੰ ਮਾਰਨ ਦੇ ਸਮਰਥ ਹੈ। ਸ੍ਰੀ ਕ੍ਰਿਸ਼ਨ ਪਾਸ ਵੀ ਇਹ ਚੱਕਰ ਸੀ ਜੋ ਅਗਨੀ ਦੇਵਤਾ ਨੇ ਭੇਟ ਕੀਤਾ ਜਿਸ ਨਾਲ ਉਹਨਾਂ ਨੇ ਕਈ ਰਾਜਿਆਂ ਤੇ ਦੈਂਤਾ ਦਾ ਨਾਸ ਕੀਤਾ ਅਤੇ ਨੇਕੀ ਤੇ ਬਦੀ ਵਿਚ ਸੰਤੁਲਨ ਕਾਇਮ ਰਖਿਆ।

<u>ਸੁਦਾਮਾ</u> : ਇਹ ਗਰੀਬ ਬ੍ਰਾਹਮਣ ਸ੍ਰੀ ਕ੍ਰਿਸ਼ਨ ਦਾ ਪਰਮ ਮਿੱਤਰ ਸੀ ਜੋ ਬਚਪਨ ਵਿਚ ਇਹਨਾਂ ਦਾ ਸਹਿਪਾਠੀ ਰਿਹਾ ਸੀ ਜਿਸ ਦੀ ਗਰੀਬੀ ਉਹਨਾਂ ਨੇ ਦੂਰ ਕੀਤੀ। ਸ੍ਰੀ ਕ੍ਰਿਸ਼ਨ ਦੁਆਰਕਾ ਦੀ ਰਾਜਗੱਦੀ ਤੇ ਬਿਰਾਜਮਾਨ ਸਨ ਜਦੋਂ ਇਸ ਦੀ ਪਤਨੀ ਨੇ ਇਸ ਨੂੰ ਉਹਨਾਂ ਪਾਸ ਭੇਜਿਆ। ਇਹ ਭੁੰਨੇ ਹੋਏ ਚਾਵਲ ਲੈ ਕੇ ਚਲ ਪਿਆ ਪਰ ਮਹਿਲਾਂ ਦੀ ਠਾਠ ਬਾਠ ਵੇਖ ਕੇ ਹੈਰਾਨ ਰਹਿ ਗਿਆ। ਜਦੋਂ ਸ੍ਰੀ ਕ੍ਰਿਸ਼ਨ ਨੂੰ ਇਸ ਦੀ ਆਮਦ ਦੀ ਖ਼ਬਰ ਮਿਲੀ ਤਾਂ ਉਹ ਰਾਜ ਸਿੰਘਾਸਨ ਛੱਡ ਕੇ ਇਸਨੂੰ ਬਾਹਰੋਂ ਲੈਣ ਆਏ। ਸੁਦਾਮੇ

ਪਾਸੋਂ ਉਹਨਾਂ ਨੇ ਆਪ ਭੁਜੇ ਹੋਏ ਚਾਵਲ ਮੰਗ ਕੇ ਖਾਧੇ। ਬਹੁਤ ਆਦਰ ਮਾਣ ਬਖਸ਼ਿਆ। ਇਹ ਕੁਝ ਦਿਨ ਉਹਨਾਂ ਪਾਸ ਠਹਿਰਿਆ। ਵਾਪਸ ਆਇਆ ਤਾਂ ਦੇਖ ਕੇ ਹੈਰਾਨ ਰਹਿ ਗਿਆ ਕਿ ਉਸ ਦੀ ਝੁੱਗੀ ਦੀ ਥਾਂ ਸੁੰਦਰ ਮਹਿਲ ਸਥਿਤ ਹੈ। ਉਸ ਦੀ ਪਤਨੀ ਸੋਨੇ ਦੇ ਗਹਿਣਿਆਂ ਨਾਲ ਲੱਦੀ ਹੋਈ ਹੈ। ਫਿਰ ਇਸ ਨੂੰ ਉਹਨਾਂ ਦੀ ਮਿਤਰਤਾ ਦਾ ਅਹਿਸਾਸ ਹੋਇਆ। ਇਹ ਸ੍ਰੀ ਕ੍ਰਿਸ਼ਨ ਦਾ ਪਰਮ ਭਗਤ ਬਣ ਗਿਆ।

ਸੁਭਾਗਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਰਾਤ ਨੂੰ ਜਾਗ ਕੇ ਸਿਮਰਨ ਕਰਦਾ ਤੇ ਆਏ ਗਏ ਗੁਰਸਿਖ ਦੀ ਲੰਗਰ ਪਾਣੀ ਦੀ ਸੇਵਾ ਕਰਦਾ ਸੀ।

ਸੁਮੇਰ : ਇਹ ਇਕ ਪਰਬਤ ਦਾ ਨਾਂ ਹੈ ਜਿਸ ਦਾ ਜ਼ਿਕਰ ਪੁਰਾਣ ਸਾਹਿਤ ਵਿਚ ਕਾਫੀ ਮਿਲਦਾ ਹੈ। ਇਸ ਨੂੰ ਸੋਨੇ ਦਾ ਪਰਬਤ ਵੀ ਆਖਿਆ ਗਿਆ ਹੈ। ਇਸ ਤੋਂ ਇਲਾਵਾਂ ਇਸ ਵਿਚ ਹੀਰੇ ਪੰਨੇ ਵੀ ਮਿਲਦੇ ਹਨ। ਇਸ ਦੀ ਉਚਾਈ 84000 ਯੋਜਨ ਦੱਸੀ ਗਈ ਹੈ ਤੇ ਇਹ 16000 ਯੋਜਨ ਧਰਤੀ ਵਿਚ ਗੱਡਿਆ ਹੋਇਆ ਹੈ। ਸਾਗਰ- ਮੰਥਨ ਸਮੇਂ ਇਸ ਪਰਬਤ ਨੂੰ ਮਧਾਣਾ ਬਣਾਇਆ ਗਿਆ ਸੀ। ਇਸ ਨੂੰ ਪੰਚ ਪਰਬਤ ਵੀ ਆਖਦੇ ਹਨ ਕਿਉਂਕਿ ਇਸ ਉਪਰ ਪੰਜ ਪਰਬਤ ਚੋਟੀਆਂ ਹਨ। ਇਸ ਉਪਰਲਾ ਮੈਦਾਨ 32000 ਯੋਜਨਾ ਵਿਚ ਫੈਲਿਆ ਹੋਇਆ ਹੈ। ਜਨਮਸਾਖੀ ਸਾਹਿਤ ਵਿਚ ਗੁਰੂ ਨਾਨਕ ਸਾਹਿਬ ਦਾ ਇਸ ਪਰਬਤ ਉਪਰ ਜਾਣ ਦਾ ਜ਼ਿਕਰ ਮਿਲਦਾ ਹੈ।

ਸੁਰਸਤੀ : ਹਿੰਦੂ ਮਿਥਿਹਾਸ ਵਿਚ ਸੁਰਸਤੀ ਵਿਦਿਆ ਦੀ ਦੇਵੀ ਮੰਨੀ ਗਈ ਹੈ ਜਿਸ ਦਾ ਰੰਗ ਚਿੱਟਾ, ਅੰਗ ਸਜੀਲੇ, ਮੱਥੇ ਉਪਰ ਚੰਦ੍ਰਮਾ, ਹੱਥ ਵਿਚ ਵੀਣਾ ਅਤੇ ਕਮਲ ਫੁਲ ਵਿਦਮਾਨ ਹੈ। ਪੁਰਾਣੇ ਸਾਹਿਤਕਾਰ ਗੰ੍ਰਥ ਰਚਨਾ ਦਾ ਆਰੰਭ ਕਰਨ ਤੋਂ ਪਹਿਲਾਂ ਇਸ ਦੀ ਵੰਦਨਾ ਕਰਦੇ ਸਨ। ਇਸ ਦੇ ਕਈ ਨਾਂ ਹਨ ਜਿਵੇ ਸ਼ਰਦਾ, ਵਾਗੀਸ੍ਰਰੀ, ਬ੍ਰਾਹਮੀ, ਭਾਰਤੀ, ਪੁਤਕਾਰੀ, ਆਦਿ ਪਰ ਗੁਰਮਤਿ ਵਿਚ ਸਭ ਦਾਤਾਂ ਦਾ ਸੁਆਮੀ ਪਰਮਾਤਮਾਂ ਨੂੰ ਮੰਨਿਆ ਹੈ।

ਸੁਰਸਪਤ : ਭਾਰਤੀ ਸੰਗੀਤ ਦੀਆ ਸੱਤ ਸੁਰਾਂ ਜਿਹਨਾਂ ਦੇ ਨਾਂ ਹਨ- ਸ਼ੜਜ, ਰਿਸ਼ਭ, ਗਾਧਾਂਰ, ਮਧਮ, ਪੰਚਮ, ਖੈਵਤ ਤੇ ਨਿਸ਼ਾਦ। ਇਹਨਾਂ ਨਾਲ ਰਾਗਾਂ ਦਾ ਸਰੂਪ ਨਿਸਚਿਤ ਹੁੰਦਾ ਹੈ।

ਸੁਰਸਰ : ਦੇਖੋ ਗੰਗਾ

ਸੁਰਸਰਿ : ਦੇਖੋ ਗੰਗਾ

ਸੁਰਸ੍ਰਿਤੀ : ਦੇਖੋ ਸੁਰਸਤੀ

ਸੁਰਸੁਰੀ : ਦੇਖੋ ਗੰਗਾ

ਸੁਰਗ : ਸ਼ੁਭ ਕਰਮ ਕਰਨ ਵਾਲੇ ਧਰਮੀ ਵਿਅਕਤੀ ਨੂੰ ਮਰਨ ਉਪ੍ਰੰਤ ਪਰਲੋਕ ਵਿਚ ਜਿਸ ਸੁਖਮਈ ਸਥਾਨ ਵਿਚ ਨਿਵਾਸ ਮਿਲਦਾ ਹੈ, ਉਸ ਨੂੰ ਸੁਰਗ ਜਾ ਸਵਰਗ ਆਖਿਆ ਜਾਂਦਾ ਹੈ। ਹਿੰਦੂ ਚਿੰਤਨ ਅਨੁਸਾਰ ਪੂਰਨ ਗਿਆਨੀ ਜਾਂ ਬ੍ਰਹਮ ਗਿਆਨੀ ਬ੍ਰਹਮ ਲੋਕ ਵਿਚ ਜਾਂਦੇ ਹਨ ਜਦੋਂ ਕਿ ਉਹ ਸਾਧਕ ਸਵਰਗ ਵਿਚ ਜਾਂਦੇ ਹਨ ਜਿਹਨਾਂ ਦਾ ਗਿਆਨ ਅਧੂਰਾ ਰਹਿ ਗਿਆ ਹੁੰਦਾ ਹੈ। ਉਹ ਸਵਰਗ ਵਿਚ ਸ਼ੁਭ ਕਰਮਾਂ ਅਨੁਸਾਰ ਫਲ ਭੋਗ ਕੇ ਮੁੜ ਮਾਤ ਲੋਕ ਵਿਚ ਜਨਮ ਧਾਰਨ ਕਰਦੇ ਹਨ। ਸੁਰਗ ਦਾ ਵਰਣਨ ਬਹੁਤ ਦਿਲਕਸ਼ ਰੰਗ ਵਿਚ ਹੋਇਆ ਮਿਲਦਾ ਹੈ। ਇਥੇ ਸੁੰਦਰ ਬਾਗ ਬਗੀਚੇ ਹਨ, ਫਲਾਂ ਫੁੱਲਾਂ ਨਾਲ ਲੱਦੇ ਰੁੱਖ ਲਹਿਲਹਾ ਰਹੇ ਹਨ। ਬੈਠਣ ਲਈ ਚਾਂਦੀ ਦੇ ਆਸਣ ਤੇ ਸੌਣ ਲਈ ਸੋਨੇ ਦੇ ਪਲੰਘ ਹਨ। ਰਹਿਣ ਲਈ ਸੁੰਦਰ ਮਹਿਲ ਹਨ। ਸੇਵਾ ਕਰਨ ਲਈ ਮਨਮੋਹਣੀਆਂ ਸੁੰਦਰੀਆਂ ਹਨ। ਮਨੋਰੰਜਨ ਲਈ ਗੰਧਰਵ ਹਨ। ਹਰ ਪ੍ਰਕਾਰ ਦੇ ਸੁੱਖ ਮਿਲ ਸਕਦੇ ਹਨ। ਰੋਗ ਸੋਗ ਦਾ ਨਾਂ ਨਿਸ਼ਾਨ ਨਹੀਂ ਹੈ। ਸੁਭ ਕਰਮਾਂ ਕਰਕੇ ਵਿਅਕਤੀ ਇਥੇ ਪਹੁੰਚਦਾ ਹੈ। ਇਹ ਸਥਾਨ ਕਿਥੇ ਸਥਿਤ ਹੈ? ਇਸ ਬਾਰੇ ਵੱਖ ਵੱਖ ਮਤ ਹਨ ਜਿਵੇਂ ਧਰਤੀ ਤੋਂ ਉਪਰ ਸੂਰਜ ਤੋਂ ਪਰੇ ਤੇ ਧਰੂ ਦੇ ਦਰਮਿਆਨ ਵਿਚ ਸਥਿਤ ਹੈ। ਇਕ ਮਤ ਅਨੁਸਾਰ ਇਹ ਇਲਾਵ੍ਰਿਤ ਦੀਪ ਵਿਚ ਸੁਮੇਰ ਪਰਬਤ ਦੇ ਉਤਰ ਵੱਲ ਹੈ। ਇਸ ਦਾ ਸੁਆਮੀ ਇੰਦਰ ਦੇਵਤਾ ਹੈ। ਹਰ ਸੌ ਦੈਵੀ ਵਰ੍ਹਿਆਂ ਮਗਰੋਂ ਇੰਦਰ ਦੀ ਬਦਲੀ ਹੁੰਦੀ ਹੈ। ਇਸ ਪਦ ਦੀ ਪ੍ਰਾਪਤੀ ਲਈ ਦੇਵ ਦਾਨਵ ਆਦਿ ਤਪ ਸਾਧਨਾਂ ਕਰਦੇ ਹਨ। ਮੁਖ ਰੂਪ ਵਿਚ ਪੰਜ ਸੁਰਗ/ਸਵਰਗ ਮੰਨੇ ਗਏ ਹਨ -ਇੰਦਰਪੁਰੀ, ਬੈਕੁੰਠਪੁਰੀ, ਕੈਲਾਸ਼ਪੁਰੀ, ਅਲਕਾਪੁਰੀ ਤੇ ਬ੍ਰਹਮਪੁਰੀ। ਤਿੰਨ ਲੋਕਾ ਦੀ ਕਲਪਨਾ ਅਨੁਸਾਰ ਸਵਰਗ ਅੰਬਰਾ ਵਿਚ ਹੈ। ਗੁਰਮਤਿ ਵਿਚ ਸਵਰਗ ਲਈ ਸੱਚਖੰਡ (ਦੇਖੋ) ਦੀ ਕਲਪਨਾ ਕੀਤੀ ਗਈ ਹੈ ਜਿਥੇ ਪਰਮਾਤਮਾਂ ਦਾ ਵਾਸਾ ਹੈ ਤੇ ਸਾਧਕ ਨਾਮ ਸਿਮਰਨ ਕਰਕੇ ਮੁਕਤ ਹੋਇਆ ਇਥੇ ਪ੍ਰਭੂ ਚਰਨਾ ਵਿਚ ਨਿਵਾਸ ਕਰਦਾ ਹੈ ਜਾਂ ਉਸ ਵਿਚ ਲੀਨ ਹੋਕੇ ਬ੍ਰਹਮ ਰੂਪ ਹੋ ਜਾਂਦਾ ਹੈ।

ਸੁਰਪਤਿ : ਦੇਖੋ ਇੰਦਰ

ਸੁਲਤਾਨਪੁਰ : ਇਹ ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਦਾ ਪ੍ਰਸਿੱਧ ਨਗਰ ਹੈ ਜਿਸ ਦਾ ਸਿੱਖ ਇਤਿਹਾਸ ਵਿਚ ਵਿਸ਼ੇਸ਼ ਮਹੱਤਵ ਹੈ ਕਿਉਂਕਿ ਗੁਰੂ ਨਾਨਕ ਜੀ ਦੀ ਭੈਣ ਬੀਬੀ ਨਾਨਕੀ ਜੀ ਇਥੋਂ ਦੇ ਭਾਈ ਜੈ ਰਾਮ ਜੀ ਨਾਲ ਵਿਆਹੀ ਹੋਈ ਸੀ, ਜੋ ਮੋਦੀਖਾਨੇ ਵਿਚ ਨੌਕਰ ਸਨ। ਇਹਨਾਂ ਨੇ ਸਤਿਗੁਰੂ ਨੂੰ ਮੋਦੀਖਾਨੇ ਵਿਚ ਨੌਕਰੀ ਤੇ ਲਗਵਾਇਆ ਸੀ।

ਇੱਥੇ ਨੇੜੇ ਇਕ ਬੇਈਂ ਵਗਦੀ ਹੈ ਜਿਸ ਵਿਚ ਪ੍ਰਵੇਸ਼ ਕਰਕੇ ਸਤਿਗੁਰੂ ਜੀ ਨਿਰੰਕਾਰ ਦੀ ਦਰਗਾਹ ਵਿਚ ਗਏ ਸਨ। ਇਥੋਂ ਹੀ ਸਾਹਿਬ ਨੇ ਪ੍ਰਚਾਰ ਕਰਨ ਲਈ ਉਦਾਸੀਆਂ ਦਾ ਆਰੰਭ ਕੀਤਾ ਸੀ। ਇਥੇ ਕਈਂ ਧਰਮ ਸਥਾਨ ਹਨ ਜਿਹਨਾਂ ਦਾ ਸਬੰਧ ਗੁਰੂ ਸਾਹਿਬਾਨ ਨਾਲ ਹੈ ਜਿਵੇਂ ਸੰਤ ਘਾਟ, ਹੱਟ ਸਾਹਿਬ, ਕੋਠੜੀ ਸਾਹਿਬ, ਗੁਰੂ ਕਾ ਬਾਗ, ਬੇਰ ਸਾਹਿਬ, ਗੁਰਦੁਆਰਾ ਆਤਮਯਾਮਤਾ, ਧਰਮਸ਼ਾਲਾ ਗੁਰੂ ਅਰਜਨ ਦੇਵ ਜੀ ਆਦਿ। ਆਮ ਸਿੱਖ ਸ਼ਰਧਾਲੂ ਇੱਥੇ ਦਰਸ਼ਨ ਮੇਲੇ ਕਰਨ ਆਉਂਦੇ ਹਨ।

ਸੂਜਾ : ਇਹ ਸਤਿਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਾਹਿਬ ਨੇ ਪਾਪ ਪੁੰਨ ਦੇ ਫਲ ਬਾਰੇ ਗਿਆਨ ਕਰਵਾਇਆ ਤੇ ਇਹ ਵੀ ਦੱਸਿਆ ਕਿ ਬ੍ਰਹਮ ਗਿਆਨੀ ਪਾਪ ਪੁੰਨ ਤੋਂ ਨਿਰਲੇਪ ਰਹਿੰਦਾ ਹੈ।

ਸੂਰਜ : ਦੇਖੋ ਅਦਿਤੀ

ਸੂਰਜਵੰਸੀ : ਸੂਰਜ ਦੇਵਤਾ ਦੀ ਵੰਸ਼ ਵਿਚ ਪੈਦਾ ਹੋਣ ਵਾਲੇ ਸੂਰਜਵੰਸ਼ੀ ਅਖਵਾਉਂਦੇ ਹਨ। ਖੱਤਰੀ ਵੰਸ਼ ਦਾ ਆਰੰਭ ਸੂਰਜ ਦੇਵਤਾ ਦੇ ਪੋਤਰੇ ਇਕਸ਼ਵਾਕੂ ਤੋਂ ਹੋਇਆ ਜਿਸ ਦੀ ਕੁਲ ਵਿਚ ਅੱਗੇ ਸ੍ਰੀ ਰਾਮ ਚੰਦਰ ਦਾ ਅਵਤਾਰ ਹੋਇਆ। ਭਾਰਤ ਦੀਆਂ ਵਧੇਰੇ ਖੱਤਰੀ ਜਾਤੀਆਂ ਆਪਣੇ ਆਪ ਨੂੰ ਸੂਰਜਵੰਸ਼ੀ ਮੰਨਦੀਆਂ ਹਨ।

ਸੂਰੀ ਚਉਧਰੀ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰਾਂ ਨੇ ਸ੍ਰੀ ਅੰਮ੍ਰਿਤਸਰ ਦੀ ਪ੍ਰਾਚੀਨ ਹਿੰਦੂ ਤੀਰਥ ਸਥਾਨਾਂ ਦੇ ਮੁਕਾਬਲੇ ਮਹੱਤਤਾ ਦੱਸੀ ਤੇ ਰਜਨੀ ਦੀ ਸਾਖੀ ਸੁਣਾਈ। ਗੁਰੂ ਸਾਹਿਬਾਨ ਦੇ ਰੂਹਾਨੀ ਰੁਤਬੇ ਬਾਰੇ ਗਿਆਨ ਕਰਵਾਇਆ।

ਸੇਸਨਾਗ : ਇਹ ਇਕ ਕਲਪਿਤ ਨਾਗ ਹੈ ਜਿਸ ਨੂੰ ਕਸ਼ਯਪ ਦੇ ਘਰ ਕੁਦਰੂ ਦੀ ਕੁੱਖੋਂ ਜਨਮਿਆ ਦੱਸਿਆ ਗਿਆ ਹੈ। ਇਸ ਦੇ ਇਕ ਹਜ਼ਾਰ ਫੱਣ ਹਨ ਜਿਹਨਾਂ ਉਪਰ ਵਿਸ਼ਨੂੰ ਵਿਸ਼ਰਾਮ ਕਰਦੇ ਹਨ। ਇਹ ਆਪਣੇ ਫਣਾਂ ਨਾਲ ਵਿਸ਼ਨੂੰ ਦੇ ਸਿਰ ਉਪਰ ਛਾਂ ਕਰਦਾ ਹੈ। ਇਸ ਦਾ ਰੰਗ ਬੈਂਗਣੀ ਤੇ ਗਲ਼ ਵਿਚ ਚਿੱਟੇ ਮੋਤੀਆਂ ਦੀ ਮਾਲਾ ਹੈ। ਇਕ ਹੱਥ ਵਿਚ ਹਲ਼ ਤੇ ਦੂਸਰੇ ਵਿਚ ਮੂਸਲ ਧਾਰਨ ਕੀਤਾ ਹੋਇਆ ਹੈ। ਧਰਤੀ ਇਸ ਦੇ ਫਣ ਉਪਰ ਟਿਕੀ ਹੋਈ ਹੈ। ਪੌਰਾਣਿਕ ਕਥਾਵਾਂ ਅਨੁਸਾਰ ਜਦੋਂ ਇਹ ਉਬਾਸੀ ਲੈਂਦਾ ਹੈ ਜਾਂ ਭਾਰ ਨੂੰ ਸੰਤੁਲਿਤ ਕਰਦਾ ਹੈ ਤਾਂ ਭੂਚਾਲ ਆਉਂਦਾ ਹੈ। ਹਰ ਕਲਪ ਪੂਰਾ ਹੋਣ ਤੇ ਇਹ ਜ਼ਹਿਰ ਉਗਲਦਾ ਹੈ ਜਿਸ ਨਾਲ ਸੰਸਾਰ ਨਸ਼ਟ ਹੋ ਜਾਂਦਾ ਹੈ। ਸ਼ੇਸ਼ (ਬਾਕੀ) ਇਹ ਆਪ ਹੀ ਰਹਿ ਜਾਂਦਾ ਹੈ ਜਿਸ ਕਾਰਨ ਇਸ ਨੂੰ ਸ਼ੇਸ਼ਨਾਗ ਆਖਿਆ ਜਾਂਦਾ ਹੈ। ਇਸ ਨੇ ਸੱਤਾਂ

ਪਾਤਾਲਾਂ ਦਾ ਭਾਰ ਵੀ ਆਪਣੀ ਫਣ ਉਪਰ ਚੁੱਕਿਆ ਹੋਇਆ ਹੈ। ਇਹ ਸਵਰਣ ਪਰਬਤ ਉਪਰ ਰਹਿੰਦਾ ਹੈ ਤੇ ਸਭ ਦੇਵਤਿਆਂ ਦਾ ਪੂਜਨੀਕ ਹੈ। ਪੁਰਾਣਾਂ ਵਿਚ ਲਛਮਣ ਤੇ ਬਲਰਾਮ ਨੂੰ ਸ਼ੇਸ਼ਨਾਗ ਦੇ ਅਵਤਾਰ ਮੰਨਿਆ ਗਿਆ ਹੈ।

ਸੇਖਨਾਗ : ਦੇਖੋ ਸੇਸਨਾਗ

**ਸੈਸਾਰੂ** : (1) ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਉਹਨਾਂ ਨੇ ਉਪਦੇਸ਼ ਕੀਤਾ ਕਿ ਅਹੰਕਾਰ ਦਾ ਤਿਆਗ ਕਰੋ, ਗੁਰਸਿੱਖਾਂ ਦੀ ਸੇਵਾ ਕਰੋ, ਉਹਨਾਂ ਦਾ ਕਾਰਜ ਕਰੋ; ਜਿੱਥੇ ਕਿਤੇ ਸਾਧ ਸੰਗਤ ਵਿਚ ਕਥਾ ਕੀਰਤਨ ਹੋਵੇ, ਉਥੇ ਹਾਜ਼ਰੀ ਭਰੋ; ਅੰਮ੍ਰਿਤ ਵੇਲੇ ਨਾਮ-ਬਾਣੀ ਨਾਲ ਜੁੜੋ; ਗੁਰ ਮਰਿਆਦਾ ਅਨੁਸਾਰ ਸਵੇਰੇ-ਸ਼ਾਮ ਦਾ ਨਿਤਨੇਮ ਕਰੋ, ਫਿਰ ਤੁਹਾਡਾ ਉੱਧਾਰ ਹੋ ਜਾਏਗਾ।

(2) ਇਹ ਤਲਵਾੜ ਜਾਤ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਬਹੁਤ ਸ਼ਰਧਾਲੂ ਸੀ ਜਿਸਨੂੰ ਸਤਿਗੁਰੂ ਨੇ ਅਭਿਆਸ ਦੁਆਰਾ ਸ਼ਬਦ-ਸਾਧਨਾ ਦ੍ਰਿੜ੍ਹ ਕਰਨ ਦਾ ਉਪਦੇਸ਼ ਦਿੱਤਾ। ਇਉਂ ਨਿਰੰਤਰ ਗੁਰੂ ਦੀ ਟੇਕ ਲੈ ਕੇ ਸ਼ਬਦ ਦਾ ਅਭਿਆਸ ਕਰਨ ਵਾਲੇ ਜਿਗਿਆਸੂ ਦਾ ਉੱਧਾਰ ਹੋ ਜਾਵੇਗਾ। ਇਸ ਦਾ ਗੁਰੂ ਜੀ ਦੇ ਹੁਕਮ ਨੂੰ ਮੰਨ ਕੇ ਸਾਧਨਾ ਕਰਨ ਕਾਰਨ ਉੱਧਾਰ ਹੋਇਆ।

**ਸ਼ੈਤਾਨ** : ਈਸਾਈ ਤੇ ਇਸਲਾਮੀ ਮਾਨਤਾਵਾਂ ਅਨੁਸਾਰ ਸ਼ੈਤਾਨ ਇਕ ਬਦ ਤੇ ਬਦਨਾਮ ਫਰਿਸ਼ਤਾ ਹੈ ਜੋ ਲੋਕਾਂ ਨੂੰ ਗੁੰਮਰਾਹ ਕਰਕੇ ਪਰਮਾਤਮਾ ਨਾਲੋਂ ਤੋੜ ਕੇ ਦੁਨਿਆਵੀ ਸੁਖਾਂ ਨਾਲ ਜੋੜਨ ਦਾ ਕੁਕਾਜ ਕਰਦਾ ਹੈ। ਇਹ ਬਦੀ ਦੀ ਪ੍ਰੇਰਨਾ ਦੇਣਾ ਹੀ ਆਪਣਾ ਧਰਮ ਸਮਝਦਾ ਹੈ। ਕੁਰਆਨ ਅਨੁਸਾਰ ਫਰਿਸ਼ਤੇ ਨੂਰ ਤੋਂ ਉਗਮੇਂ ਹੋਣ ਕਾਰਨ ਨੂਰੀ ਹਨ ਤੇ ਇਹ ਸ਼ੈਤਾਨ ਨਾਰ ਭਾਵ ਅੱਗ ਤੋਂ ਪੈਦਾ ਹੋਣ ਕਾਰਨ ਨਾਰੀ ਹੈ। ਇਸ ਦੇ ਦੋ ਨਾਂ ਹੋਰ ਵੀ ਹਨ-ਅਜ਼ਾਜ਼ੀਨ ਤੇ ਇਬਲੀਸ। ਇਹ ਫਰਿਸ਼ਤਾ ਪਹਿਲਾ ਚੰਗਾ ਮੰਨਿਆ ਜਾਂਦਾ ਸੀ ਪਰ ਜਦੋਂ ਰੱਬ ਨੇ ਆਦਮ ਦੀ ਸਿਰਜਣਾ ਕੀਤੀ ਤਾਂ ਉਸ ਅੱਗੇ ਸਭ ਫਰਿਸ਼ਤਿਆਂ ਨੂੰ ਨਮਸਕਾਰ ਕਰਨ ਲਈ ਆਖਿਆ ਤਾਂ ਇਸ ਬਿਨਾਂ ਸਭ ਨੇ ਰੱਬੀ ਹੁਕਮ ਮੰਨ ਲਿਆ। ਇਸ ਤੋਂ ਹੁਕਮ ਨਾ ਮੰਨਣ ਦਾ ਕਾਰਨ ਪੁੱਛਿਆ ਤਾਂ ਇਸ ਨੇ ਜੁਆਬ ਦਿੱਤਾ ਮੈਂ ਨਾਰੀ ਹਾਂ, ਮੈਂ ਖਾਕੀ ਨੂੰ ਕਿਉਂ ਨਮਸਕਾਰ ਕਰਾਂ? ਇਸ ਨੂੰ ਹੁਕਮ ਨਾ ਮੰਨਣ ਕਾਰਨ ਬਹਿਸ਼ਤ ਵਿਚੋਂ ਕੱਢ ਦਿੱਤਾ ਗਿਆ। ਇਸ ਨੇ ਰੱਬ ਨੂੰ ਆਖਿਆ ਤੂੰ ਮੇਰੇ ਨਾਲ ਅਜਿਹਾ ਭੈੜਾ ਸਲੂਕ ਕੀਤਾ ਹੈ ਜਿਸ ਦਾ ਮੈਂ ਹੱਕਦਾਰ ਨਹੀਂ ਹਾਂ। ਮੈਂ ਹੁਣ ਆਦਮਜ਼ਾਤ ਨੂੰ ਗੁੰਮਰਾਹ ਕਰਾਂਗਾ ਤੇ ਧਰਮ ਦੇ ਮਾਰਗ ਤੇ ਚੱਲਣ ਤੋਂ ਰੋਕਾਂਗਾ। ਉਸ ਨੂੰ ਤੇਰਾ ਸ਼ੁਕਰਗੁਜ਼ਾਰ ਨਹੀਂ ਹੋਣ ਦਿਆਂਗਾ। ਸ਼ੈਤਾਨ ਨੇ ਆਪਣੇ ਮਨ ਵਿਚ ਆਦਮ ਲਈ ਨਫ਼ਰਤ ਭਰ ਲਈ ਅਤੇ ਸੱਪ ਤੇ ਮੋਰ ਦੀ ਸਹਾਇਤਾ ਨਾਲ ਬਹਿਸ਼ਤ ਵਿਚ ਪ੍ਰਵੇਸ਼

ਕਰਕੇ ਆਦਮ ਤੇ ਹਵਾ ਨੂੰ ਵਰਜਿਤ ਫਲ ਖਾਣ ਲਈ ਪ੍ਰੇਰਿਆ ਤੇ ਉਹਨਾਂ ਨੇ ਉਹ ਫਲ ਖਾ ਲਿਆ। ਰੱਬ ਨੇ ਉਹਨਾਂ ਨੂੰ ਵੀ ਬਹਿਸ਼ਤ ਵਿਚ ਧਰਤੀ ਤੇ ਵਗਾਹ ਮਾਰਿਆ। ਸ਼ੈਤਾਨ ਨੇ ਆਦਮਜ਼ਾਤ ਨੂੰ ਕੁਰਾਹੇ ਪਾ ਕੇ ਗੁੰਮਰਾਹ ਕਰਨਾ ਆਪਣਾ ਜੀਵਨ-ਮਨੋਰਥ ਬਣਾ ਲਿਆ। ਇਸ ਦੇ ਪ੍ਰਭਾਵ ਤੋਂ ਕੋਈ ਨਹੀਂ ਬਚ ਸਕਦਾ। ਇਸ ਦੇ ਵਾਰ ਤੋਂ ਬਚਣ ਲਈ ਰੱਬ ਨੇ ਆਦਮ ਜਾਤ ਲਈ ਇਕ ਮੰਤਰ ਬਖਸ਼ਿਆ-ਲਾਹੌਲਵਲਾ ਕੁੱਬਤ ਇਲਾ ਖਿਲਾ-ਜਿਸ ਦੇ ਜਾਪ ਨਾਲ ਇਸਨੂੰ ਬਿਲਕੁਲ ਪ੍ਰਭਾਵਹੀਣ ਕੀਤਾ ਜਾ ਸਕਦਾ ਹੈ। ਇਸ ਸ਼ੈਤਾਨ ਨੂੰ ਅਤਿ ਨੀਚ ਬਿਰਤੀ ਵਾਲਾ ਭੈੜਾ ਫਰਿਸ਼ਤਾ ਮੰਨਿਆ ਜਾਂਦਾ ਹੈ।

ਸੈਦੋ : ਇਹ ਜਾਤ ਦਾ ਜੱਟ ਤੇ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਦੀ ਰਿਹਾਇਸ਼ ਲਾਹੌਰ ਵਿਖੇ ਸੀ। ਇਸ ਦੀ ਬੇਨਤੀ ਤੇ ਸਤਿਗੁਰੂ ਨੇ ਲਾਹੌਰ ਦੇ ਵਿਨਾਸ਼ ਨਾ ਹੋਣ ਤੇ ਖ਼ੂਬ ਵਿਕਾਸ ਕਰਨ ਦਾ ਵਰ ਦਿੱਤਾ ਤੇ ਇਸ ਨੂੰ ਗੁਰ-ਸ਼ਬਦ ਦਾ ਅਭਿਆਸ ਕਰਨ ਲਈ ਉਪਦੇਸ਼ ਦਿੱਤਾ।

ਸੈਵਕਾਂ : ਸ਼ਿਵਜੀ ਦੇ ਉਪਾਸ਼ਕਾਂ ਵੱਲ ਇਸ਼ਾਰਾ ਹੈ। ਦੇਖੋ ਸਿਵ

ਸੋਹਣੀ : ਪੰਜਾਬ ਦੀ ਪ੍ਰਸਿੱਧ ਲੋਕ-ਕਥਾ ਸੋਹਣੀ ਮਹੀਂਵਾਲ ਦੀ ਨਾਇਕਾ ਸੋਹਣੀ ਹੈ ਜਿਸ ਨੇ ਮਹੀਵਾਲ ਦੀ ਖਾਤਰ ਦਰਿਆ ਵਿਚ ਡੁੱਬ ਕੇ ਜਾਨ ਦੇ ਦਿੱਤੀ ਸੀ। ਮਿਰਜ਼ਾ ਇਜ਼ਤ ਬੇਗ ਬਲਖ ਬੁਖਾਰੇ ਦਾ ਸੌਦਾਗਰ ਸੀ ਜੋ ਵਪਾਰ ਦੇ ਸਿਲਸਿਲੇ ਵਿਚ ਗੁਜਰਾਤ ਆਇਆ ਜਿੱਥੇ ਤੁੱਲੇ ਘੁਮਿਆਰ ਦੀ ਹੁਸੀਨ ਧੀਅ ਸੋਹਣੀ ਨੂੰ ਦੇਖ ਕੇ ਉਸ ਜੋਗਾ ਹੀ ਹੋ ਗਿਆ ਤੇ ਉਸ ਦੇ ਦੀਦਾਰ ਖਾਤਰ ਤੁੱਲੇ ਪਾਸੋਂ ਮਿੱਟੀ ਦੇ ਭਾਂਡੇ ਮਹਿੰਗੇ ਭਾਅ ਲੈ ਕੇ ਸਸਤੇ ਭਾਅ ਵੇਚ ਦਿੰਦਾ। ਇਸ਼ਕ ਦਾ ਪਾਗਲਪਣ ਦੇਖ ਕੇ ਉਸਦੇ ਸਾਥੀ ਉਸਨੂੰ ਛੱਡ ਕੇ ਚਲੇ ਗਏ। ਇਹ ਮਹਿੰਗੇ ਖਰੀਦ ਕੇ ਸਸਤੇ ਭਾਅ ਭਾਂਡੇ ਵੇਚਦਿਆਂ ਨੰਗ ਹੋ ਗਿਆ ਤੇ ਮੱਝੀਆਂ ਚਾਰਨ ਲੱਗਾ ਜਿਸ ਕਾਰਨ ਇਹ ਮਹੀਂਵਾਲ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ। ਜਦੋਂ ਸੋਹਣੀ ਨੂੰ ਇਸਦੀ ਮੁਹੱਬਤ ਦਾ ਪਤਾ ਲੱਗਾ ਤਾਂ ਉਹ ਚੋਰੀ ਮਿਲਣ ਲੱਗੀ ਪਰ ਜਲਦੀ ਇਹ ਰਾਜ਼ ਖੁੱਲ੍ਹ ਗਿਆ। ਬਦਨਾਮੀ ਦੇ ਡਰੋਂ ਉਸ ਦਾ ਵਿਆਹ ਕਰ ਦਿੱਤਾ ਗਿਆ ਪਰ ਮਹੀਂਵਾਲ ਉਸ ਦੇ ਸਹੁਰੇ ਪੁੱਜ ਕੇ ਮਿਲਣ ਲਗਾ। ਉਹ ਰੋਜ਼ ਮੱਛੀ ਦਾ ਮਾਸ ਸੋਹਣੀ ਲਈ ਲਿਆਉਂਦਾ। ਇਕ ਦਿਨ ਮੱਛੀ ਨਾ ਮਿਲਣ ਕਰਕੇ ਆਪਣੇ ਪੱਟ ਦਾ ਮਾਸ ਹੀ ਭੁੰਨ ਕੇ ਸੋਹਣੀ ਨੂੰ ਖੁਆ ਦਿੱਤਾ। ਜਦੋਂ ਉਸ ਨੂੰ ਪਤਾ ਲੱਗਾ ਤਾਂ ਉਸ ਨੇ ਆਖਿਆ ਅੱਗੇ ਤੋਂ ਮੈਂ ਦਰਿਆ ਪਾਰ ਕਰਕੇ ਆਇਆ ਕਰਾਂਗੀ। ਉਹ ਘੜੇ ਤੇ ਦਰਿਆ ਪਾਰ ਕਰਦੀ ਤੇ ਵਾਪਸੀ ਤੇ ਉਸ ਨੂੰ ਝਾੜੀਆਂ ਵਿਚ ਲੁਕੋ ਦਿੰਦੀ। ਇਕ ਦਿਨ ਸੋਹਣੀ ਦੀ ਨਨਾਣ ਉਸ ਦਾ ਪਿੱਛਾ ਕਰਦੀ ਰਾਜ਼ ਜਾਣ ਗਈ ਤੇ ਅਗਲੇ ਦਿਨ ਉਸ ਨੇ ਪੱਕੇ ਦੀ ਥਾਂ ਕੱਚਾ ਘੜਾ ਉਥੇ ਰੱਖ ਦਿੱਤਾ। ਸੋਹਣੀ ਨਿੱਤ ਵਾਂਗ ਦਰਿਆ ਵਿਚ

ਠਿੱਲ ਪਈ ਤਾਂ ਕੱਚਾ ਘੜਾ ਖੁਰਨ ਲੱਗਾ। ਉਸ ਨੇ ਮਹੀਂਵਾਲ ਨੂੰ ਆਵਾਜ਼ਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਤੇ ਇਹ ਸੁਣ ਕੇ ਮਹੀਂਵਾਲ ਵੀ ਦਰਿਆ ਵਿਚ ਠਿਲ ਪਿਆ। ਦਰਿਆ ਨੇ ਉਹਨਾਂ ਦੀ ਜੀਵਨ-ਕਥਾ ਸਮਾਪਤ ਕਰ ਦਿੱਤੀ। ਉਹ ਲੋਕ-ਮਨਾਂ ਵਿਚ ਸਦਾ ਲਈ ਵੱਸ ਗਏ।

ਸੋਮਵੰਸ : ਸੋਮ ਭਾਵ ਚੰਦ੍ਰਮਾ ਤੋਂ ਚੱਲਣ ਵਾਲੀ ਵੰਸ਼ ਪਰੰਪਰਾ ਜਿਸ ਦੀਆਂ ਦੋ ਪ੍ਰਮੁੱਖ ਸ਼ਾਖਾਵਾਂ ਹਨ-ਯਦੂ ਤੋ ਚਲੀ ਸ਼ਾਖਾ ਵਾਲਾ ਯਾਦਵ ਅਖਵਾਏ ਜਿਸ ਵਿਚ ਸ੍ਰੀ ਕ੍ਰਿਸ਼ਨ, ਦੁਸ਼ਿਅੰਤ ਆਦਿ ਪ੍ਰਤਾਪੀ ਰਾਜੇ ਹੋਏ। ਦੂਜੀ ਸ਼ਾਖਾ ਪੁਰੂ ਤੋਂ ਚੱਲੀ ਜਿਸ ਵਿਚੋਂ ਅੱਗੇ ਜਾ ਕੇ ਕੌਰਵਾਂ-ਪਾਂਡਵਾਂ ਦਾ ਵਿਕਾਸ ਹੋਇਆ। ਇਸ ਬਾਰੇ ਪੌਰਾਣਿਕ ਸਾਹਿਤ ਤੇ ਮਹਾਂਭਾਰਤ ਵਿਚ ਕਾਫੀ ਵਿਸਤਾਰ ਸਹਿਤ ਲਿਖਿਆ ਗਿਆ ਹੈ।

ਸੋਰਠ : ਸੋਰਠ-ਬੀਜਾ ਇਕ ਪ੍ਰਸਿੱਧ ਲੋਕ-ਗਾਥਾ ਹੈ ਜਿਸ ਦੀ ਨਾਇਕਾ ਸੋਰਠ ਗਿਰਨਾਰ ਦੇ ਰਾਇ ਖੰਖਾਰ ਨਾਲ ਵਿਆਹੀ ਅਤਿਅੰਤ ਹੁਸੀਨ ਔਰਤ ਸੀ। ਇਸ ਨਾਇਕਾ ਦਾ ਜਨਮ ਸ਼ਾਹੀ ਖਾਨਦਾਨ ਵਿਚ ਹੋਇਆ ਪਰ ਦੈਵਵਸ ਉਸ ਦੀ ਪਾਲਣਾ ਘੁਮਿਆਰਾਂ ਦੇ ਘਰ ਹੋਈ। ਇਕ ਵਾਰ ਦੁਸ਼ਹਿਰੇ ਵਾਲੇ ਦਿਨ ਇਹ ਸੋਲ੍ਹਾਂ ਸ਼ਿੰਗਾਰ ਕਰਕੇ ਸਜੀ ਹੋਈ ਸੀ ਜਿਸਨੂੰ ਦੇਖ ਕੇ ਬੀਜਾ ਇਸ ਤੇ ਮੋਹਿਤ ਹੋ ਗਿਆ ਤੇ ਸੁਧ ਬੁਧ ਗੁਆ ਬੈਠਾ। ਸੋਰਠ ਨੇ ਇਸ ਨੂੰ ਬਹੁਤ ਵਰਜਿਆ ਪਰ ਉਹ ਨਾ ਮੰਨਿਆ। ਉਸ ਨੇ ਸਰੀਰਕ ਸਾਂਝ ਦੀ ਥਾਂ ਰੂਹਾਨੀ ਪਿਆਰ ਕਰਨ ਦਾ ਵਾਅਦਾ ਕੀਤਾ। ਇਕ ਦਿਨ ਉਹ ਸੋਰਠ ਦੇ ਪਲੰਘ ਤੇ ਉਸ ਦੇ ਨਾਲ ਸੁੱਤਾ ਪਿਆ ਸੀ ਕਿ ਅਚਾਨਕ ਰਾਜਾ ਉਥੇ ਆ ਗਿਆ। ਪਹਿਲਾਂ ਉਸਨੇ ਦੋਹਾਂ ਨੂੰ ਕਤਲ ਕਰਨ ਦੀ ਸੋਚੀ ਪਰ ਫਿਰ ਆਪਣੀ ਚਾਦਰ ਉਹਨਾਂ ਉਪਰ ਪਾ ਕੇ ਚਲੇ ਗਿਆ। ਜਦੋਂ ਸੋਰਠ ਨੇ ਸੁੱਤੇ ਉੱਠਣ ਤੇ ਰਾਜੇ ਦੀ ਚਾਦਰ ਦੇਖੀ ਤਾਂ ਬਹੁਤ ਭੈਭੀਤ ਹੋਈ। ਰਾਜੇ ਨੇ ਦੋਹਾਂ ਨੂੰ ਵੱਖ ਵੱਖ ਬੁਲਾ ਕੇ ਇਕੱਠੇ ਸੌਣ ਬਾਰੇ ਪੁੱਛਿਆ ਤਾਂ ਦੋਹਾਂ ਨੇ ਜਤ ਸਤ ਕਾਇਮ ਰੱਖਣ ਬਾਰੇ ਆਪਣੇ ਪ੍ਰਣ ਬਾਰੇ ਦੱਸਿਆ। ਉਹਨਾਂ ਨੂੰ ਰਾਜੇ ਨੇ ਬਖਸ਼ ਦਿੱਤਾ। ਬੀਜਾ ਉਦਾਸ ਹੋ ਕੇ ਪਰਦੇਸ ਚਲੇ ਗਿਆ ਜਿੱਥੇ ਉਸ ਦੀ ਮੁਲਾਕਾਤ ਰਾਜੇ ਦੇ ਵੈਰੀਆ ਨਾਲ ਹੋਈ। ਉਸ ਨੇ ਉਹਨਾਂ ਲੋਕਾਂ ਨੂੰ ਸਲਾਹ ਦਿੱਤੀ ਕਿ ਉਹ ਕਿਸੇ ਚਾਰਣ ਰਾਹੀਂ ਰਾਜੇ ਤੋਂ ਉਸਦੇ ਸਿਰ ਦੀ ਭੇਟਾ ਮੰਗਣ। ਰਾਜਾ ਮਹਾਂਦਾਨੀ ਹੈ, ਇਸ ਲਈ ਇਨਕਾਰ ਨਹੀਂ ਕਰੇਗਾ। ਚਾਰਣ ਨੇ ਜਦੋਂ ਰਾਜੇ ਪਾਸੋਂ ਦਾਨ ਵਿਚ ਸਿਰ ਮੰਗਿਆ ਤਾਂ ਰਾਜੇ ਨੇ ਉਸਨੂੰ ਬੇਨਤੀ ਕੀਤੀ ਕਿ ਸੀਸ ਲੈਣ ਦੀ ਬਜਾਏ ਉਸਨੂੰ ਕਿਸੇ ਪਾਸ ਵੇਚ ਦੇਵੇ ਪਰ ਚਾਰਣ ਨਾ ਮੰਨਿਆ। ਰਾਣੀ ਨੇ ਧਨ ਦੌਲਤ ਦੇਣੀ ਚਾਹੀ ਪਰ ਉਹ ਨਾ ਮੰਨਿਆ। ਆਖਿਰ ਰਾਜੇ ਨੇ ਸੀਸ ਕੱਟ ਕੇ ਉਸ ਦੇ ਹਵਾਲੇ ਕਰ ਦਿੱਤਾ। ਰਾਣੀ ਨੇ ਚਾਰਣ ਨੂੰ ਕੋਹੜੀ ਹੋਣ ਦਾ ਸਰਾਪ ਦਿੱਤਾ। ਇਸ ਮਹਾਂਦਾਨ ਦੀ ਗੱਲ ਸਾਰੇ ਇਲਾਕੇ ਵਿਚ ਫੈਲ ਗਈ। ਵੈਰੀ ਠਠੰਬਰ ਗਏ। ਉਹਨਾਂ ਨੇ ਗਿਰਨਾਰ ਪੁੱਜ

ਕੇ ਰਾਜੇ ਦਾ ਸੀਸ ਸੋਰਠ ਨੂੰ ਭੇਟ ਕਰਕੇ ਰਾਣੀ ਨੂੰ ਰਾਜ ਭਾਗ ਚਲਾਉਣ ਲਈ ਪ੍ਰੇਰਨਾ ਦੇਣੀ ਚਾਹੀ ਪਰ ਉਹ ਨਾ ਮੰਨੀ। ਉਸ ਨੇ ਚੰਦਨ ਦੀ ਚਿਖਾ ਬਣਾਈ, ਰਾਜੇ ਦਾ ਸੀਸ ਗੋਦੀ ਵਿਚ ਲੈ ਕੇ ਸਤੀ ਹੋ ਗਈ। ਸਾਹਿਤ ਵਿਚ ਪਹਿਲੀ ਵਾਰ ਇਸ ਕਥਾ ਦਾ ਹਵਾਲਾ ਭਾਈ ਜੀ ਨੇ ਦਿੱਤਾ ਹੈ।

## ਹ

ਹਨੁਵੰਤ : ਦੇਖੋ ਹਨੂਮਾਨ

ਹਨੂਮਾਨ : ਇਹ ਪ੍ਰਸਿੱਧ ਰਾਮ ਭਗਤ ਸੀ ਜਿਸ ਨੇ ਰਾਮ-ਰਾਵਣ ਯੁੱਧ ਵਿਚ ਅਹਿਮ ਅਤੇ ਮਹੱਤਵਪੂਰਨ ਭੂਮਿਕਾ ਨਿਭਾਈ। ਪੌਰਾਣਿਕ ਕਥਾ ਅਨੁਸਾਰ ਕੇਸਰੀ ਨਾਂ ਦੇ ਬਾਂਦਰ ਦੀ ਅਤਿ ਸੁੰਦਰ ਪਤਨੀ ਅੰਜਨੀ ਪਹਾੜ ਦੀ ਚੋਟੀ ਤੇ ਖੜ੍ਹੀ ਸੀ ਕਿ ਵਾਯੂਦੇਵਤਾ ਨੇ ਉਸ ਨਾਲ ਭੋਗ ਕਰ ਲਿਆ। ਉਹ ਬਹੁਤ ਘਬਰਾਈ ਤਾਂ ਦੇਵਤਾ ਨੇ ਵਰ ਦਿੱਤਾ ਕਿ ਤੇਰੀ ਕੁੱਖੋਂ ਮਹਾਨ ਯੋਧਾ ਪੈਦਾ ਹੋਵੇਗਾ। ਬਾਲਕ ਨੇ ਜਨਮਦਿਆਂ ਹੀ ਸੂਰਜ ਨੂੰ ਫਲ ਸਮਝ ਕੇ ਖਾਣਾ ਚਾਹਿਆ ਤਾਂ ਇੰਦਰ ਨੇ ਵਜਰ ਮਾਰ ਕੇ ਇਸ ਨੂੰ ਧਰਤੀ ਉਪਰ ਸੁੱਟ ਦਿੱਤਾ ਜਿਸ ਕਾਰਨ ਇਸ ਬਾਲ ਦਾ ਜਬਾੜਾ ਵਿੰਗਾ ਹੋ ਗਿਆ। ਉਸ ਦਿਨ ਤੋਂ ਇਸਨੂੰ ਹਨੂਮਾਨ/ਹਨੂਵੰਤ ਆਖਿਆ ਜਾਣ ਲੱਗ ਪਿਆ। ਬਨਵਾਸ ਦੌਰਾਨ ਜਦੋਂ ਰਾਵਣ ਸੀਤਾ ਨੂੰ ਚੁੱਕ ਕੇ ਲੈ ਗਿਆ ਤਾਂ ਰਾਵਣ ਤੇ ਹਮਲਾ ਕਰਨ ਲਈ ਸ੍ਰੀ ਰਾਮ ਚੰਦਰ ਬਲ ਇਕੱਤਰ ਕਰ ਰਹੇ ਸਨ ਤਾਂ ਉਹਨਾਂ ਦਾ ਮਿਲਾਪ ਸੁਗ੍ਰੀਵ ਨਾਲ ਹੋਇਆ ਜਿਸ ਦਾ ਮੰਤਰੀ ਹਨੂਮਾਨ ਸੀ। ਹਨੂਮਾਨ ਨੇ ਜਿੱਥੇ ਰਾਵਣ ਨਗਰੀ ਲੰਕਾ ਦਾ ਵਿਨਾਸ਼ ਕੀਤਾ ਉਥੇ ਮੂਰਛਿਤ ਲਛਮਣ ਦੇ ਬਚਾ ਲਈ ਸੰਜੀਵਨੀ ਬੂਟੀ ਵੀ ਲਿਆਂਦੀ। ਲੰਕਾ ਵਿਜੇ ਉਪ੍ਰੰਤ ਹਨੂਮਾਨ ਰਾਮ ਚੰਦਰ ਨਾਲ ਅਯੋਧਿਆ ਆ ਗਿਆ। ਉਹਨਾਂ ਨੇ ਆਪਣੇ ਪਰਮ ਭਗਤ ਨੂੰ ਵਰ ਦਿੱਤਾ ਕਿ ਜਦੋਂ ਤੱਕ ਰਾਮ ਕਥਾ ਰਹੇਗੀ, ਉਦੋਂ ਤੱਕ ਹਨੂਮਾਨ ਵੀ ਅਮਰ ਰਹੇਗਾ। ਇਹ ਜਤੀ ਹੈ। ਹਿੰਦੂ ਇਸ ਦੀ ਪੂਜਾ ਕਰਦੇ ਹਨ। ਮੱਲ ਜਾਂ ਪਹਿਲਵਾਨ ਖ਼ਾਸ ਕਰਕੇ ਇਸਦੀ ਪੂਜਾ ਕਰਦੇ ਹਨ। ਹਨੂਮਾਨ ਨਾਟਕ ਕ੍ਰਿਤ ਹਿਰਦੇ ਰਾਮ ਭੱਲਾ ਵਿਚ ਇਸਦੀ ਬਹੁਤ ਮਹਿਮਾ ਆਖੀ ਗਈ ਹੈ।

ਹਬਸੀ : ਹਬਸ਼ ਤੋਂ ਭਾਵ ਹੈ ਅਫਰੀਕਾ ਦਾ ਇਕ ਦੇਸ਼ ਜਿਸ ਨੂੰ ਐਬਸੀਨੀਆ ਆਖਦੇ ਹਨ ਜਿਥੋਂ ਦੇ ਵਾਸੀਆਂ ਨੂੰ ਹਬਸ਼ੀ ਆਖਿਆ ਜਾਂਦਾ ਹੈ। ਇਹ ਕਾਲੇ ਰੰਗ ਦੇ ਹੁੰਦੇ ਹਨ। ਪਹਿਲਾਂ ਜੰਗਲਾਂ ਵਿਚ ਰਹਿੰਦੇ, ਸ਼ਿਕਾਰ ਆਦਿ ਕਰਕੇ ਆਪਣਾ ਗੁਜ਼ਾਰਾ ਕਰਦੇ ਸਨ ਪਰ ਹੁਣ ਸਭਿਯ ਬਣ ਕੇ ਵਿਕਾਸ ਕਰ ਰਹੇ ਹਨ।

ਹਮਜਾ : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸਨੂੰ ਸਤਿਗੁਰੂ ਨੇ ਹਰਿਮੰਦਰ ਸਾਹਿਬ ਤੇ ਅੰਮ੍ਰਿਤਸਰ ਦੀ ਮਹਿਮਾ ਬਾਰੇ ਵਿਸਥਾਰ ਸਹਿਤ ਦੱਸਿਆ।

ਹਰ : ਦੇਖੋ ਸ਼ਿਵ

ਹਰਦਾਸ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਕਲਿਆਣ ਦਾ ਸੁਗਮ ਮਾਰਗ ਦੱਸਿਆ ਕਿ ਹਰ ਕਿਸੇ ਨਾਲ ਹੱਸ ਕੇ ਮਿਲਣਾ, ਮਿੱਠਾ ਬੋਲਣਾ ਤੇ ਵੰਡ ਕੇ ਛਕਣਾ।

ਹਰਨਕਸਪ : ਇਹ ਕਸ਼ਯਪ ਦਾ ਪੁੱਤਰ ਦੈਂਤ ਸੀ ਜੋ ਬੜਾ ਜ਼ਾਲਿਮ ਸੀ। ਇਸ ਦੇ ਚਾਰ ਪੁੱਤਰ ਸਨ-ਸੰਹਲਾਦ, ਅਨੁਹਲਾਦ, ਹਲਾਦ ਤੇ ਪ੍ਰਹਿਲਾਦ (ਦੇਖੋ) ਪ੍ਰਹਿਲਾਦ ਵਿਸ਼ਨੂੰ ਭਗਤ ਸੀ ਜਿਸ ਨੂੰ ਇਸਨੇ ਵਿਸ਼ਨੂੰ-ਭਗਤੀ ਤੋਂ ਵਰਜਿਆ ਪਰ ਉਹ ਨਾ ਮੰਨਿਆ। ਇਸਨੇ ਅਕਹਿ ਤੇ ਅਸਹਿ ਤਸੀਹੇ ਦਿੱਤੇ। ਆਖਿਰ ਨਰਸਿੰਘ ਅਵਤਾਰ ਧਾਰਨ ਕਰਕੇ ਵਿਸ਼ਨੂੰ ਨੇ ਇਸ ਦਾ ਸੰਘਾਰ ਕੀਤਾ ਤੇ ਪ੍ਰਹਿਲਾਦ ਨੂੰ ਇਸ ਦੇ ਸਿੰਘਾਸਣ ਤੇ ਬਿਠਾਇਆ।

ਹਰਨਾਕਸ : ਇਹ ਹਿਰਣਕਸਪ (ਦੇਖੋ) ਦਾ ਜੁੜਵਾ ਭਰਾ ਸੀ ਜਿਸਨੇ ਪ੍ਰਿਥਵੀ ਦਾ ਹਰਣ ਕਰ ਲਿਆ ਅਤੇ ਸਮੁੰਦਰ ਵਿਚ ਡੂੰਘਾ ਲੈ ਗਿਆ ਅਤੇ ਵਿਸ਼ਟਾ ਦੇ ਪਰਕੋਟੇ ਵਿਚ ਰੱਖ ਦਿੱਤਾ। ਵਿਸ਼ਨੂੰ ਨੇ ਵਰਾਹ (ਸੂਰ) ਦਾ ਅਵਤਾਰ ਧਾਰਨ ਕਰਕੇ ਇਸ ਨਾਲ ਹਜ਼ਾਰ ਸਾਲ ਯੁੱਧ ਕਰਕੇ ਇਸਨੂੰ ਮਾਰ ਕੇ ਮੁੜ ਪ੍ਰਿਥਵੀ ਦਾ ਉਧਾਰ ਕੀਤਾ।

ਹਰਿਗੋਬਿੰਦ (ਸਤਿਗੁਰੂ) : ਆਪ ਸਿੱਖਾਂ ਦੇ ਛੇਵੇਂ ਸਤਿਗੁਰੂ ਹਨ ਜਿਹਨਾਂ ਦਾ ਜਨਮ 14 ਜੂਨ 1595 ਈ. ਨੂੰ ਗੁਰੂ ਅਰਜਨ ਦੇਵ ਜੀ ਦੇ ਗ੍ਰਿਹ ਵਿਖੇ ਮਾਤਾ ਗੰਗਾ ਦੀ ਕੁੱਖੋਂ ਪਿੰਡ ਵਡਾਲੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਆਪ ਨੂੰ ਮੁਢਲੀ ਵਿਦਿਆ ਬਾਬਾ ਬੁੱਢਾ ਜੀ ਨੇ ਦਿੱਤੀ। ਆਪ ਨੇ ਸੈਨਿਕ ਸਿੱਖਿਆ ਵੀ ਲਈ। ਆਪ ਬਚਪਨ ਤੋਂ ਬਹੁਤ ਨਿਡਰ, ਬਲਵਾਨ ਤੇ ਚੁਸਤ ਸਨ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਮਗਰੋਂ ਆਪ ਜੀ ਨੇ ਸੇਲੀ ਟੋਪੀ ਦੀ ਥਾਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ ਤੇ ਦਸਤਾਰ ਸਜਾ ਕੇ ਗੁਰਗੱਦੀ ਤੇ ਬਿਰਾਜਮਾਨ ਹੋਏ। ਆਪ ਨੂੰ ਅਹਿਸਾਸ ਹੋ ਗਿਆ ਸੀ ਕਿ ਭਗਤੀ ਦੇ ਨਾਲ ਸ਼ਕਤੀ ਦੀ ਜ਼ਰੂਰਤ ਹੈ ਤਾਂ ਹੀ ਧਰਮ ਕਾਇਮ ਰੱਖਿਆ ਜਾ ਸਕਦਾ ਹੈ। ਆਪ ਜੀ ਦੀਆਂ ਤਿੰਨ ਸ਼ਾਦੀਆਂ ਸਨ ਤੇ ਪੰਜ ਸਾਹਿਬਜ਼ਾਦੇ-ਬਾਬਾ ਗੁਰਦਿਤਾ ਜੀ, ਸੂਰਜ ਮੱਲ ਜੀ, ਅਣੀ ਰਾਏ ਜੀ, (ਗੁਰੂ) ਤੇਗ ਬਹਾਦਰ ਤੇ ਬਾਬਾ ਅਟੱਲ ਜੀ- ਅਤੇ ਇਕ ਸਪੁਤਰੀ ਬੀਬੀ ਬੀਰੋ ਸੀ। ਆਪ ਨੇ ਅੰਮ੍ਰਿਤਸਰ ਦੀ ਸੁਰੱਖਿਆ ਲਈ

ਲੋਹਗੜ੍ਹ ਕਿਲਾ ਬਣਵਾਇਆ। ਫਿਰ 1609 ਈ. ਵਿਚ ਹਰਿਮੰਦਰ ਸਾਹਿਬ ਸਾਹਮਣੇ ਅਕਾਲ ਤਖਤ ਦਾ ਨਿਰਮਾਣ ਕੀਤਾ। ਇਥੇ ਨੌਜਵਾਨ ਸਰੀਰਕ ਕਸਰਤਾਂ ਕਰਦੇ ਸਨ। ਪਹਿਲਾਂ ਆਪ ਨੇ 52 ਬਲਵਾਨ ਜਵਾਨਾਂ ਦੀ ਇਕ ਸੈਨਿਕ ਟੁਕੜੀ ਤਿਆਰ ਕੀਤੀ ਤੇ ਫਿਰ ਉਸਨੂੰ ਵਧਾ ਕੇ 500 ਜੋਧਿਆਂ ਦਾ ਇਕ ਦਲ ਕਾਇਮ ਕੀਤਾ। ਇਸ ਕਾਰਨ ਜਹਾਂਗੀਰ ਨੇ ਆਪਨੂੰ ਬਾਰ੍ਹਾਂ ਵਰ੍ਹਿਆਂ ਲਈ ਗਵਾਲੀਅਰ ਦੇ ਕਿਲੇ ਵਿਚ ਕੈਦ ਕਰ ਦਿੱਤਾ। ਇਥੇ ਬਹੁਤ ਸਾਰੇ ਹਿੰਦੂ ਰਾਜੇ ਵੀ ਕੈਦ ਸਨ। ਆਪ ਦੇ ਆਤਮਕ ਬਲ, ਸਿੱਖਾਂ ਦੀ ਅਪਾਰ ਸ਼ਰਧਾ ਤੇ ਮੀਆਂ ਮੀਰ ਜਿਹੇ ਦਰਵੇਸ਼ ਦੇ ਜ਼ੋਰ ਪਾਉਣ ਤੇ ਦੋ ਵਰ੍ਹਿਆਂ ਮਗਰੋਂ ਆਪ ਨੂੰ ਰਿਹਾਅ ਕਰ ਦਿੱਤਾ ਗਿਆ। ਆਪਨੇ ਆਪਣੇ ਨਾਲ 52 ਰਾਜਿਆਂ ਨੂੰ ਵੀ ਰਿਹਾਅ ਕਰਵਾਇਆ, ਜਿਸ ਕਾਰਨ ਆਪਦਾ ਨਾਂ ਬੰਦੀ ਛੋੜ ਸਤਿਗੁਰੂ ਪ੍ਰਸਿੱਧ ਹੋਇਆ। ਬਾਦਸ਼ਾਹ ਨਾਲ ਆਪ ਦੇ ਸਬੰਧ ਠੀਕ ਹੋ ਗਏ।

1614 ਈ. ਵਿਚ ਗਵਾਲੀਅਰ ਤੋਂ ਪਰਤਣ ਉਪ੍ਰੰਤ ਆਪ ਨੇ ਧਰਮ ਪ੍ਰਚਾਰ ਦਾ ਕਾਰਜ ਅਰੰਭਿਆ। ਪੰਜਾਬ ਅਤੇ ਪੰਜਾਂਬ ਤੋਂ ਬਾਹਰ ਕਸ਼ਮੀਰ, ਉੱਤਰ ਪ੍ਰਦੇਸ਼, ਕਾਂਗੜਾ ਆਦਿ ਖੇਤਰਾਂ ਵਿਚ ਜਾ ਕੇ ਗੁਰਮਤਿ ਦਾ ਪ੍ਰਚਾਰ ਕੀਤਾ। ਆਪ ਮਾਲਵੇ ਦੇ ਇਲਾਕੇ ਵਿਚ ਵੀ ਗਏ। ਜਹਾਂਗੀਰ ਦੀ ਮੌਤ ਉਪ੍ਰੰਤ ਸ਼ਾਹਜਹਾਨ ਬਾਦਸ਼ਾਹ ਬਣਿਆ ਤਾਂ ਉਸਨੇ ਹਿੰਦੂ ਅਤੇ ਹੋਰ ਗ਼ੈਰ-ਮੁਸਲਮਾਨਾਂ ਪ੍ਰਤੀ ਤੰਗ ਨਜ਼ਰੀਆ ਅਪਨਾਇਆ। ਸਿੱਖਾਂ ਵਿਚ ਇਸ ਨੀਤੀ ਵਿਰੁੱਧ ਵਿਦਰੋਹ ਤੇ ਰੋਹ ਦੀ ਭਾਵਨਾ ਪ੍ਰਬੱਲ ਹੋਈ ਜਿਸਦੇ ਫਲਸਰੂਪ ਮੁਗਲ ਸੈਨਾ ਨਾਲ ਆਪ ਦੇ ਚਾਰ ਯੁੱਧ ਹੋਏ। ਪਹਿਲਾ ਯੁੱਧ 1628 ਈ. ਵਿਚ ਅੰਮ੍ਰਿਤਸਰ ਦੇ ਨੇੜੇ ਮੁਖਲਿਸ ਖਾਂ ਨਾਲ ਹੋਇਆ। ਦੂਜਾ ਯੁੱਧ 1631 ਈ. ਵਿਚ ਹਰਿਗੋਬਿੰਦਪੁਰ ਵਿਖੇ ਅਬਦੁੱਲਾ ਖਾਨ ਨਾਲ ਹੋਇਆ; ਲੱਗਭੱਗ ਇਕ ਸਾਲ ਮਗਰੋਂ ਤੀਸਰਾ ਯੁੱਧ ਮਿਹਰਾਜ ਨਾਂ ਦੇ ਕਸਬੇ ਪਾਸ ਨਿਥਾਣੇ ਦੀ ਢਾਬ ਪਾਸ ਹੋਇਆ ਅਤੇ ਚੌਥਾ ਯੁੱਧ 1634 ਈ. ਵਿਚ ਕਰਤਾਰਪੁਰ ਨੇੜੇ ਹੋਇਆ ਜਿਸ ਵਿਚ ਪੈਂਦੇ ਖਾਂ ਮਾਰਿਆ ਗਿਆ। ਇਹ ਸਾਰੇ ਯੁੱਧਾਂ ਵਿਚ ਜਿੱਤ ਸਤਿਗੁਰੂ ਦੀ ਹੋਈ ਤੇ ਮੁਗਲ ਸੈਨਾ ਦੇ ਫੌਜਦਾਰ ਮਾਰੇ ਗਏ।

ਕਰਤਾਰਪੁਰ ਦੇ ਯੁੱਧ ਮਗਰੋਂ ਸਤਿਗੁਰੂ ਕੀਰਤਪੁਰ ਸਾਹਿਬ ਜਾ ਬਿਰਾਜੇ ਤੇ ਇਥੇ ਰਹਿ ਕੇ ਲੱਗਭੱਗ ਇਕ ਦਹਾਕਾ ਧਰਮ ਦਾ ਪ੍ਰਚਾਰ ਕੀਤਾ। ਬਾਬਾ ਗੁਰਦਿਤਾ ਜੀ ਨੂੰ ਗੁਰਮਤਿ ਦਾ ਪ੍ਰਚਾਰ ਕਰਨ ਲਈ ਲਗਾਇਆ ਪਰ ਉਹ ਭਰ ਜਵਾਨੀ ਵਿਚ 1638 ਈ. ਵਿਚ ਪਰਲੋਕ ਗਵਨ ਕਰ ਗਏ। ਗੁਰੂ ਹਰਿਗੋਬਿੰਦ ਜੀ ਨੇ 3 ਮਾਰਚ 1644 ਨੂੰ ਆਪਣੇ ਪੋਤਰੇ ਹਰਿਰਾਇ ਸਾਹਿਬ ਨੂੰ ਗੁਰਗੱਦੀ ਸੌਂਪੀ ਤੇ ਆਪ ਜੋਤੀ ਜੋਤ ਸਮਾ ਗਏ। ਆਪ ਦਾ ਦੇਹੁਰਾ ਪਤਲਾਪੁਰੀ ਦੇ ਨਾਂ ਨਾਲ ਕੀਰਤਪੁਰ ਵਿਖੇ ਪ੍ਰਸਿੱਧ ਹੈ।

**ਹਰਿਚੰਦਉਰੀ** : ਇਹ ਇਕ ਕਲਪਿਤ ਨਗਰੀ ਹੈ ਜੋ ਅੰਬਰਾਂ ਵਿਚ ਹੈ। ਰਾਜਾ ਹਰੀਸ਼ ਚੰਦਰ ਸੂਰਜਵੰਸ਼ੀ ਕੁਲ ਦਾ 24ਵਾਂ ਰਾਜਾ ਸੀ ਜੋ ਬਹੁਤ ਨੇਕ, ਦਾਨੀ ਤੇ ਸਤਿਵਾਦੀ ਸੀ। ਇਹ ਰਾਜਸੂਯ ਯੱਗ ਕਰਕੇ ਆਪਣੀ ਨਗਰੀ ਸਮੇਤ ਸਵਰਗਾਂ ਦਾ ਭਾਗੀ

ਬਣਿਆ। ਨਾਰਦ ਮੁਨਿ ਨੇ ਧੋਖੇ ਨਾਲ ਇਸ ਪਾਸੋਂ ਆਪਣੀ ਮਹਿਮਾ ਕਰਵਾ ਲਈ ਜਿਸ ਕਾਰਨ ਉਹ ਸਵਰਗਾਂ ਵਿਚੋਂ ਧਰਤੀ ਉਪਰ ਸੁੱਟਿਆ ਗਿਆ। ਜਦੋਂ ਇਹ ਹੇਠਾਂ ਡਿੱਗ ਰਿਹਾ ਸੀ ਤਾਂ ਇਸਨੇ ਪਰਮਾਤਮਾ ਪਾਸੋਂ ਭੁੱਲ ਬਖਸ਼ਾਉਣ ਲਈ ਅਰਦਾਸ ਕੀਤੀ ਜੋ ਪਰਵਾਨ ਹੋ ਗਈ। ਇਹ ਰਾਹ ਵਿਚ ਹੀ ਨਗਰੀ ਸਮੇਤ ਸਥਿਰ ਹੋ ਗਿਆ। ਇਸ ਨਗਰੀ ਨੂੰ ਹਰਿਚੰਦਉਰੀ, ਗੰਧਰਵਨਗਰੀ, ਹਰਿਸ਼ਚੰਦਰਪੁਰ ਆਦਿ ਆਖਿਆ ਜਾਂਦਾ ਹੈ।

ਹਰਿਦਾਸ : ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿੱਖ ਸੀ ਜੋ ਸੁਇਨੀ ਜਾਤ ਦਾ ਸੀ। ਜਦੋਂ ਸਤਿਗੁਰੂ ਗਵਾਲੀਅਰ ਦੇ ਕਿਲੇ ਵਿਚ ਕੈਦ ਸਨ ਤਾਂ ਇਸ ਨੇ ਉਹਨਾਂ ਦੀ ਬਹੁਤ ਸੇਵਾ ਕੀਤੀ।

ਹਰਿਦੁਆਰ : ਇਹ ਹਿੰਦੂਆਂ ਦਾ ਸੁਪ੍ਰਸਿੱਧ ਤੀਰਥ ਹੈ ਜੋ ਯੂ. ਪੀ. ਵਿਚ ਗੰਗਾ ਕਿਨਾਰੇ ਸਥਿਤ ਹੈ ਜਿਸ ਨੂੰ ਸੱਤ ਪੁਰੀਆਂ ਵਿਚ ਗਿਣਿਆਂ ਜਾਂਦਾ ਹੈ। ਹਰਿ ਸ਼ਬਦ ਵਿਸ਼ਨੂੰ ਦਾ ਸੂਚਕ ਹੈ ਜਿਸ ਕਾਰਨ ਇਸ ਨੂੰ ਵੈਸ਼ਨਵ ਧਰਮ ਧਾਮ ਸਮਝਿਆ ਜਾਂਦਾ ਹੈ ਪਰ ਇਥੇ ਹੋਰ ਹਿੰਦੂ ਸੰਪ੍ਰਦਾਵਾਂ ਦੇ ਲੋਕ ਵੀ ਸ਼ਰਧਾ ਨਾਲ ਆਉਂਦੇ ਹਨ। ਇਥੇ ਬਾਰ੍ਹਾਂ ਵਰਿਆ ਮਗਰੋਂ ਕੁੰਭ ਦਾ ਭਾਰੀ ਮੇਲਾ ਲਗਦਾ ਹੈ ਤੇ ਛੇ ਵਰ੍ਹਿਆ ਮਗਰੋਂ ਅਰਧ ਕੁੰਭੀ ਦਾ ਪਰਬ ਮੰਨਾਇਆ ਜਾਂਦਾ ਹੈ। ਇਥੇ ਗੁਰੂ ਨਾਨਕ ਸਾਹਿਬ ਵੀ ਗਏ ਤੇ ਉਹਨਾਂ ਨੇ ਸੂਰਜ ਨੂੰ ਜਲ ਚੜ੍ਹਾਉਣ ਦੀ ਮਿਥ ਦਾ ਖੰਡਨ ਕੀਤਾ।

ਹਰਿਵੰਸ ਤਪਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜੋ ਧਰਮਸਾਲ ਦੀ ਟਹਿਲ ਕਰਦਾ ਤੇ ਸਿੱਖਾਂ ਦੀ ਟਹਿਲ-ਸੇਵਾ ਕਰਦਾ। ਗੁਰੂ ਬਾਣੀ ਦੇ ਨਾਲ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਦਾ। ਜਦੋਂ ਇਸ ਬਾਰੇ ਸਿੱਖਾਂ ਨੇ ਗੁਰੂ ਅਰਜਨ ਦੇਵ ਪਾਸ ਗੱਲ ਕੀਤੀ ਤਾਂ ਉਹਨਾਂ ਨੇ ਮੀਣਿਆਂ ਆਦਿ ਦੁਆਰਾ ਸ਼ਰੀਕੇ ਵਜੋਂ ਰਚੀ ਬਾਣੀ ਪੜ੍ਹਨ ਤੋਂ ਵਰਜਿਆ ਪਰ ਭਾਈ ਜੀ ਦੀ ਬਾਣੀ ਪੜ੍ਹਨ ਦੀ ਪਰਵਾਨਗੀ ਦਿੰਦਿਆਂ ਇਸਨੂੰ ਗੁਰਬਾਣੀ ਦਾ ਟੀਕਾ ਕਹਿ ਕੇ ਮਾਣ ਬਖਸ਼ਿਆ।

ਹਰੀਚੰਦ : ਇਹ ਸੂਰਜਵੰਸ਼ੀ ਰਾਜਾ ਸੀ ਜੋ ਤ੍ਰਿਸ਼ੰਕੂ ਦੇ ਘਰ ਸਤਯਵਤੀ ਦੀ ਕੁਖੋਂ ਜਨਮਿਆ ਜੋ ਧਰਮਾਤਮਾਂ ਤੇ ਇਨਸਾਫ ਕਰਨ ਵਾਲੇ ਰਾਜੇ ਵਜੋਂ ਪ੍ਰਸਿਧ ਹੈ। ਵਿਸ਼ਵਾਮਿਤ੍ਰ ਇਸ ਦਾ ਵੈਰੀ ਬਣਿਆ ਰਿਹਾ। ਇਕ ਵਾਰ ਇਸ ਨੇ ਧੋਖੇ ਨਾਲ ਰਾਜੇ ਨੂੰ ਫਸਾ ਕੇ ਉਸ ਪਾਸੋਂ ਉਸ ਦਾ ਸਾਰਾ ਰਾਜਭਾਗ ਦਾਨ ਵਿਚ ਲੈ ਲਿਆ। ਰਾਜੇ ਨੇ ਆਪਣੇ ਪਾਸ ਆਪਣੀ ਰਾਣੀ ਤੇ ਪੁਤਰ ਰੋਹਿਤ ਹੀ ਰਖੇ ਜਿਹਨਾਂ ਨੇ ਦਰਖਤਾਂ ਦੀਆਂ ਛਿੱਲਾ ਨਾਲ ਆਪਣੇ ਤਨ ਢਕੇ ਹੋਏ ਸਨ। ਇਹ ਆਪਣੀ ਰਾਜਧਾਨੀ ਛਡ ਕੇ ਬਨਾਰਸ ਚਲੇ ਗਿਆ ਪਰ ਰਿਸ਼ੀ ਉਥੇ ਵੀ ਮਗਰ ਹੋ ਲਿਆ ਤੇ ਦਾਨ ਮੰਗਿਆ ਜਿਸ ਕਾਰਨ ਰਾਜੇ ਨੇ ਆਪਣੀ

ਪਤਨੀ ਤੇ ਪੁਤਰ ਨੂੰ ਇਕ ਬ੍ਰਾਹਮਣ ਪਾਸੇ ਵੇਚ ਦਿਤਾ ਤੇ ਆਪ ਇਕ ਚੰਡਾਲ ਪਾਸ ਵਿਕਿਆ ਜਿਸ ਨੇ ਇਸ ਨੂੰ ਮੁਰਦਿਆ ਦੇ ਕਫਨ ਇਕਤਰ ਕਰਨ ਦਾ ਕੰਮ ਸੌਂਪਿਆ। ਇਉਂ ਕੰਮ ਕਰਦਿਆਂ ਸਾਲ ਲੰਘਿਆ ਕਿ ਇਸਦੇ ਪੁਤਰ ਰੋਹਿਤ ਦਾ ਸੱਪ ਦੇ ਡੰਗਣ ਕਾਰਨ ਦੇਹਾਂਤ ਹੋ ਗਿਆ। ਇਸ ਦੀ ਪਤਨੀ ਪੁਤਰ ਦਾ ਦਾਹ ਸੰਸਕਾਰ ਕਰਨ ਲਈ ਸ਼ਮਸ਼ਾਨ ਭੂਮੀ ਆਈ ਤਾਂ ਰਾਜੇ ਨੇ ਆਪਣੀ ਪ੍ਰਿਯ ਪਤਨੀ ਨੂੰ ਪਛਾਣ ਲਿਆ। ਦੋਨਾਂ ਨੇ ਪੁਤਰ ਦੇ ਨਾਲ ਹੀ ਸੜ ਮਰਨ ਦਾ ਫੈਸਲਾ ਕਰ ਲਿਆ ਪਰ ਰਾਜੇ ਦੇ ਮਨ ਵਿਚ ਆਪਣੇ ਮਾਲਿਕ ਦੀ ਆਗਿਆ ਲਏ ਬਿਨਾ ਸੜ ਮਰਨ ਬਾਰੇ ਦੁਬਿਧਾ ਸੀ। ਰਾਜੇ ਤੇ ਰਾਣੀ ਦੇ ਇਸ ਮਹਾਨ ਤਿਆਗ ਨੂੰ ਵੇਖਕੇ ਧਰਮਰਾਜ (ਦੇਖੋ) ਸਮੇਤ ਸਾਰੇ ਦੇਵਤੇ ਪ੍ਰਗਟ ਹੋਏ ਤੇ ਰਿਸ਼ੀ ਵਿਸ਼ਵਾਮਿਤ੍ਰ ਵੀ ਆ ਗਿਆ। ਇੰਦਰ ਨੇ ਦੱਸਿਆ ਕਿ ਉਹਨਾਂ ਤਿੰਨਾ ਨੇ ਮਹਾਨ ਕਰਮ ਧਰਮ ਦੁਆਰਾ ਸਵਰਗ (ਦੇਖੋ) ਨੂੰ ਵੀ ਜਿਤ ਲਿਆ ਹੈ ਪਰ ਰਾਜਾ ਹਰੀ ਚੰਦ ਨੇ ਆਖਿਆ ਕਿ ਮੈਂ ਆਪਣੇ ਸੁਆਮੀ ਚੰਡਾਲ ਦੀ ਆਗਿਆ ਬਿਨਾ ਸਵਰਗ ਨਹੀਂ ਜਾ ਸਕਦਾ। ਇਹ ਸੁਣ ਕੇ ਚੰਡਾਲ ਨੇ ਆਪਣਾ ਅਸਲੀ ਰੂਪ ਧਾਰਨ ਕਰਕੇ ਧਰਮਰਾਜ ਦੇ ਰੂਪ ਵਿਚ ਦਰਸ਼ਨ ਦਿਤੇ। ਰਾਜੇ ਨੇ ਆਪਣੀ ਆਗਿਆਕਾਰੀ ਪਰਜਾ ਬਿਨਾਂ ਸਵਰਗ ਜਾਣ ਤੋਂ ਇਨਕਾਰ ਕਰ ਦਿਤਾ ਤਾਂ ਇੰਦਰ ਦੇਵਤਾ ਨੇ ਪੇਸ਼ਕਸ਼ ਸਵੀਕਾਰ ਕਰ ਲਈ। ਰਿਸ਼ੀ ਵਿਸ਼ਵਾਮਿਤ੍ਰ ਨੇ ਰੋਹਿਤ ਨੂੰ ਰਾਜ ਦਿਤਾ ਤੇ ਰਾਜਾ ਪਰਜਾ ਸਹਿਤ ਸਵਰਗ ਵੱਲ ਚਲ ਪਿਆ ਪਰ ਨਾਰਦ ਨੇ ਅਜਿਹਾ ਭਰਮਾਇਆ ਕਿ ਉਸ ਨੂੰ ਪਰਜਾ ਸਮੇਤ ਥਲੇ ਵਗਾਹ ਮਾਰਿਆ ਪਰ ਰਾਹ ਵਿਚ ਪਸ਼ਚਤਾਪ ਕਰਨ ਤੇ ਬਖਸ਼ਿਆ ਗਿਆ। ਉਥੇ ਹੀ ਨਗਰੀ ਸਮੇਤ ਰੋਕ ਦਿਤਾ ਗਿਆ ਤੇ ਪੁਲਾੜ ਵਿਚ ਰਹਿਣ ਲਗਾ। ਭਾਈ ਜੀ ਨੇ ਸਾਧ ਸੰਗਤ ਦੀ ਮਹਿਮਾ ਉਜਾਗਰ ਕਰਨ ਲਈ ਇਸ ਦੀ ਰਾਣੀ ਦੇ ਇਸ ਤੋਂ ਚੋਰੀ ਸਾਧ ਸੰਗਤ ਜਾਣ ਤੇ ਇਸ ਨੇ ਰਾਣੀ ਦੀ ਇਕ ਜੁਤੀ ਨਿਸ਼ਾਨੀ ਵਜੋਂ ਸਾਧ ਸੰਗਤ ਦੇ ਸਥਾਨ ਤੋਂ ਲਿਆਉਣ, ਸਾਧ ਸੰਗਤ ਦੇ ਅਰਦਾਸ ਕਰਨ ਤੇ ਦੂਜੀ ਜੁਤੀ ਆਉਂਣ ਦੀ ਕਥਾ ਲਿਖੀ ਹੈ ਕਿ ਸਾਧ ਸੰਗਤ ਦੀ ਅਰਦਾਸ ਨਾਲ ਸਭ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।

ਹਲਾਹਲ : ਇਸ ਸ਼ਬਦ ਦਾ ਅਰਥ ਹੈ ਜ਼ਹਿਰ, ਵਿਸ਼। ਸਾਗਰ ਮੰਥਨ ਸਮੇਂ ਨਿਕਲੇ 14 ਰਤਨਾਂ ਵਿਚੋਂ ਇਕ ਹਲਾਹਲ (ਜ਼ਹਿਰ) ਸੀ ਜਿਸ ਨੂੰ ਸ਼ਿਵ ਜੀ (ਦੇਖੋ) ਨੇ ਗ੍ਰਹਿਣ ਕਰ ਲਿਆ। ਇਸ ਸ਼ਬਦ ਦੇ ਤਿੰਨ ਰੂਪ ਮਿਲਦੇ ਹਨ : ਹਲਾਹਲ, ਹਾਲਹਲ ਤੇ ਹਾਲਾਹਲ।

ਹਾੜੂ : (1) ਇਹ ਕੋਹਲੀ ਗੋਤ ਦਾ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ।

(2) ਇਹ ਵਿਜ ਗੋਤ ਦਾ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਅਕਸਰ ਦਰਸ਼ਨ ਕਰਨ ਆਉਦਾ ਤੇ ਗੁਰ ਉਪਦੇਸ਼ ਅਨੁਸਾਰ ਜੀਵਨ ਬਸਰ ਕਰਨ ਲਈ ਯਤਨ ਕਰਦਾ।

ਹੀਰ : ਪੰਜਾਬੀ ਦੀ ਪ੍ਰਸਿਧ ਲੋਕ ਗਾਥਾਂ ਹੀਰ ਰਾਝੇ ਦੀ ਇਹ ਨਾਇਕਾ ਹੈ ਜਿਸ ਦਾ ਸਭ ਤੋਂ ਪਹਿਲਾ ਹਵਾਲਾ ਭਾਈ ਜੀ ਨੇ ਦਿਤਾ ਹੈ। ਤਖਤ ਹਜ਼ਾਰੇ ਦਾ ਵਾਸੀ ਰਾਂਝਾ ਕੰਮਚੋਰ ਸੀ। ਬਚਪਨ ਵਿਚ ਲਾਡਲਾ ਹੋਣ ਕਾਰਨ ਕੰਮ ਨਹੀਂ ਕਰਦਾ ਸੀ ਪਰ ਮਾਪਿਆਂ ਦੇ ਮਰਨ ਮਗਰੋਂ ਭਰਾਵਾਂ ਤੇ ਭਰਜਾਈਆਂ ਨੇ ਇਸ ਨਾਲ ਅਜਿਹਾ ਕਠੋਰ ਵਰਤਾ ਕੀਤਾ ਕਿ ਇਹ ਪਿੰਡ ਛਡ ਕੇ ਤੁਰ ਗਿਆ। ਹੀਰ ਸਿਆਲਾਂ ਦੀ ਜਾਈ ਬੜੀ ਅਥਰੀ ਕੁੜੀ ਸੀ। ਰਾਂਝਾ ਥੱਕਿਆ ਟੁਟਿਆ ਨਦੀ ਕਿਨਾਰੇ ਖੜੀ ਬੇੜੀ ਵਿਚ ਵਿਛੇ ਹੀਰ ਦੇ ਪਲੰਘ ਤੇ ਸੌਂ ਗਿਆ। ਜਦੋਂ ਹੀਰ ਨੇ ਕਿਸੇ ਗ਼ੈਰ ਮਰਦ ਨੂੰ ਆਪਣੀ ਸੇਜ ਤੇ ਸੁਤਿਆਂ ਦੇਖਿਆ ਤਾਂ ਅੱਗ ਬਬੂਲਾ ਹੋ ਕੇ ਬੇੜੀ ਵਿਚ ਪੁੱਜੀ। ਰਾਂਝੇ ਨੇ ਮੂੰਹ ਨੰਗਾ ਕੀਤਾ ਤਾਂ ਇਹ ਉਸ ਦੇ ਸੁਹੱਪਣ ਦੀ ਤਾਬ ਨਾ ਝੱਲਦਿਆਂ ਸਦਾ ਲਈ ਉਸ ਦੀ ਹੋ ਗਈ। ਇਸ ਪਿਆਰ ਖੇਡ ਨੂੰ ਜਾਰੀ ਰਖਣ ਲਈ ਹੀਰ ਨੇ ਰਾਂਝੇ ਨੂੰ ਆਪਣੇ ਪਿਤਾ ਪਾਸ ਮੱਝੀਆ ਚਾਰਨ ਲਈ ਨੌਕਰ ਰਖਵਾ ਦਿਤਾ। ਜਦੋਂ ਇਸ਼ਕ ਦੀ ਗਲ ਨਸ਼ਰ ਹੋਈ ਤਾਂ ਮਾਪਿਆ ਨੇ ਹੀਰ ਨੂੰ ਸੈਦੇ ਖੇੜੇ ਨਾਲ ਪਰਨਾ ਦਿਤਾ। ਰਾਂਝਾ ਜੋਗੀ ਬਣ ਕੇ ਹੀਰ ਦੇ ਸਹੁਰੇ ਜਾ ਟਿਕਿਆ ਤੇ ਮੌਕਾ ਪਾ ਕੇ ਇਸ ਨੂੰ ਉਧਾਲ ਕੇ ਲੈ ਗਿਆ। ਵਾਹਰ ਨੇ ਇਹਨਾਂ ਨੂੰ ਘੇਰ ਲਿਆ। ਮਾਮਲਾ ਕੋਟਕਬੂਲੇ ਦੇ ਕਾਜ਼ੀ ਸਾਹਮਣੇ ਰਖਿਆ ਤਾਂ ਹੀਰ ਰਾਂਝੇ ਨੂੰ ਦੇ ਦਿਤੀ ਗਈ। ਇਹ ਦੋਵੇ ਲੰਮੇਂ ਦੇਸ ਭਾਵ ਮੱਕੇ ਵਲ ਨੂੰ ਚਲੇ ਗਏ। ਕੁਝ ਕਿੱਸਾਕਾਰਾ ਨੇ ਕਹਾਣੀ ਨੂੰ ਦੁਖਾਂਤ ਬਣਾਇਆ ਹੈ ਤੇ ਹੀਰ ਤੇ ਰਾਝਾ ਆਖਰ ਮਰ ਜਾਂਦੇ ਦਿਖਾਏ ਹਨ।

ਹੇਮਾ : ਇਹ ਜਾਤ ਦਾ ਕਪਾਹੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜੋ ਉਹਨਾਂ ਦੇ ਉਪਦੇਸ਼ਾਂ ਮੁਤਾਬਿਕ ਜੀਵਨ ਬੀਤਾਉਣ ਦਾ ਯਤਨ ਕਰਦਾ ਸੀ।

ਹੇਮੂ : ਇਹ ਲਾਹੌਰ ਨਿਵਾਸੀ ਸੋਇਨੀ ਗੋਤ ਦਾ ਸਿਖ ਸੀ ਜੋ ਗੁਰੂ ਅਰਜਨ ਦੇਵ ਦਾ ਸ਼ਰਧਾਲੂ ਸੀ ਤੇ ਆਤਮਕ ਮੰਡਲਾਂ ਵਿਚ ਉਡਾਰੀਆ ਮਾਰਨ ਲਈ ਸਤਿਗੁਰੂ ਦੇ ਉਪਦੇਸ਼ ਅਨੁਸਾਰ ਤਪ ਸਾਧਨਾ ਕਰਦਾ ਸੀ।

ਹੁਜਰੇ : ਇਸ ਅਰਬੀ ਭਾਸ਼ਾ ਦੇ ਸ਼ਬਦ ਦਾ ਅਰਥ ਹੈ ਕੋਠੜੀ। ਫ਼ਾਰਸੀ ਵਿਚ ਹੁਜਰਾ ਉਸ ਸਥਾਨ ਨੂੰ ਆਖਦੇ ਹਨ ਜਿਸ ਦੀ ਛੱਤ ਨਾ ਹੋਵੇ। ਪੁਰਾਣੇ ਜ਼ਮਾਨਿਆ ਵਿਚ ਮਸੀਤ ਦੇ ਨਾਲ ਇਕ ਨਿਵੇਕਲੀ ਜਿਹੀ ਥਾਂ ਤੇ ਇਕ ਕੋਠੜੀ ਜਾਂ ਛੱਤ ਰਹਿਤ ਕੋਈ ਮੁਕਾਮ ਹੁੰਦਾ ਸੀ ਜਿਥੇ ਫ਼ਕੀਰ ਇਕਾਂਤ ਵਿਚ ਬੈਠ ਕੇ ਤਪ ਸਾਧਨਾਂ ਕਰਦੇ ਸਨ, ਚਲੀਏ ਕੱਟਦੇ ਸਨ। ਸਮਾਂ ਪਾ ਕੇ ਇਹ ਇਕਾਂਤ ਸਥਾਨ ਪੀਰਾਂ ਫ਼ਕੀਰਾਂ ਦੇ ਜੁੜ ਬੈਠਣ ਦਾ ਥਾਂ ਬਣ ਗਿਆ। ਹੌਲੀ ਹੌਲੀ ਹੁਜਰਾ ਕੋਠੜੀ 'ਚੋਂ ਨਿਕਲਪ ਕੇ ਖੁਲ੍ਹੀ ਥਾਂ ਦੇ ਵਿਚ ਆ ਗਿਆ ਅਤੇ ਮਸੀਤ ਦੇ ਨਾਲ ਲਗਦੀ ਖੁਲ੍ਹੀ ਥਾ ਵਿਚ ਕਿਸੇ ਦਰਖਤ ਹੇਠਾ ਜੁੜਨ

ਲਗਾ। ਲੋਕ ਗਾਇਕ ਆ ਕੇ ਰੂਹਾਨੀ ਕਲਾਮ ਗਾਉਂਣ ਲਗੇ। ਫ਼ਕੀਰਾਂ ਦੇ ਹੁਜਰਿਆਂ ਤੇ ਲੋਕ ਸੁਖਣਾ ਸੁੱਖਦੇ ਤੇ ਇਛਾ ਪੂਰੀ ਹੋਣ ਦੇ ਚੜ੍ਹਵੇ ਚੜ੍ਹਾਉਂਦੇ । ਸੂਫੀ ਫ਼ਕੀਰਾਂ ਦੇ ਹੁਜਰੇ ਬਹੁਤ ਪ੍ਰਸਿਧ ਹਨ।

ਹੂਰਾਂ : ਇਹ ਅਰਬੀ ਭਾਸ਼ਾ ਦੇ ਸ਼ਬਦ ਹੁਰਾਂ ਦਾ ਬਹੁ ਬਚਨ ਹੈ। ਕੁਰਆਨ ਵਿਚ ਇਹ ਸ਼ਬਦ ਪਵਿਤਰ ਅਤੇ ਪਤੀਬ੍ਰਤਾ ਔਰਤਾਂ ਲਈ ਵਰਤਿਆ ਗਿਆ ਹੈ। ਆਮ ਤੌਰ ਤੇ ਇਹ ਸ਼ਬਦ ਉਹਨਾਂ ਕਲਪਿਤ ਔਰਤਾਂ ਲਈ ਵਰਤਿਆ ਜਾਂਦਾ ਹੈ ਜੋ ਅਤਿ ਹੁਸੀਨ ਹਨ ਤੇ ਬਹਿਸ਼ਤ ਵਿਚ ਰਹਿੰਦੀਆਂ ਹਨ। ਕਿਆਮਤ ਉਪ੍ਰੰਤ ਇਹ ਮੋਮਨਾ ਨੂੰ ਮਿਲਣ ਗਿਆ।

ਹੋਮ : ਇਹ ਪੰਜ ਪ੍ਰਕਾਰ ਦੇ ਯੱਗਾਂ ਵਿਚੋਂ ਇਕ ਹੈ ਜਿਸ ਵਿਚ ਦੇਵਤਿਆਂ ਨਮਿਤ ਘਿਓ, ਤਿਲ, ਜੌਂ ਆਦਿ ਸਮਗਰੀ ਅਗਨੀ ਵਿਚ ਪਾਈ ਜਾਂਦੀ ਹੈ। ਵੈਦਿਕ ਕਾਲ ਵਿਚ ਇਹ ਮੁਖ ਧਾਰਮਿਕ ਕਾਰਜ ਸੀ। ਇਸ ਦਾ ਮਨੋਰਥ ਦੇਵਤਿਆ ਦੀ ਪ੍ਰਸਨੰਤਾ ਪ੍ਰਾਪਤ ਕਰਨਾ ਸੀ।

## ਕ

ਕਉਲਾਂ : ਕੰਵਲ ਫੁੱਲ ਵਿਚ ਨਿਵਾਸ ਕਰਨ ਵਾਲੀ ਦੇਵੀ ਲਛਮੀ ਜੋ ਵਿਸ਼ਨੂੰ (ਦੇਖੋ) ਦੀ ਪਤਨੀ ਤੇ ਕਾਮਦੇਵ ਦੀ ਮਾਤਾ ਹੈ। ਇਸ ਦੀ ਗਿਣਤੀ ਸਾਗਰ-ਮੰਥਨ ਸਮੇਂ ਨਿਕਲੇ ਚੌਦ੍ਹਾਂ ਰਤਨਾਂ ਵਿਚ ਕੀਤੀ ਜਾਂਦੀ ਹੈ। ਇਹ ਸਮੁੰਦਰ ਵਿਖੇ ਆਪਣੇ ਹੱਥ ਵਿਚ ਕੰਵਲ ਫੁੱਲ ਲੈ ਕੇ ਪ੍ਰਗਟ ਹੋਈ ਸੀ ਜਿਸ ਕਾਰਨ ਇਸ ਨੂੰ ਕਉਲਾਂ, ਕੰਵਲਾ ਜਾਂ ਪਦਮਾ ਵੀ ਆਖਿਆ ਜਾਂਦਾ ਹੈ। ਇਹ ਚਤਰਭੁਜੀ ਤੇ ਸੁੰਦਰਤਾ ਦੀ ਸਾਕਾਰ ਮੂਰਤ ਹੈ ਜਿਸ ਨੂੰ ਧਨ ਤੇ ਚੰਗੇ ਭਾਗਾਂ ਦੀ ਦੇਵੀ ਮੰਨਿਆ ਜਾਂਦਾ ਹੈ। ਇਸ ਕਾਰਨ ਹਿੰਦੂ ਪਰਿਵਾਰਾਂ ਵਿਚ ਇਸ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਦੀਵਾਲੀ ਵਾਲੇ ਦਿਨ ਵਿਸ਼ੇਸ਼ ਰੂਪ ਵਿਚ ਇਸ ਦੀ ਪੂਜਾ ਹੁੰਦੀ ਹੈ ਕਿਉਂਕਿ ਉਹਨਾਂ ਦਾ ਵਿਸ਼ਵਾਸ਼ ਹੈ ਕਿ ਇਹ ਦੀਵਾਲੀ ਦੀ ਰਾਤ ਹਰ ਘਰ ਵਿਚ ਗੇੜਾ ਮਾਰਦੀ ਹੈ ਜਿਸ ਕਾਰਨ ਘਰਾਂ ਨੂੰ ਸਜਾ ਕੇ ਰਖਿਆ ਜਾਂਦਾ ਹੈ ਤੇ ਸਾਰੀ ਰਾਤ ਦੀਵੇ ਜਗਦੇ ਰੱਖੇ ਜਾਂਦੇ ਹਨ। ਭਗਤ ਜਨ ਇਸ ਦੀ ਉਡੀਕ ਕਰਦੇ ਹਨ। ਇਸਦਾ ਆਪਣਾ ਸੁਤੰਤਰ ਕੋਈ ਮੰਦਰ ਨਹੀਂ ਹੈ।

ਕੰਸ : ਇਹ ਮਥੁਰਾ ਨਰੇਸ਼ ਉਗ੍ਰਸੈਨ ਦਾ ਪੁਤਰ ਤੇ ਮਗਧ ਨਰੇਸ਼ ਜਰਾਸੰਧ ਦਾ ਜੁਆਈ ਸੀ। ਇਹ ਆਪਣੇ ਚਾਚੇ ਦੀ ਧੀਅ ਨਾਲ ਬਹੁਤ ਪਿਆਰ ਕਰਦਾ ਸੀ ਪਰ ਦੇਵਕੀ ਦੀ ਵਿਦਾਈ ਸਮੇਂ ਆਕਾਸ਼ਬਾਣੀ ਹੋਈ ਕਿ ਇਸ ਦਾ ਅੱਠਵਾ ਪੁਤਰ ਕੰਸ ਨੂੰ ਕਤਲ ਕਰੇਗਾ ਜਿਸ ਕਾਰਨ ਇਸ ਨੇ ਦੇਵਕੀ ਦੇ ਛੇ ਪੁਤਰਾਂ ਨੂੰ ਵਾਰੀ ਵਾਰੀ ਮਾਰ ਦਿੱਤਾ।

ਸੱਤਵੇਂ ਪੁੱਤਰ ਬਲਰਾਮ ਨੂੰ ਜਨਮ ਦੇਣ ਤੋਂ ਪਹਿਲਾਂ ਹੀ ਬ੍ਰਜਵਾਸੀ ਵਾਸੁਦੇਵ ਦੀ ਦੂਸਰੀ ਪਤਨੀ ਰੋਹਿਣੀ ਦੀ ਕੁੱਖ ਵਿਚ ਰੱਖ ਦਿਤਾ। ਅੱਠਵੇਂ ਪੁਤਰ ਸ੍ਰੀ ਕ੍ਰਿਸ਼ਨ (ਦੇਖੋ) ਨੂੰ ਪੈਦਾ ਹੁੰਦਿਆਂ ਗੁਪਤ ਢੰਗ ਨਾਲ ਯਸ਼ੋਧਾ ਪਾਸ ਗੋਕਲ ਭਿਜਵਾ ਦਿਤਾ ਤੇ ਉਹਨਾਂ ਦੀ ਥਾਂ ਉਸ ਦੀ ਨਵ-ਜਨਮੀ ਬੱਚੀ ਨੂੰ ਲੈ ਆਂਦਾ ਜਿਸ ਨੂੰ ਕੰਸ ਨੇ ਪਟਕਾ ਕੇ ਧਰਤੀ ਤੇ ਮਾਰਨਾ ਚਾਹਿਆ ਤਾਂ ਉਹ ਇਸ ਦੇ ਹੱਥੋਂ ਛੁੱਟ ਕੇ ਇਹ ਆਖਦਿਆਂ ਅੰਬਰਾਂ ਵਿਚ ਉਡ ਗਈ ਕਿ ਕੰਸ ਤੇਰੀ ਮੌਤ ਦਾ ਕਾਰਨ ਜਨਮ ਲੈ ਚੁਕਾ ਹੈ। ਕੰਸ ਨੇ ਉਸ ਬਾਲਕ ਨੂੰ ਲੱਭਣ ਲਈ ਅਸਫਲ ਯਤਨ ਕੀਤੇ। ਆਖੀਰ ਕੰਸ ਨੇ ਬਲਰਾਮ ਤੇ ਸ੍ਰੀ ਕ੍ਰਿਸ਼ਨ ਨੂੰ ਛਲ ਕਪਟ ਪ੍ਰਬੰਧ ਦੁਆਰਾ ਆਪਣੀ ਸਭਾ ਵਿਚ ਬੁਲਾਇਆ ਕਿ ਇਹਨਾਂ ਦਾ ਕਤਲ ਕਰ ਦਿਤਾ ਜਾਵੇ ਪਰ ਸ੍ਰੀ ਕ੍ਰਿਸ਼ਨ ਨੇ ਕੰਸ ਤੇ ਉਸ ਦੇ ਮੰਤਰੀਆਂ ਨੂੰ ਸਭਾ ਵਿਚ ਕਤਲ ਕਰ ਦਿਤਾ। ਉਗ੍ਰਸੈਨ ਨੂੰ ਰਾਜ ਸਿੰਘਾਸਨ ਤੇ ਬਿਠਾ ਕੇ ਗੋਕਲ ਪਰਤ ਗਏ। ਕੰਸ ਇਕ ਦੁਸ਼ਟ ਦੈਂਤ ਬਿਰਤੀਆਂ ਦਾ ਸੁਆਮੀ ਸੀ ਜੋ ਭਗਤਾਂ ਦਾ ਵੈਰੀ ਸੀ। ਭਗਤਾ ਦੀ ਪੁਕਾਰ ਕਾਰਨ ਹੀ ਇਸ ਦਾ ਅੰਤ ਹੋਇਆ।

**ਕਸਮੀਰ** : ਕਸ਼ਮੀਰ ਭਾਰਤ ਦੇ ਉਤਰ ਵਿਚ ਰਮਣੀਕ ਪਹਾੜੀ ਖੇਤਰ ਨੂੰ ਕਿਹਾ ਜਾਂਦਾ ਹੈ ਜਿਸ ਨੂੰ ਧਰਤੀ ਦੇ ਸਵਰਗ ਹੋਣ ਦਾ ਮਾਣ ਪ੍ਰਾਪਤ ਹੈ। ਇਹ ਪ੍ਰਚੀਨ ਕਾਲ ਤੋਂ ਭਾਰਤੀ ਸੰਸਕ੍ਰਿਤੀ ਦਾ ਗੌਰਵ ਬਣਿਆ ਰਿਹਾ ਹੈ। ਇਹ ਮੁਸਲਮਾਨਾ, ਸਿਖਾਂ ਤੇ ਡੋਗਰਿਆ ਅਧੀਨ ਰਿਹਾ ਹੈ। ਹੁਣ ਭਾਰਤ ਦਾ ਅਨਿਖੜਵਾ ਅੰਗ ਹੈ। ਕਸ਼ਮੀਰ ਵਿਚ ਗੁਰਸਿਖੀ ਰੀਤੀ ਮਰਿਆਦਾ ਚਲਾਉਣ ਵਾਲਾ ਸ਼ਰਧਾਲੂ ਸਿਖ ਭਾਈ ਮਾਧੋ (ਦੇਖੋ) ਸੀ। ਗੁਰੂ ਹਰਿ ਗੋਬਿੰਦ ਸਾਹਿਬ ਜੀ ਕਸ਼ਮੀਰ ਗਏ ਸਨ ਜਿਹਨਾਂ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ।

**ਕਸਨਾ** : (1) ਇਹ ਝਿੰਗਣ ਜਾਤ ਦਾ ਸੱਜਣ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਸ਼ਾਸਤਰਾਂ ਦਾ ਗਿਆਤਾ ਤੇ ਵਿਦਵਾਨ ਵਕਤਾ ਸੀ। ਇਸ ਨੇ ਸਤਿਗੁਰੂ ਨੂੰ ਬੇਨਤੀ ਕੀਤੀ ਕਿ ਮੈਨੂੰ ਸ਼ਾਂਤੀ ਨਹੀਂ ਆਉਦੀ ਤਾਂ ਸਤਿਗੁਰੂ ਨੇ ਕਿਹਾ ਲੋਕਾਂ ਨੂੰ ਜੋ ਕਥਾ ਵਰਤਾ ਸੁਣਾਉਂਦਾ ਹੈ, ਆਪ ਵੀ ਸੁਣ, ਸ਼ਾਤੀ ਆਵੇਗੀ । ਜਦੋਂ ਇਸ ਨੇ ਅਜਿਹਾ ਕਰਕੇ ਮਨ ਸਮਝਾ ਲਿਆ ਤਾਂ ਸ਼ਾਂਤ ਹੋ ਗਿਆ।

(2) ਇਹ ਗੁਰੂ ਅਰਜਨ ਦੇਵ ਦਾ ਸ਼ਰਧਾਲੂ ਸਿਖ ਸੀ ਜੋ ਪਰਿਵਾਰ ਸਹਿਤ ਗੁਰ ਸੇਵਾ ਵਿਚ ਹਾਜ਼ਰ ਰਹਿੰਦਾ ਸੀ।

(3) ਇਹ ਝੰਝੀ ਜਾਤ ਦਾ ਸ਼ਰਧਾਲੂ ਗੁਰੂ ਹਰਿਗੋਬਿੰਦ ਸਾਹਿਬ ਦਾ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਪਾਪ ਕੱਟਣ ਤੇ ਪਰਮ ਪਦ ਦੇਣ ਵਾਲਾ ਵਾਹਿਗੁਰੂ ਨਾਮ ਜਪਣ ਲਈ ਉਪਦੇਸ਼ ਦਿਤਾ।

ਕਟਾਰਾ ਸਰਾਫ : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਜੀ ਨੇ ਵਾਹਿਗੁਰੂ ਨਾਮ ਦੀ ਮਹਤੱਤਾ ਦੱਸੀ ਕਿ ਇਸ ਸ਼ਬਦ ਦੇ ਜਾਪ ਨਾਲ ਕਲਿਆਣ ਹੁੰਦਾ ਹੈ। ਇਹ ਕਲਯੁਗ ਦਾ ਜਹਾਜ਼ ਹੈ। ਇਸ ਨਾਮ ਦੇ ਸਭ ਅਭਿਆਸੀ ਮੁਕਤ ਪਦ ਨੂੰ ਪ੍ਰਾਪਤ ਕਰਨਗੇ।

ਕਟਾਰੂ : ਇਹ ਬੁਹਾਰਨਪੁਰ ਵਾਸੀ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਾਧਲੂ ਸਿੱਖ ਸੀ ਜੋ ਨਾਮ ਬਾਣੀ ਨਾਲ ਜੁੜਿਆ ਆਈ ਸਾਧ ਸੰਗਤ ਦੀ ਸੇਵਾ ਕਰਨਾ ਅਪਣਾ ਧਰਮ ਸਮਝਦਾ ਸੀ। ਸਤਿਗੁਰੂ ਦੀ ਇਸ ਦੇ ਆਪਾਰ ਬਖਸਿਸ਼ ਸੀ।

ਕਣਾਦਿਕ : ਇਸ ਸ਼ਬਦ ਦਾ ਅਰਥ ਹੈ ਕਣਾਦ ਆਦਿ ਰਿਸ਼ੀ। ਇਹ ਵੈਸ਼ੇਸ਼ਕ ਦਰਸ਼ਨ (ਦੇਖੋ ਖਟ ਦਰਸ਼ਨ) ਦਾ ਮੋਢੀ ਸੀ। ਇਹ ਆਪਦੇ ਖੇਤਾਂ ਵਿਚੋਂ ਚਾਵਲ ਦੇ ਕਣ ਚੁਗ ਕੇ ਗੁਜ਼ਾਰਾ ਕਰਦਾ ਸੀ ਜਿਸ ਕਾਰਨ ਇਸ ਦਾ ਨਾਂ ਕਣਾਦ ਪੈ ਗਿਆ। ਇਸ ਨੂੰ ਉਲੂਕ ਭਾਵ ਉਲੂ ਵੀ ਆਖਦੇ ਹਨ ਜਿਸਦਾ ਕਾਰਨ ਹੈ ਕਿ ਇਹ ਸਾਰਾ ਦਿਨ ਗ੍ਰੰਥ ਰਚਨਾ ਕਰਦਾ ਸੀ ਤੇ ਰਾਤ ਨੂੰ ਭਿਖਿਆ ਮੰਗਣ ਚੜ੍ਹਦਾ ਸੀ। ਇਸ ਨੂੰ ਕਸ਼ਯਪ ਵੀ ਆਖਿਆ ਜਾਂਦਾ ਹੈ ਕਿਉਂਕਿ ਇਹ ਕਸ਼ਯਪ ਗੋਤ ਵਿਚੋਂ ਸੀ। ਇਸ ਦਾ ਸਮਾਂ ਬੁਧ ਤੋਂ 800 ਵਰ੍ਹੇ ਪਹਿਲਾਂ ਦਾ ਮੰਨਿਆ ਜਾਂਦਾ ਹੈ।

ਕਤੇਬ : ਇਸ ਸ਼ਬਦ ਦਾ ਅਰਥ ਕਿਤਾਬਾਂ ਜਾ ਗ੍ਰੰਥ ਹੈ ਜੋ ਸਾਮੀ ਧਰਮਾਂ ਦੀਆਂ ਚਾਰ ਪੁਸਤਕਾਂ - ਤੌਰੇਤ, ਜ਼ਬੂਰ, ਇੰਜੀਲ ਤੇ ਕੁਰਆਨ-ਲਈ ਰੂੜ੍ਹ ਹੋ ਚੁੱਕਾ ਹੈ। ਇਹਨਾਂ ਨੂੰ ਇਲਹਾਮੀ ਪੁਸਤਕਾਂ ਆਖਿਆ ਜਾਂਦਾ ਹੈ ਜਿਸ ਦਾ ਕਾਰਨ ਹੈ ਕਿ ਇਹ ਚਾਰੇ ਕਿਤਾਬਾਂ ਕ੍ਰਮਵਾਰ ਹਜ਼ਰਤ ਮੂਸਾ, ਹਜ਼ਰਤ ਦਉਦ, ਹਜ਼ਰਤ ਈਸਾ ਤੇ ਪੈਗੰਬਰ ਹਜ਼ਰਤ ਮੁਹੰਮਦ ਨੂੰ ਫਰਿਸ਼ਤੇ ਜਿਬਰਾਈਲ ਦੁਆਰਾ ਅਵੇਸ਼ਿਤ ਹੋਈਆਂ ਸਨ। ਇਹਨਾਂ ਪੁਸਤਕਾਂ ਦਾ ਸੰਬੰਧ ਯਹੂਦੀ ਈਸਾਈ ਤੇ ਇਸਲਾਮ ਧਰਮ ਨਾਲ ਹੈ।

ਕੰਦੂ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਦੀ ਨੇ ਨਾਮ ਜਪਣ ਤੇ ਸਾਧ ਸੰਗਤ ਦੀ ਸੇਵਾ ਕਰਨ ਦਾ ਉਪਦੇਸ਼ ਦਿੰਦਿਆਂ ਸ੍ਰੀ ਅੰਮ੍ਰਿਤਸਰ (ਦੇਖੋ) ਦੀ ਮਹਿਮਾ ਬਾਰੇ ਵਿਸਤਾਰ ਨਾਲ ਦੱਸਿਆ।

ਕਪਲ : ਸਾਂਖ ਦਰਸ਼ਨ (ਦੇਖੋ ਖਟ ਦਰਸ਼ਨ) ਦੇ ਮੋਢੀ ਆਚਾਰੀਆਂ ਦਾ ਨਾਂ ਕਪਲ ਸੀ ਜੋ ਕਰਦਮ ਦੇ ਘਰ ਦੇਵਹੂਤੀ ਦੀ ਕੁੱਖੋਂ ਜਨਮਿਆ। ਵਿਦਵਾਨ ਇਸ ਨੂੰ ਇਤਿਹਾਸਕ ਵਿਅਕਤੀ ਨਹੀਂ ਮੰਨਦੇ। ਪੌਰਾਣਿਕ ਕਥਾ ਅਨੁਸਾਰ ਇਸ ਨੇ ਆਪਣੀ ਤੇਜਪ੍ਰਤਾਪੀ ਦ੍ਰਿਸ਼ਟੀ ਨਾਲ ਰਾਜਾ ਸਮਰ ਦੇ ਸੱਠ ਹਜ਼ਾਰ ਪੁੱਤਰਾਂ ਨੂੰ ਨਸ਼ਟ ਕਰ ਦਿਤਾ ਸੀ। ਇਸ

ਨੂੰ ਬ੍ਰਹਮਾ ਦਾ ਮਾਨਸ ਪੁਤਰ ਤੇ ਅਗਨੀ ਦਾ ਅਵਦਾਰ ਮੰਨਿਆ ਜਾਂਦਾ ਹੈ। ਕਈ ਇਸ ਨੂੰ ਵਿਸ਼ਨੂੰ ਦਾ ਪੰਜਵਾਂ ਅਵਤਾਰ ਮੰਨਦੇ ਹਨ।

ਕਪੂਰ ਦੇਵ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੇ ਤਨ-ਮਨ ਨਾਲ ਪਰਿਵਾਰ ਸਹਿਤ ਸਿੱਖਾਂ ਦੀ ਬਹੁਤ ਸੇਵਾ ਕੀਤੀ। ਇਕ ਵਾਰ ਇਸ ਨੇ ਸਤਿਗੁਰੂ ਨੂੰ ਕਿਸੇ ਆਪਣੇ ਪਿਆਰੇ ਸਿਖ ਦੇ ਦਰਸ਼ਨ ਕਰਵਾਉਣ ਲਈ ਬੇਨਤੀ ਕਿਤੀ ਤਾਂ ਸਾਹਿਬ ਨੇ ਸਹਿਬਾਜਪੁਰ ਵਾਸੀ ਭਾਈ ਸੰਮਣ (ਦੇਖੋ) ਦੇ ਦਰਸ਼ਨ ਕਰਵਾਏ ਜੋ ਪੂਰਨ ਬ੍ਰਹਮ ਗਿਆਨੀ ਸੀ ਤੇ ਹਰਖ ਸੋਗ ਦੋਨਾਂ ਨੂੰ ਸਮ ਕਰਕੇ ਜਾਣਦਾ ਸੀ। ਉਸ ਨੇ ਨਾ ਤਾਂ ਪੁੱਤਰ ਦੇ ਵਿਆਹ ਦੀ ਖ਼ੁਸ਼ੀ ਨਹੀਂ ਮੰਨਾਈ ਤੇ ਨਾ ਹੀ ਪੁਤਰ ਦੀ ਮੌਤ ਦਾ ਸੋਗ ਕੀਤਾ। ਉਸ ਨੇ ਭਾਈ ਕਪੂਰ ਦੇਵ ਨੂੰ ਇਸ ਜਗਤ ਦੀ ਖੇਡ ਦਾ ਗਿਆਨ ਕਰਵਾਇਆਂ।

ਕਬੀਰ : ਮਧਕਾਲ ਵਿਚ ਉਤਰੀ ਭਾਰਤ ਵਿਚ ਭਗਤੀ ਲਹਿਰ ਨੂੰ ਚਲਾਉਣ ਵਾਲੇ ਤੇ ਨਿਰਗੁਣ ਭਗਤੀ ਧਾਰਾ ਨੂੰ ਪ੍ਰਵਾਹਿਤ ਕਰਨ ਵਾਲੇ ਸੰਤ ਕਬੀਰ ਦਾ ਜਨਮ 1398 ਈ. ਵਿਚ ਹੋਇਆ। ਰਵਾਇਤ ਅਨੁਸਾਰ ਆਪ ਨੂੰ ਕਿਸੇ ਵਿਧਵਾ ਬ੍ਰਾਹਮਣੀ ਨੇ ਜਨਮ ਦੇ ਕੇ ਸਮਾਜ ਦੇ ਕਹਿਰ ਤੋਂ ਬਚਣ ਲਈ ਬਨਾਰਸ ਨੇੜੇ ਲਹਿਰ ਤਲਾਬ ਦੇ ਕੰਢੇ ਤੇ ਰੱਖ ਦਿਤਾ ਜਿਥੋਂ ਨੀਰੂ ਨਾਂ ਦਾ ਮੁਸਲਮਾਨ ਜੁਲਾਹਾ ਉਠਾ ਕੇ ਆਪਣੇ ਘਰ ਲੈ ਗਿਆ ਤੇ ਇਸ ਨੂੰ ਆਪਣੇ ਬਾਲ ਵਾਂਗੂੰ ਪਾਲ਼ਿਆ ਕਿਉਂਕਿ ਇਹ ਨਿਰਸੰਤਾਨ ਸਨ। ਆਪ ਦਾ ਨਾਂ ਕਬੀਰ ਰਖਿਆ ਗਿਆ। ਇਹਨਾਂ ਦਾ ਵਿਆਹ ਮਾਤਾ ਲੋਈ ਨਾਲ ਹੋਇਆ ਤੇ ਆਪ ਦੇ ਘਰ ਇਕ ਪੁਤਰ ਕਮਾਲ ਤੇ ਇਕ ਧੀਅ ਕਮਾਲੀ ਨੇ ਜਨਮ ਲਿਆ।

ਕਬੀਰ ਸਾਹਿਬ ਨੇ ਸੁਆਮੀ ਰਾਮਾਨੰਦ ਨੂੰ ਆਪਣਾ ਗੁਰੂ ਧਾਰਨ ਕੀਤਾ ਤੇ ਫਿਰ ਘੋਰ ਤਪਸਿਆ ਕੀਤੀ। ਜੀਵਨ ਮੁਕਤੀ ਪ੍ਰਾਪਤ ਕੀਤੀ। ਇਹਨਾਂ ਨੇ ਇਸਲਾਮੀ ਤੇ ਹਿੰਦੂ ਪੂਜਾ ਅਰਚਾ ਤੇ ਸਾਧਨਾਂ ਦੀਆਂ ਰੂੜ੍ਹ ਪ੍ਰਥਾਵਾਂ ਨੂੰ ਤਿਆਗ ਕੇ ਕੇਵਲ ਇਕ ਨਿਰੰਕਾਰ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਕਰਨ ਦਾ ਪ੍ਰਚਾਰ ਸਾਰਾ ਜੀਵਨ ਕੀਤਾ। ਆਪ ਨੇ ਦੁਨਿਆਵੀ ਵਿਦਿਆ ਪ੍ਰਾਪਤ ਨਹੀਂ ਕੀਤੀ ਪਰ ਆਪ ਦਾ ਗਿਆਨ ਬੜਾ ਵਿਸ਼ਾਲ ਸੀ। ਆਪਨੇ ਸਭ ਕੁਝ ਸਤਿਸੰਗ ਵਿਚੋਂ ਪ੍ਰਾਪਤ ਕੀਤਾ। ਆਪ ਅਦ੍ਵੈਤਵਾਦੀ ਸਨ। ਮੂਰਤੀ ਪੂਜਾ ਦੇ ਵਿਰੋਧੀ ਸਨ। ਨਿਰਗੁਣ ਬ੍ਰਹਮ ਦੀ ਪੂਜਾ ਦੇ ਪ੍ਰਚਾਰਕ ਸਨ। ਕਰਮ ਕਾਂਡ. ਦਾ ਤਿਆਗ, ਵਰਣ ਆਸ਼ਰਮ ਪ੍ਰਥਾ ਦਾ ਖੰਡਨ, ਪਾਖੰਡ ਦਾ ਤਿਆਗ, ਜਾਤਪਾਤ ਦਾ ਵਿਰੋਧ ਆਦਿ ਆਪ ਦੀ ਬਾਣੀ ਵਿਚਲੇ ਪ੍ਰਮੁਖ ਵਿਸ਼ੇ ਹਨ। ਆਪਨੇ ਉਤਰੀ ਭਾਰਤ ਦੇ ਲੋਕ-ਜੀਵਨ ਨੂੰ ਪੂਰੀ ਤਰ੍ਹਾਂ ਪ੍ਰਭਾਵਿਤ ਕੀਤਾ। ਆਪ ਦੇ ਇਨਕਲਾਬੀ ਵਿਚਾਰਾਂ ਕਾਰਨ ਆਪ ਨੂੰ ਕਈ ਪ੍ਰਕਾਰ ਦੇ ਕਸ਼ਟ ਦਿਤੇ ਗਏ ਪਰ ਆਪ ਅਡੋਲ ਰਹੇ। ਆਪ ਲਗਭਗ 120 ਵਰ੍ਹੇ ਦੀ ਲੰਮੀ ਉਮਰ ਭੋਗ ਕੇ 1518 ਈ. ਵਿਚ ਮਗਹਰ ਵਿਖੇ ਬ੍ਰਹਮ ਲੀਨ ਹੋਏ। ਆਪ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ।

ਆਪਦੇ ਨਾਂ ਹੋਰ ਕਈ ਗ੍ਰੰਥ ਜੋੜੇ ਗਏ ਹਨ ਜਿਹਨਾਂ ਦੀ ਪ੍ਰਮਾਣਿਕਤਾ ਸੰਦਿਗਧ ਹੈ।

ਕਮਲ : ਇਹ ਜਲ ਵਿਚ ਪੈਦਾ ਹੋਣ ਵਾਲਾ ਇਕ ਫੁੱਲ ਹੈ ਜੋ ਚਿੱਟਾ ਜਾ ਹਲਕੇ ਨੀਲੇ ਰੰਗ ਦਾ ਹੁੰਦਾ ਹੈ। ਇਸ ਦੀ ਖ਼ਾਸੀਅਤ ਹੈ ਕਿ ਇਹ ਹਮੇਸ਼ਾ ਜਲ ਦੇ ਉੱਪਰ ਰਹਿੰਦਾ ਹੈ। ਇਸ ਨੂੰ ਪਵਿਤਰ ਮੰਨਿਆ ਜਾਦਾ ਹੈ ਜਿਸ ਕਾਰਨ ਦੇਵਤਿਆਂ ਜਾਂ ਇਸ਼ਟ ਪੂਜਾ ਲਈ ਜਾਂ ਭੇਟਾ ਕਰਨ ਲਈ ਇਸ ਨੂੰ ਵਰਤਣ ਯੋਗ ਸਮਝਿਆ ਜਾਂਦਾ ਹੈ। ਜਦੋਂ ਹਾਥੀ (ਦੇਖੋ ਗਜਰਾਜ) ਨੂੰ ਤੰਦੂਏ ਨੇ ਜਲ ਵਿਚ ਖਿਚਣਾ ਸ਼ੁਰੂ ਕੀਤਾ ਤਾਂ ਉਸ ਨੇ ਸੁੰਡ ਵਿਚ ਕਮਲ ਫੁਲ ਫੜ ਕੇ ਅਰਦਾਸ ਕੀਤੀ ਸੀ। ਉਸੇ ਸਮੇਂ ਵਿਸ਼ਨੂੰ ਨੇ ਸੁਦਰਸ਼ਨ ਚੱਕਰ ਨਾਲ ਤੰਦੂਏ ਨੂੰ ਕੱਟ ਕੇ ਇਸ ਦਾ ਬਚਾ ਕੀਤਾ ਸੀ। ਲਛਮੀ (ਦੇਖੋ) ਦੇ ਹੱਥ ਇਕ ਵਿਚ ਹਮੇਸ਼ਾ ਕਮਲ ਦਾ ਫੁੱਲ ਹੁੰਦਾ ਹੈ। ਬ੍ਰਹਮਾ ਨਾਭ ਕਮਲ ਵਿਚੋਂ ਜਨਮਿਆਂ ਸੀ।

ਕਮਲਾ : ਦੇਖੋ ਕਉਲਾ

ਕਰਤਾਰ ਪੁਰਿ : ਇਹ ਇਕ ਪ੍ਰਸਿਧ ਨਗਰ ਹੈ ਜੋ ਗੁਰੂ ਨਾਨਕ ਸਾਹਿਬ ਦੀ ਪ੍ਰੇਰਨਾ ਅਤੇ ਅਸੀਸ ਨਾਲ ਭਾਈ ਦੋਦਾ ਤੇ ਦੂਨੀਚੰਦ ਨੇ 1504 ਈ. ਵਿਚ ਰਾਵੀ ਦਰੀਆ ਕਿਨਾਰੇ ਆਬਾਦ ਕੀਤਾ। ਉਦਾਸੀਆ ਕਰਨ ਉਪ੍ਰੰਤ ਗੁਰੂ ਨਾਨਕ ਸਾਹਿਬ ਨੇ 1522 ਤੋਂ ਪੱਕੀ ਰਿਹਾਇਸ਼ ਇਸ ਨਗਰ ਵਿਚ ਕਰ ਲਈ। ਹੱਥੀਂ ਕਿਰਤ ਕੀਤੀ। ਖੇਤੀ ਕੀਤੀ। ਆਏ ਗਏ ਲੋਕਾਂ ਸਾਧੂ ਸੰਤਾ ਨਾਲ ਵਿਚਾਰ ਵਟਾਂਦਰੇ ਕੀਤੇ। ਬਾਣੀ ਰਚਨਾ ਕੀਤੀ। ਇਥੋਂ ਨੇੜੇ ਤੇੜੇ ਕਈ ਸਥਾਨਾਂ ਤੇ ਧਰਮ ਪ੍ਰਚਾਰ ਕਰਨ ਲਈ ਗਏ । ਇਸ ਨਗਰ ਵਿਚ ਲਗਭਗ 18 ਵਰ੍ਹੇ ਰਹਿਣ ਉਪ੍ਰੰਤ ਜੋਤੀ ਜੋਤਿ ਸਮਾਉਣ ਤੋਂ ਪਹਿਲਾ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਬਖਸ਼ ਕੇ 1539 ਈ. ਵਿਚ ਆਪਣੀ ਜੀਵਨ ਯਾਤਰਾ ਮੁਕਾ ਕੇ ਨਿਰੰਕਾਰ ਦੇ ਦੇਸ਼ ਨੂੰ ਚਲੇ ਗਏ । ਇਹ ਨਗਰ ਹੁਣ ਪਾਕਿਸਤਾਨ ਵਿਚ ਹੈ।

ਕਲਮਾ : ਇਸਲਾਮ ਦੇ ਪੰਜਾ ਬੁਨਿਆਦੀ ਤੱਤਾਂ-ਕਲਮਾ, ਨਮਾਜ਼, ਰੋਜ਼ਾ, ਜ਼ਕਾਤ ਤੇ ਹੱਜ-ਵਿਚ ਇਸ ਨੂੰ ਪ੍ਰਥਮ ਸਥਾਨ ਪ੍ਰਾਪਤ ਹੈ । ਇਸ ਸ਼ਬਦ ਦਾ ਕੋਸ਼ਗਤ ਅਰਥ ਹੈ : ਬਾਤ, ਗੱਲ , ਵਾਕ, ਮੂੰਹੋ ਨਿਕਲੇ ਸ਼ਬਦ, ਕਲਮਾ ਇ ਹੱਕ, ਇਸਲਾਮੀ ਮੂਲ ਮੰਤਰ "ਲਾਇਲਾਹਾ ਇਲਿੱਲਾਹੁ ਮੁਹੰਮਦੁਰਸੂਲੱਲਾਹ" ਕੋਈ ਰੱਬ ਨਹੀਂ ਸਿਵਾਏ ਉਸ ਰੱਬ ਦੇ ਜਿਸ ਦੇ ਰਸੂਲ ਹਜ਼ਰਤ ਮੁਹੰਮਦ ਸਾਹਿਬ ਹਨ। ਕਲਮੇਂ ਨੂੰ ਕਰਤਾਰੀ ਸ਼ਕਤੀ ਆਖਿਆ ਗਿਆ ਹੈ। ਇਹ ਅਨਹਦ ਨਾਦ ਹੈ। ਇਹ ਉਹ ਆਵਾਜ਼ ਹੈ ਜੋ ਮੁਕਾਮਿ ਹੱਕ ਤੋਂ ਆ ਰਹੀ ਹੈ। ਸੂਫ਼ੀਆਂ ਨੇ ਇਸ ਦੇ ਕਈ ਨਾਂ ਰਖੇ ਹਨ ਜਿਵੇਂ ਕੁਨ, ਬਾਂਗਿਆਸਮਾਨੀ ਨਿਦਾਇ ਸੁਲਤਾਨੀ, ਬਾਂਗ, ਇਸਮਿਆ ਅਜ਼ਮ, ਸੁਲਤਾਨਲ ਅਜ਼ਨਾਰ ਆਦਿ। ਕਲਮਾਂ ਦੋ ਪ੍ਰਕਾਰ ਦਾ ਹੈ। ਸਿਫ਼ਾਤੀ, ਖ਼ੁਦਾ ਦੀਆਂ ਸਿਫ਼ਤਾਂ ਵਾਲਾ, ਜ਼ਾਤੀ ਖ਼ੁਦਾ ਦੀ

ਜ਼ਾਤ ਨਾਲ ਸਬੰਧਿਤ ਅਨਹੱਤ । ਮੁਸਲਮਾਨ ਕਿਸੇ ਵੀ ਸ਼ੁਭ ਕਾਰਜ ਨੂੰ ਕਰਨ ਜਾਂ ਅਰੰਭ ਕਰਨ ਸਮੇਂ ਕਲਮੇਂ ਦਾ ਉਚਾਰਣ ਕਰਦੇ ਹਨ।

ਕਲਪਤਰ : ਸਾਗਰ ਮੰਥਨ ਸਮੇਂ ਨਿਕਲੇ 14 ਰਤਨਾਂ ਵਿਚੋਂ ਇਕ ਕਲਪਤਰੂ ਵੀ ਸੀ ਜਿਸ ਨੂੰ ਇੰਦਰ ਨੇ ਆਪਣੇ ਨੰਦਨ ਬਾਗ ਵਿਚ ਲਗਵਾਇਆ ਸੀ। ਇਸ ਬਾਰੇ ਮਾਨਤਾ ਹੈ ਕਿ ਇਸ ਹੇਠਾਂ ਬੈਠ ਕੇ ਕੀਤੀ ਗਈ ਕਾਮਨਾ ਹਰ ਹਾਲਤ ਵਿਚ ਪੂਰੀ ਹੁੰਦੀ ਹੈ। ਕਲਪਤਰ ਨੂੰ ਕਲਪਤਰੂ, ਕਲਪਦ੍ਰੂਮ, ਕਲਪਬ੍ਰਿਛ, ਕਲਪਰੁੱਖ, ਪਾਰਿਜਾਤ ਵੀ ਕਿਹਾ ਜਾਂਦਾ ਹੈ ਜਿਸ ਨੂੰ ਦੇਖਕੇ ਅਪਸਰਾਂ ਬਹੁਤ ਪ੍ਰਸੰਨ ਹੁੰਦੀਆਂ ਹਨ। ਇਸ ਦੇ ਇੰਦਰ ਬਾਗ ਵਿਚ ਹੋਣ ਕਾਰਨ ਇੰਦਰ ਦੀ ਪਤਨੀ ਸ਼ਚੀ ਨੂੰ ਇਸ ਤੇ ਬਹੁਤ ਮਾਣ ਸੀ। ਜਦੋਂ ਸ੍ਰੀ ਕ੍ਰਿਸ਼ਨ ਆਪਣੀ ਪਤਨੀ ਸਤਿਯਭਾਂਮਾਂ ਨਾਲ ਨੰਦਨ ਬਾਗ ਵਿਚ ਗਏ ਤਾਂ ਇਹ ਰੁੱਖ ਉਸ ਨੂੰ ਬਹੁਤ ਪਸੰਦ ਆਇਆ। ਸ੍ਰੀ ਕ੍ਰਿਸ਼ਨ ਨੇ ਇੰਦਰ ਨਾਲ ਯੁੱਧ ਕਰਕੇ ਇਹ ਰੁੱਖ ਪੁੱਟ ਕੇ ਦੁਆਰਕਾ ਨਗਰੀ ਵਿਚ ਆ ਲਗਾਇਆ। ਜਦੋਂ ਸ੍ਰੀ ਕ੍ਰਿਸ਼ਨ ਨੇ ਇਸ ਸੰਸਾਰ ਦਾ ਤਿਆਗ ਕੀਤਾ ਤਾਂ ਇਹ ਬ੍ਰਿਖ ਦੀ ਮੁੜ ਨੰਦਨ ਬਾਗ ਵਿਚ ਚਲੇ ਗਿਆ। ਗੁਰਮਤਿ ਵਿਚ ਨਾਮ ਨੂੰ ਹੀ ਕਲਪਤਰ ਜਾਂ ਕਲਪ ਬ੍ਰਿਛ ਆਖਿਆ ਗਿਆ ਹੈ ਜਿਸ ਦੇ ਜਾਪਣ ਨਾਲ ਸਭ ਮੁਰਾਦਾ ਪੂਰੀਆਂ ਹੁੰਦੀਆਂ ਹਨ।

ਕਲਿਆਨਾ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੂਦ ਗੋਤ ਦਾ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਅਗਿਆਨ ਦੂਰ ਕਰਨ ਤੇ ਵਿਕਾਰਾਂ ਤੇ ਕਾਬੂ ਪਾਕੇ ਸੂਰਮਾਂ ਬਣਨ ਦਾ ਉਪਦੇਸ਼ ਦਿਤਾ। ਯੁੱਧ ਦਾ ਸੂਰਮਾਂ ਮਨ ਜਿਤਣ ਵਾਲੇ ਸੂਰਮੇਂ ਦੇ ਮੁਕਾਬਲੇ ਕਮਜ਼ੋਰ ਹੈ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਨਾਮ ਸਿਮਰਨ ਦਾ ਅਭਿਆਸ ਕਰਨ ਅਤੇ ਗੁਰੂ ਆਸ਼ੇ ਅਨੁਸਾਰ ਜ਼ਿੰਦਗੀ ਬਸਰ ਕਰਨ ਦਾ ਉਪਦੇਸ਼ ਦਿੱਤਾ।

ਕਵਲਾ : ਦੇਖੋ ਕਉਲਾ

ਕਵਲਾਸ : ਕੈਲਾਸ਼ ਪਰਬਤ, (ਦੇਖੋ ਸ਼ਿਵਜੀ)

ਕਵਲਾਸਣ : ਬ੍ਰਹਮਾਂ ਦਾ ਇਕ ਨਾਂ, ਦੇਖੋ ਬ੍ਰਹਮਾ

ਕਵਲਾਪਤੀ : ਲਛਮੀ ਪਤੀ, ਵਿਸ਼ਨੂੰ ਦੇਖੋ ਵਿਸ਼ਨੂੰ

ਕਾਅਬਾ : ਮੁਸਲਮਾਨਾ ਦਾ ਪ੍ਰਸਿਧ ਧਾਰਮਿਕ ਸਥਾਨ ਜੋ ਮੱਕੇ ਵਿਚ ਸਥਿਤ ਹੈ ਜਿਸ ਦੇ ਨਿਰਮਾਣ ਬਾਰੇ ਕਈ ਰਵਾਇਤਾਂ ਹਨ ਪਰ ਪ੍ਰਸਿਧ ਹੈ ਕਿ ਹਜ਼ਰਤ ਇਬਰਾਹੀਮ ਨੇ ਆਪਣੇ ਪੁਤਰ ਦੀ ਬਲੀ ਦੇਣ ਦੀ ਅਜ਼ਮਾਇਸ਼ ਵਿਚ ਸਫਲ ਹੋਣ ਉਪ੍ਰੰਤ ਆਪਣੇ ਪੁਤਰ ਇਸਮਾਈਲ ਦੀ ਮਦਦ ਨਾਲ ਧਰਮ ਪ੍ਰਚਾਰ ਦੇ ਜਿਸ ਵਿਸ਼ਵ ਵਿਆਪੀ ਅੰਦੋਲਨ ਦਾ ਸੰਚਾਲਨ ਕੀਤਾ, ਉਸ ਦਾ ਅਰੰਭ ਕਾਅਬੇ ਵਾਲੇ ਸਥਾਨ ਤੋਂ ਹੋਇਆ। ਕਾਅਬਾ ਕਈ ਵਾਰੀ ਡਿਗਿਆ ਤੇ ਉਸਾਰਿਆ ਗਿਆ। ਇਕ ਬਾਰ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਨੇ ਵੀ ਇਸ ਦੀ ਨੀਂਹ ਰੱਖੀ ਸੀ। ਰਸੂਲ ਤੋਂ ਪਹਿਲਾਂ ਇਥੇ ਬੇਅੰਤ ਬੁੱਤ ਸਥਾਪਿਤ ਸਨ ਜਿਹਨਾਂ ਦੀ ਪੂਜਾ ਕੀਤੀ ਜਾਂਦੀ ਸੀ ਪਰ ਤੌਹੀਦ ਦੇ ਵਿਸ਼ਵਾਸੀ ਹਜ਼ਰਤ ਮੁਹੰਮਦ ਸਾਹਿਬ ਨੇ ਸਭ ਬੁੱਤ ਹਟਾਵਾ ਦਿਤੇ ਸਨ। ਕਾਅਬੇ ਦੀ ਮੌਜੂਦਾ ਇਮਾਰਤ ਦੀ ਉਸਾਰੀ ਸੰਨ 1040 ਵਿਚ ਰੂਮ ਦੇ ਉਸਮਾਨੀ ਬਾਦਸ਼ਾਹ ਮੁਰਾਦ ਚੌਥੇ ਨੇ ਕਰਵਾਈ ਸੀ ਅਤੇ ਬਾਅਦ ਵਿਚ ਥੋੜ੍ਹਾ ਬਹੁਤ ਸੁਧਾਰ ਹੁੰਦਾ ਗਿਆ। ਕਾਅਬੇ ਦੀ ਵਿਸ਼ਾਲ ਇਮਾਰਤ ਵਿਚ ਧਰਤੀ ਤੋਂ 5 ਫੁੱਟ ਦੀ ਉਚਾਈ ਤੇ ਸੰਗਿ ਅਸਵਦ (ਕਾਲਾ ਪੱਥਰ) ਜੜਿਆ ਹੋਇਆ ਹੈ ਜਿਸ ਨੂੰ ਹਰ ਹਾਜੀ ਚੁੰਮਦਾ ਹੈ। ਉਹ ਕਾਅਬੇ ਦੁਆਲੇ ਪ੍ਰਕਰਮਾ ਵੀ ਕਰਦੇ ਹਨ। ਇਹ ਇਮਾਰਤ ਕਾਲੇ ਰੇਸ਼ਮੀ ਕਪੜੇ ਨਾਲ ਢਕੀ ਰਹਿੰਦੀ ਹੈ ਜਿਸ ਉਪਰ ਕੁਰਆਨ ਦੀਆਂ ਆਇਤਾਂ ਲਿਖੀਆਂ ਹੁੰਦੀਆਂ ਹਨ। ਇਥੇ ਲੱਖਾਂ ਹਾਜੀ ਹੱਜ (ਦੇਖੋ) ਕਰਨ ਲਈ ਆਉਂਦੇ ਹਨ।

ਕਾਸੀ : ਇਹ ਹਿੰਦੂ ਤੀਰਥ ਸਥਾਨ ਹੈ ਜੋ ਪ੍ਰਸਿਧ ਸੱਤ ਪੁਰੀਆਂ ਵਿਚੋਂ ਪ੍ਰਮੁਖ ਤੇ ਅਤਿਪ੍ਰਾਚੀਨ ਹੈ। ਇਸ ਨਗਰ ਦਾ ਇਤਿਹਾਸ ਲਗਭਗ ਤਿੰਨ ਹਜ਼ਾਰ ਸਾਲ ਪੁਰਾਣਾ ਹੈ। ਬੁੱਧ ਧਰਮ ਵਿਚ ਵੀ ਇਸ ਦਾ ਬਹੁਤ ਆਦਰ ਹੈ ਕਿਉਂਕਿ ਮਹਾਤਮਾਂ ਬੁਧ ਨੇ ਨਿਰਵਾਣ ਪ੍ਰਾਪਤੀ ਮਗਰੋਂ ਆਪਣਾ ਪਹਿਲਾ ਵਿਖਿਆਨ ਇਸੇ ਨਗਰ ਵਿਚ ਦਿਤਾ ਸੀ। ਇਥੇ ਬੋਧੀ ਸਤੂਪ ਤੋਂ ਇਲਾਵਾ ਸਾਰਨਾਥ ਦਾ ਪ੍ਰਸਿਧ ਮੰਦਰ ਵੀ ਹੈ। ਜੈਨੀ ਤੀਰਥਾਂ -ਕਰਾਂ ਵਿਚੋਂ ਤਿੰਨਾ ਦੀ ਜਨਮ ਭੂਮੀ ਇਹ ਨਗਰ ਹੈ। ਇਹ ਅਧਿਆਤਮਕ ਵਿਦਿਆ ਦਾ ਪ੍ਰਸਿਧ ਕੇਂਦਰ ਰਿਹਾ ਹੈ। ਪੌਰਾਣਿਕ ਗ੍ਰੰਥਾਂ ਵਿਚ ਇਸ ਦੇ ਪੰਜ ਨਾਵਾਂ ਦਾ ਜ਼ਿਕਰ ਹੈ - ਕਾਸ਼ੀ, ਅਵਿਮੁਕਤ, ਵਾਰਾਣਸੀ, ਆਨੰਦਕਾਨਨ, ਸ਼ਮਸ਼ਾਨ ਜਾਂ ਮਹਾਂਸ਼ਮਸ਼ਾਨ । ਸ਼ਿਵਜੀ ਦੀ ਉਪਸਨਾ ਨਾਲ ਸਬੰਧਿਤ ਹੋਣ ਕਰਕੇ ਇਸ ਨੂੰ ਸ਼ਿਵਪੁਰੀ ਵੀ ਆਖਿਆ ਜਾਂਦਾ ਹੈ । ਪ੍ਰਾਚੀਨ ਕਾਲ ਵਿਚ ਇਥੇ ਇਕ ਸੌ ਮੰਦਰ ਸਨ ਪਰ ਔਰਗਜੇਬ ਨੇ ਸਾਰੇ ਢੁਹਾ ਦਿਤੇ ਸਨ ਅਤੇ ਉਹਨਾਂ ਦੀ ਥਾਂ ਮਸਜਿਦਾਂ ਬਣਵਾ ਕੇ ਇਸ ਦਾ ਨਾਂ ਮੁਹੰਮਦਾਵਾਦ ਰਖਿਆ ਪਰ ਇਹ ਨਾਂ ਲੋਕਮਾਨਸ ਵਿਚ ਸਮਾ ਨਾ ਸਕਿਆ।

ਮੱਧਕਾਲ ਵਿਚ ਸੁਆਮੀ ਰਾਮਾਨੰਦ, ਭਾਰਤ ਕਬੀਰ, ਭਗਤ ਰਵਿਦਾਸ ਆਦਿ ਨੇ ਇਸ ਸ਼ਹਿਰ ਨੂੰ ਆਪਣਾ ਪ੍ਰਚਾਰ ਕੇਂਦਰ ਬਣਾਇਆ। ਗੁਰੂ ਨਾਨਕ ਦੇਵ, ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਥੇ ਆਏ ਸਨ ਜਿਹਨਾਂ ਦੀ ਯਾਦ ਵਿਚ

ਗੁਰਦੁਆਰੇ ਸੋਭ ਰਹੇ ਹਨ। ਨਿਰਮਲ ਪੰਥ ਦੇ ਪਹਿਲੇ ਪੰਜ ਸਾਧੂ ਇਥੋਂ ਸੰਸਕ੍ਰਿਤ ਵਿਦਿਆ ਪ੍ਰਾਪਤ ਕਰਕੇ ਪੰਜਾਬ ਵਿਚ ਵਿਦਿਆ ਦਾ ਪ੍ਰਚਾਰ ਕਰਨ ਦੀ ਸੇਵਾ ਕਰਦੇ ਰਹੇ ਸਨ। ਭਾਈ ਗੁਰਦਾਸ ਜੀ ਅਨੁਸਾਰ ਕੇਵਲ ਕਾਂਸੀ ਦੀ ਯਾਤਰਾ ਕਰਨ ਨਾਲ ਮੁਕਤੀ ਨਹੀਂ ਮਿਲ ਸਕਦੀ।

ਕਾਜੀ : ਕਿਸੇ ਝਗੜੇ ਜਾਂ ਮਾਮਲੇ ਸਬੰਧੀ ਫ਼ਿਕਾ ਅਨੁਸਾਰ ਫੈਸਲਾ ਕਰਨ ਵਾਲਾ ਅਧਿਕਾਰੀ ਕਾਜ਼ੀ ਅਖਵਾਉਂਦਾ ਸੀ। ਇਸਲਾਮੀ ਦੇਸ਼ਾਂ ਵਿਚ ਇਨਸਾਫ਼ ਕਰਨ ਦਾ ਅਧਿਕਾਰ ਪਹਿਲਾਂ ਸਿਰਫ ਖਲੀਫ਼ਿਆਂ ਪਾਸ ਸੀ ਪਰ ਰਾਜ ਭਾਗ ਦੇ ਫੈਲਣ ਨਾਲ ਕੰਮ ਬਹੁਤ ਹੋਣ ਕਾਰਨ ਕਾਜੀਆਂ ਦੀ ਸੰਸਥਾ ਕਾਇਮ ਕੀਤੀ ਗਈ ਜੋ ਇਸਲਾਮੀ ਕਾਨੂੰਨ ਅਨੁਸਾਰ ਝਗੜਿਆਂ ਦੇ ਫੈਸਲੇ ਕਰਕੇ ਦੋਸ਼ਿਆਂ ਨੂੰ ਸਜ਼ਾਵਾਂ ਦਿੰਦੇ ਸਨ। ਸਮਾਂ ਪਾ ਕੇ ਇਹਨਾਂ ਦਾ ਅਧਿਕਾਰ ਖੇਤਰ ਵਧ ਗਿਆ ਤੇ ਜਿਸ ਕਾਰਨ ਇਹ ਧਾਰਮਿਕ ਮਾਮਲਿਆਂ, ਸਮਾਜਕ ਝਗੜਿਆਂ, ਸਦਾਚਾਰਕ ਅਤੇ ਰਾਜਨੀਤੀਕ ਅਪਰਾਧਾਂ ਬਾਰੇ ਵੀ ਫੈਸਲੇ ਕਰਨ ਲਗੇ। ਕਾਜ਼ੀ ਦਾ ਸ਼ਾਹਕਾਰ ਜਾਂ ਸਹਾਇਕ ਮੁਫਤੀ ਅਖਵਾਉਂਦਾ ਸੀ। ਮੁਸਲਮਾਨਾਂ ਵਿਚ ਕਾਜ਼ੀ ਤੇ ਮੁਫਤੀ ਦੀ ਨਿਯੁਕਤੀ ਉੱਚ ਅਧਿਕਾਰੀ ਕਰਦੇ ਸਨ। ਸਮਾਂ ਪਾ ਕੇ ਇਹਨਾਂ ਵਿਚ ਭ੍ਰਸ਼ਟਾਚਾਰ ਦਾ ਬੋਲ ਬਾਲਾ ਹੋ ਗਿਆ। ਇਹ ਗ਼ੈਰ ਮੁਸਲਮਾਨਾਂ ਨੂੰ ਜ਼ਿਆਦਾ ਸਜ਼ਾਵਾਂ ਦੇਣ ਲਗੇ ਅਤੇ ਹਾਕਮਾਂ ਦੇ ਹੱਥਾਂ ਦੀਆਂ ਕਠਪੁਤਲੀਆਂ ਬਣ ਕੇ ਰਹਿ ਗਏ। ਇਹਨਾਂ ਦੀ ਭ੍ਰਸ਼ਟ ਰੁਚੀ ਬਾਰੇ ਭਾਈ ਜੀ ਨੇ ਲਿਖਿਆ ਹੈ ਕਿ ਇਹ ਵੱਡੀ ਲੈ ਕੇ ਅਨਿਆਂ ਕਰਦੇ ਸਨ।

ਕਾਂਤੀ : ਇਹ ਕਾਂਚੀਪੁਰੀ ਦੇ ਨਾਂ ਨਾਲ ਪ੍ਰਸਿੱਧ ਹੈ ਜੋ ਹਿੰਦੂਆਂ ਦੀਆਂ ਸੱਤ ਪੁਰੀਆਂ ਵਿਚੋਂ ਇਕ ਹੈ ਜੋ ਮਦਰਾਸ ਤੋਂ. 72 ਕਿਲੋਮੀਟਰ ਦਖਣ ਪੱਛਮ ਵਿਚ ਸਥਿਤ ਹੈ। ਵਿਸ਼ਨੂੰ ਤੇ ਸ਼ਿਵਜੀ ਦੀ ਪੂਜਾ ਕਾਰਨ ਇਹ ਦੋ ਭਾਗਾਂ ਵਿਚ ਵੰਡੀ ਹੋਈ ਹੈ। ਸ਼ਿਵਕਾਂਚੀ ਅਤੇ ਵਿਸ਼ਨੂੰ ਕਾਂਚੀ। ਇਥੇ ਬੁੱਧ ਧਰਮ ਦਾ ਪ੍ਰਚਾਰ ਕੇਂਦਰ ਰਿਹਾ ਹੈ।

ਕਾਬਲ : ਅਫਗਾਨਿਸਤਾਨ ਦਾ ਪ੍ਰਸਿੱਧ ਨਗਰ ਕਮਾਬਲ ਨਾਂ ਦੀ ਨਦੀ ਕਿਨਾਰੇ ਵਸੇ ਹੋਣ ਕਾਰਨ ਕਾਬਲ ਅਖਵਾਉਂਦਾ ਹੈ। ਇਸ ਪ੍ਰਾਂਤ ਦਾ ਨਾਂ ਵੀ ਕਾਬਲ ਹੈ। ਇਹ ਨਗਰ ਤਿੰਨ ਹਜ਼ਾਰ ਸਾਲ ਪੁਰਾਣਾ ਮੰਨਿਆ ਜਾਂਦਾ ਹੈ। ਇਸ ਉਪਰ ਅਰਬਾਂ, ਮੰਗੋਲਾਂ, ਮੁਗਲਾਂ, ਸਿੱਖਾਂ ਆਦਿ ਦਾ ਕਬਜ਼ਾ ਰਿਹਾ। ਉਦਾਸੀਆਂ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ਪਧਾਰੇ ਸਨ। ਪੰਜਵੇਂ ਅਤੇ ਸੱਤਵੇਂ ਸਤਿਗੁਰੂ ਦੇ ਸਮੇਂ ਇਥੇ ਸਿੱਖੀ ਦਾ ਬਹੁਤ ਪ੍ਰਚਾਰ ਹੋਇਆ। ਭਾਈ ਜੀ ਨੇ ਕਾਬਲ ਦੇ ਨਾਮੀ ਸਿੱਖਾਂ ਦਾ ਜ਼ਿਕਰ ਕੀਤਾ ਹੈ।

ਕਾਮਦੇਵ : ਭਾਰਤੀ ਵਿਚਾਰ ਪਰੰਪਰਾ ਅਨੁਸਾਰ ਇਹ ਕਾਮ ਜਾਂ ਪ੍ਰੇਮ ਦਾ ਦੇਵਤਾ

ਹੈ ਜਿਸ ਦੇ ਕਈ ਨਾਂ ਹਨ ਜਿਵੇਂ ਮਦਨ, ਮਨੋਜ, ਅਨੰਗ ਆਦਿ। ਆਮ ਮਨੌਤ ਅਨੁਸਾਰ ਇਹ ਧਰਮਰਾਜ ਦਾ ਪੁਤਰ ਹੈ। ਇਸ ਦੀ ਮਾਤਾ ਦਾ ਨਾਂ ਸ਼੍ਰਧਾਦੇਵੀ ਤੇ ਪਤਨੀ ਦਾ ਨਾਂ ਰਤੀ ਹੈ। ਜਦੋਂ ਇਸ ਨੇ ਸ਼ਿਵਜੀ ਦੀ ਤਪਸਿਆ ਭੰਗ ਕਰਨ ਦਾ ਯਤਨ ਕੀਤਾ ਤਾਂ ਉਹਨਾਂ ਨੇ ਤੀਸਰੇ ਨੇਤਰ ਨਾਲ ਇਸ ਨੂੰ ਭਸਮ ਕਰ ਦਿਤਾ। ਬਾਅਦ ਵਿਚ ਦਇਆਲ ਹੋ ਕੇ ਸ੍ਰੀ ਕ੍ਰਿਸ਼ਨ ਦੇ ਘਰ ਰੁਕਮਣੀ ਦੀ ਕੁੱਖੋਂ ਪ੍ਰਦਯੁਮਨ ਦੇ ਰੂਪ ਵਿਚ ਜਨਮ ਲੈਣ ਦੀ ਪਰਵਾਨਗੀ ਦਿਤੀ। ਇਸਦਾ ਇਕ ਪੁਤਰ ਅਨਿਰੁਧ ਤੇ ਇਕ ਪੁਤਰੀ ਤ੍ਰਿਸ਼ਾ ਸਨ। ਇਹ ਪਰੀਆਂ ਦਾ ਸੁਆਮੀ ਹੈ। ਇਸ ਦੇ ਹੱਥ ਵਿਚ ਗੰਨੇ ਦੀ ਬਣੀ ਹੋਈ ਕਮਾਨ ਹੈ ਜਿਸ ਦਾ ਚਿੱਲਾ ਸ਼ਹਿਦ ਦੀਆਂ ਮੱਖੀਆ ਦੀਆਂ ਤੰਦਾ ਦਾ ਹੈ ਅਤੇ ਫੁੱਲ ਇਸ ਦੇ ਤੀਰ ਹਨ। ਇਹ ਬਹੁਤ ਸੁੰਦਰ ਤੇ ਜਵਾਨ ਹੈ ਅਤੇ ਤੋਤੇ ਦੀ ਸਵਾਰੀ ਕਰਦਾ ਹੈ। ਕਾਮ ਦੇ ਦੋ ਮੁਖ ਰੂਪ ਹਨ : ਕਾਮ ਤੇ ਵਾਸ਼ਨਾ ਵਾਲਾ ਰੂਪ ਜੋ ਹਮੇਸ਼ਾ ਦੁਖਦਾਈ ਸਿਧ ਹੁੰਦਾ ਹੈ ਅਤੇ ਪ੍ਰੇਮ ਵਾਲਾ ਰੂਪ ਸੁਖਦਾਈ ਹੁੰਦਾ ਹੈ। ਮਧਕਾਲੀਨ ਸੰਤਾ ਨੇ ਸੱਚੇ ਪ੍ਰੇਮ ਤੇ ਬਲ ਦਿਤਾ ਹੈ ਜਿਸ ਤੋਂ ਸ਼ਕਤੀ ਮਿਲਦੀ ਹੈ ਅਤੇ ਵਾਸ਼ਨਾਂ ਤੋਂ ਵਿਕਾਰਾਂ ਦਾ ਵਿਕਾਸ ਹੁੰਦਾ ਹੈ ਤੇ ਮਨੁਖ ਦਾ ਵਿਨਾਸ਼ ਹੁੰਦਾ ਹੈ। ਪ੍ਰੇਮ-ਭਗਤੀ ਪ੍ਰਭੂ ਪ੍ਰਾਪਤੀ ਦਾ ਸੁਗਮ ਮਾਰਗ ਹੈ।

**ਕਾਮਧੇਨ** : ਸਾਗਰ ਮੰਥਨ ਸਮੇਂ ਨਿਕਲੇ ਚੌਦ੍ਹਾਂ ਰਤਨਾਂ ਵਿਚ ਇਕ ਕਾਮਧੇਨ ਵੀ ਸੀ ਜਿਸ ਵਿਚ ਸਭ ਇਛਾਵਾਂ ਪੂਰੀਆਂ ਕਰਨ ਦੀ ਸਮਰਥਾ ਹੈ। ਇਹ ਗਊ ਦੇਵਤਿਆ ਨੇ ਪ੍ਰਾਪਤ ਕਰਨ ਉਪ੍ਰੰਤ ਸਪਤ ਰਿਸ਼ੀਆਂ ਨੂੰ ਦੇ ਦਿਤੀ ਅਤੇ ਫਿਰ ਵਸ਼ਿਸ਼ਠ ਮੁਨੀ ਪਾਸ ਸਦਾ ਲਈ ਆ ਗਈ ਜਿਸ ਕਾਰਨ ਉਸ ਦਾ ਮਹੱਤਵ ਬਹੁਤ ਵਧ ਗਿਆ। ਵਿਸ਼ਵਾਮਿਤਰ ਇਸ ਨੂੰ ਪ੍ਰਾਪਤ ਕਰਨ ਲਈ ਯਤਨ ਕਰਨ ਲੱਗਾ ਤੇ ਅਖੀਰ ਬਲਪੂਰਵਕ ਇਹ ਗਾਂ ਲੈ ਗਿਆ ਪਰ ਉਹ ਮੁੜ ਆਪਣੇ ਸੁਆਮੀ ਪਾਸ ਆ ਗਈ। ਵਸ਼ਿਸ਼ਠ ਮੁਨੀ ਨੇ ਗਊ ਦੀ ਰਖਿਆ ਲਈ ਸੈਨਿਕ ਦਲ ਤਿਆਰ ਕੀਤਾ। ਵਿਸ਼ਵਾਮਿਤਰ ਨੇ ਆਪਣੇ ਸੈਂਕੜੇ ਪੁਤਰਾਂ ਸਹਿਤ ਯੁਧ ਕਰਨ ਦਾ ਉਪਰਾਲਾ ਕੀਤਾ ਤਾਂ ਵਸ਼ਿਸ਼ਠ ਨੇ ਉਹਨਾ ਨੂੰ ਸਰਾਪ ਦੇ ਕੇ ਭਸਮ ਕਰ ਦਿਤਾ। ਇਕ ਹੋਰ ਕਥਾ ਅਨੁਸਾਰ ਇਹ ਗਊ ਦਾ ਨਾਂ ਕਪਿਲਾ ਸੀ ਜਿਸ ਨੂੰ ਵਿਸ਼ਨੂੰ ਨੇ ਬ੍ਰਹਮਾ ਨੂੰ ਦਿਤਾ। ਉਸ ਪਾਸੋਂ ਭ੍ਰਿਗੂ ਨੇ ਪ੍ਰਾਪਤ ਕੀਤੀ ਤੇ ਭ੍ਰਿਗੂ ਤੋਂ ਇਹ ਜਮਦਗਨੀ ਨੂੰ ਮਿਲ ਗਈ। ਜਮਦਗਨੀ ਦੇ ਕਤਲ ਮਗਰੋਂ ਇਹ ਗਊ ਬ੍ਰਹਮਲੋਕ ਚਲੇ ਗਈ। ਇਸ ਗਊ ਦੇ ਹੋਰ ਨਾਂ ਵੀ ਹਨ ਜਿਵੇਂ ਕਾਮਦੂ, ਸ਼ਵਲਾ, ਸੁਰਭੀ ਆਦਿ।

ਗੁਰਮਤਿ ਵਿਚ ਅਜਿਹੀ ਇੱਛਾਪੂਰਕ ਗਊ ਦੀ ਥਾਂ ਪ੍ਰਭੂ ਦੇ ਨਾਮ ਸਿਮਰਨ ਨੂੰ ਮਹਤਵ ਦਿਤਾ ਗਿਆ ਹੈ ਕਿਉਂਕਿ ਪ੍ਰਭੂ ਸਭ ਇਛਾਵਾਂ ਪੂਰੀਆ ਕਰਨ ਵਾਲਾ ਹੈ।

**ਕਾਲਉ** : ਇਹ ਸੂਰਮਾ ਸਿਖ ਸੀ ਜੋ ਗਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ। ਸਤਿਗੁਰੂ ਨੇ ਇਸ ਨੂੰ ਸਮਝਾਇਆ ਕਿ ਰਣਭੂਮੀ ਵਿਚ ਬੀਰਤਾ ਨਾਲ ਲੜਨ ਤੇ ਮਰਨ

ਸਮੇਂ ਪ੍ਰਭੂ ਵਲ ਧਿਆਨ ਕਰਨ ਵਾਲੇ ਯੋਧੇ ਮੁਕਤ ਹੋ ਜਾਂਦੇ ਹਨ।

ਕਾਲਕੂਟ : ਇਸ ਸ਼ਬਦ ਦਾ ਅਰਥ ਹੈ ਜ਼ਹਿਰ, ਹਲਾਹਲ ਤੇ ਇਹ ਸ਼ਬਦ ਸਾਗਰ-ਮੰਥਨ ਸਮੇਂ ਨਿਕਲੀ ਜ਼ਹਿਰ ਲਈ ਆਮ ਕਰਕੇ ਵਰਤਿਆ ਜਾਂਦਾ ਹੈ। (ਦੇਖੋ ਸ਼ਿਵ)।

ਕਾਲਾ ਮੇਹਰਾ : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜੋ ਪਹਾੜਾਂ ਦਾ ਵਾਸੀ ਸੀ। ਇਸ ਨੇ ਸਤਿਗੁਰੂ ਨੂੰ ਪੁਛਿਆ ਕਿ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਜੋ ਤਾਮਸੀ ਪਾਪੀ ਆਦਿ ਰਹਿਣਗੇ ਉਹਨਾਂ ਦੀ ਗਤਿ ਕਿਵੇਂ ਹੋਵੇਗੀ? ਤਾਂ ਸਤਿਗੁਰੂ ਨੇ ਆਖਿਆ ਕਿ ਉਹ ਤਾਮਸੀ ਭੂੰਡਾਂ, ਕਾਵਾਂ, ਕੁੱਤਿਆ, ਪ੍ਰੇਤਾਂ, ਚੂਹਿਆਂ, ਨਾਗਾਂ ਆਦਿ ਦੀਆਂ ਜੂਨਾ ਭੋਗ ਕੇ ਇਥੇ ਸਰੀਰ ਤਿਆਗਣਗੇ। ਉਹਨਾਂ ਨੂੰ ਆਖਿਰ ਮੇਰੀ ਭਗਤੀ ਪ੍ਰਾਪਤ ਹੋਵੇਗੀ ਤੇ ਉਹ ਮੁਕਤ ਹੋ ਜਾਣਗੇ।

ਕਾਲੀ : ਹਿੰਦੂ ਮਤ ਤੇ ਵਿਸ਼ੇਸ਼ ਕਰਕੇ ਦੇਵੀ ਉਪਾਸ਼ਕਾਂ ਵਿਚ ਕਾਲੀ ਦੇਵੀ ਪੂਜਨੀਕ ਹੈ। ਇਸ ਦੀ ਉਤਪਤੀ ਬਾਰੇ ਪੌਰਾਣਿਕ ਕਥਾ ਇਉਂ ਹੈ ਕਿ ਸੁੰਭ ਨਿਸੁੰਭ ਦੋ ਦੈਂਤ ਭਰਾਵਾਂ ਨੇ ਜਦੋਂ ਦੇਵਤਿਆ ਨੂੰ ਹਰਾ ਕੇ ਉਹਨਾਂ ਦਾ ਸਭ ਕੁਝ ਲੁੱਟ ਲਿਆ ਤਾਂ ਉਹਨਾਂ ਨੇ ਆ ਕੇ ਦੁਰਗਾ ਨੂੰ ਆਪਣੀ ਦੁਖ ਭਰੀ ਕਥਾ ਸੁਣਾਈ। ਦੇਵੀ ਨੇ ਉਹਨਾਂ ਦੀ ਮਦਦ ਕਰਨ ਲਈ ਦਿਤੇ ਬਚਨ ਅਨੁਸਾਰ ਦੈਤਾਂ ਨਾਲ ਯੁਧ ਕਰਨ ਸਮੇਂ ਕਾਲੀ ਨੂੰ ਆਪਣੇ ਮਸਤਕ ਵਿਚ ਪ੍ਰਗਟ ਕੀਤਾ ਜਿਸ ਨੇ ਖੱਪਰ ਭਰ ਭਰ ਕੇ ਦੈਂਤਾ ਦਾ ਖ਼ੂਨ ਪੀਤਾ ਤੇ ਦੈਂਤ ਖਤਮ ਹੋ ਗਏ। ਆਖਰ ਦੁਰਗਾ! ਚੰਡੀ ਦੀ ਜਿਤ ਹੋਈ। ਇਸ ਦੀ ਸੂਰਤ ਬੜੀ ਭਿਆਨਕ ਹੈ। ਵਾਲ ਖਿਲਰੇ ਹੋਏ ਹਨ, ਗਲ਼ ਵਿਚ ਕਪਾਲਾਂ ਦੀ ਮਾਲਾ ਹੈ ਤੇ ਹੱਥ ਵਿਚ ਨਰ ਮੁੰਡ ਧਾਰਨ ਕੀਤਾ ਹੋਇਆ ਹੈ। ਇਸ ਦਾ ਰੰਗ ਕਾਲਾ ਹੈ ਤੇ ਇਹ ਨਿਰਬਸਤਰ ਮਸਾਣਾ ਵਿਚ ਵਿਚਰਦੀ ਹੈ। ਸ਼ਾਕਤ ਇਸ ਦੀ ਪੂਜਾ ਕਰਦੇ ਹਨ।

ਕਾਲੂ : (1) ਇਹ ਖਤਰੀ ਜਾਤ ਦਾ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਸਨਮੁਖ ਤੇ ਬੇਮੁਖ ਬਾਰੇ ਨਿਰਣਾ ਕਰਕੇ ਦੱਸਿਆ।

(2) ਇਹ ਕੋਹਲੀ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਸਮਝਾਇਆ ਕਿ ਜੋ ਇਕ ਮਨ ਇਕ ਚਿੱਤ ਹੋ ਕੇ ਪ੍ਰਭੂ ਸਿਮਰਨ ਕਰਦੇ ਹਨ ਉਹਨਾਂ ਦਾ ਕਲਿਆਣ ਹੁੰਦਾ ਹੈ।

ਕਿਸਨਾ : (1) ਇਹ ਮੁਜੰਗਾ ਦਾ ਵਾਸੀ ਸੀ ਜੋ ਪਰਿਵਾਰ ਸਮੇਤ ਸਾਧ ਸੰਗਤ ਦੀ ਸੇਵਾ ਵਿਚ ਲੱਗਾ ਰਹਿੰਦਾ। ਇਹ ਕਥਾ ਕੀਰਤਨ ਵਿਚ ਵੀ ਹਾਜ਼ਰੀ ਭਰਦਾ ਅਤੇ ਸਿਖੀ ਦਾ ਪ੍ਰਚਾਰ ਕਰਦਾ।

(2) ਇਹ ਝੰਝੀ ਜਾਤ ਦਾ ਸਿਖ ਬੜਾ ਸੂਰਮਾ ਸੀ ਜੋ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਸ਼ਰਣ ਵਿਚ ਰਿਹਾ। ਇਸ ਨੇ ਨਾਮ ਸਿਮਰਨ ਤੇ ਗੁਰੂ ਜੀ ਦੀ ਸੇਵਾ ਕੀਤੀ ਤੇ ਨਾਲ ਹੀ ਜੰਗਾਂ ਯੁੱਧਾ ਵਿਚ ਉਹਨਾਂ ਵਲੋਂ ਮੁਗਲਾਂ ਨਾਲ ਪੂਰੀ ਦਲੇਰੀ ਨਾਲ ਲੜ ਕੇ ਉਹਨਾਂ ਦੀ ਖੁਸ਼ੀ ਪ੍ਰਾਪਤ ਕੀਤੀ।

ਕਿਦਾਰਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਕੀਰਤਨ ਕਰਨ ਲਈ ਆਖਿਆ ਤੇ ਕਥਾ ਕੀਰਤਨ ਦਾ ਮਹੱਤਵ ਵਿਸਥਾਰ ਸਹਿਤ ਸਮਝਾਇਆ।

ਕਿਦਾਰੀ : ਇਹ ਗੁਰੂ ਅੰਗਦ ਦੇਵ ਜੀ ਦਾ ਸਿਖ ਸੀ ਜਿਸ ਨੇ ਸਤਿਗੁਰੂ ਪਾਸ ਬੇਨਤੀ ਕੀਤੀ ਕਿ ਸਾਰਾ ਸੰਸਾਰ ਕਾਮ ਕ੍ਰੋਧ ਦੀ ਅਗਨੀ ਵਿਚ ਸੜ ਰਿਹਾ ਹੈ। ਆਪ ਮੇਰੀ ਰਖਿਆ ਕਰੋਂ ਤਾਂ ਸਾਹਿਬ ਨੇ ਇਸ ਨੂੰ ਸਾਧ ਸੰਗਤ ਵਿਚ ਜਾ ਕੇ ਸੇਵਾ ਟਹਿਲ ਕਰਨ ਤੇ ਨਾਮ ਬਾਣੀ ਦਾ ਆਸਰਾ ਲੈਣ ਲਈ ਆਖਿਆ। ਇੰਝ ਕਰਨ ਨਾਲ ਅਜਿਹੀ ਭਿਆਨਕ ਅਗਨੀ ਤੋਂ ਬਚਿਆ ਜਾ ਸਕਦਾ ਹੈ। ਇਸ ਨੇ ਉਹਨਾਂ ਦਾ ਹੁਕਮ ਮੰਨਿਆਂ ਅਤੇ ਇਸ ਦਾ ਕਲਿਆਣ ਹੋਇਆ।

ਕਿੰਨਰ : ਕਿੰਨਰ ਤੋਂ ਭਾਵ ਕੁੱਢਬੇ ਰੰਗ ਰੂਪ ਵਾਲੇ ਮਨੁੱਖਾਂ ਤੋਂ ਹੈ ਜਿਹਨਾਂ ਨੂੰ ਸ਼ਕਲ ਸੂਰਤ ਤੋਂ ਮਨੁਖਾਂ ਵਿਚ ਸ਼ਾਮਲ ਨਾ ਕੀਤਾ ਜਾ ਸਕੇ। ਪੌਰਾਣਿਕ ਸਾਹਿਤ ਵਿਚ ਕਿੰਨਰਾ ਦਾ ਰੂਪ ਇਸ ਤਰ੍ਹਾ ਦਰਸਾਇਆ ਹੈ ਕਿ ਇਹਨਾਂ ਦਾ ਮੂੰਹ ਘੋੜੇ ਵਰਗਾ ਤੇ ਬਾਕੀ ਸਰੀਰ ਮਨੁੱਖ ਵਰਗਾ ਹੁੰਦਾ ਹੈ। ਇਹਨਾਂ ਦਾ ਨਿਵਾਸ ਸਥਾਨ ਹਿਮਾਲਾ ਪਰਬਤ ਦੇ ਸਿਖਰ ਤੇ ਹੈ ਜਿਥੇ ਇਹ ਸ਼ਿਵਜੀ ਦੀ ਸੇਵਾ ਕਰਦੇ ਹਨ। ਇਹ ਜ਼ਿਕਰ ਵੀ ਮਿਲਦਾ ਹੈ ਕਿ ਇਹ ਕੁਬੇਰ ਤੇ ਇੰਦਰ ਦੀ ਸਭਾ ਵਿਚ ਗੰਧਰਵਾਂ ਦੇ ਸੰਗੀਤ ਤੇ ਬਹੁਤ ਵਧੀਆਂ ਨਾਚ ਕਰਦੇ ਹਨ।

ਕਿਲਮਾਕ : ਤਾਤਾਰ ਦੇਸ਼ ਦੇ ਵਾਸੀ ਤਾਤਾਰੀ ਨੂੰ ਤੁਰਕੀ ਵਿਚ ਕਿਲਮਾਕ ਕਹਿੰਦੇ ਹਨ।

ਕੁਕੋ : ਇਹ ਜਾਤ ਦਾ ਵਧਾਵਣ ਖਤਰੀ ਸੀ ਜੋ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਮਿਠਿਆਈਆ ਦੇ ਮੁਕਾਬਲੇ ਕੜਾਹ ਪ੍ਰਸ਼ਾਦਿ ਦੀ ਵਡਿਆਈ ਬਾਰੇ ਸਮਝਾਇਆ।

ਕੁਤਬ : (1) ਬਿਹਤਰੀਨ ਇਨਸਾਨ, ਬਜ਼ੁਰਗਵਰ ਕੁਤਬ ਉਸ ਵਲੀ ਦੀ ਪਦਵੀ ਹੈ

ਜਿਸ ਦੇ ਕਬਜ਼ੇ ਵਿਚ ਕਿਸੇ ਮੁਲਕ ਦਾ ਪ੍ਰਬੰਧ ਹੋਵੇ, ਅਲਾਹ ਵਲੋ ਘਲਿਆ ਗਿਆ ਹੋਵੇ ਤੇ ਹਕੀਕੀ ਦੁਨੀਆ ਦੀ ਸੰਭਾਲ ਕਰੇ; ਕੌਮ ਦਾ ਸਿਰਦਾਰ ਜਿਸ ਉਪਰ ਹਰ ਕੋਈ ਭਰੋਸਾ ਕਰਦਾ ਹੋਵੇ।

(2) ਇਕ ਤਾਰਾ ਜੋ ਉਤਰੀ ਦਿਸ਼ਾ ਵੱਲ ਧਰਤੀ ਦੇ ਧੁਰੇ ਤੇ ਚਮਕਦਾ ਹੈ। ਇਸ ਦਾ ਸਥਾਨ ਸਥਿਰ ਹੈ। ਪ੍ਰਾਚੀਨ ਕਾਲ ਵਿਚ ਮਨੁਖ ਇਸ ਤੋਂ ਆਪਣੇ ਮਾਰਗ ਦੀ ਸੇਧ ਗ੍ਰਹਿਣ ਕਰਦੇ ਸਨ। ਭਾਰਤੀ ਮਿਥਿਹਾਸ ਵਿਚ ਇਸ ਨੂੰ ਧਰੂ (ਦੇਖੋ) ਤਾਰਾ ਆਖਿਆ ਜਾਂਦਾ ਹੈ।

**ਕੁੰਭਕਰਣ** : ਇਹ ਲੰਕਾਪਤੀ ਰਾਵਣ ਦਾ ਸਕਾ ਭਰਾ ਸੀ। ਇਸ ਦਾ ਕੱਦ ਛੇ ਸੌ ਧਨੁਸ਼ ਉੱਚਾ ਸੀ ਅਤੇ ਸਰੀਰ ਦਾ ਘੇਰਾ ਇਕ ਸੌ ਧਨੁਸ਼ ਜਿਨਾ ਸੀ। ਇਸ ਦੀਆਂ ਅੱਖਾ ਗੱਡੇ ਦੇ ਪਹੀਏ ਜਿੱਡੀਆਂ ਸਨ। ਇਸ ਦੇ ਕੰਨਾ ਦੀ ਸ਼ਕਲ ਘੜੇ ਵਰਗੀ ਸੀ ਜਿਸ ਕਾਰਨ ਇਸ ਦਾ ਨਾਂ ਕੁੰਭਕਰਣ ਪੈ ਗਿਆ । ਇਸ ਦੀ ਪਤਨੀ ਦਾ ਨਾਂ ਬ੍ਰਜਜਵਾਲਾ ਸੀ ਤੇ ਪੁਤਰਾਂ ਦਾ ਨਾਂ ਕੁੰਭ ਤੇ ਨਿਕੁੰਭ ਸੀ। ਇਹ ਜਨਮ ਤੋਂ ਬਲਵਾਨ ਸੀ ਤੇ ਜਨਮ ਲੈਂਦਿਆ ਇਸ ਨੇ ਹਜ਼ਾਰਾਂ ਲੋਕਾ ਨੂੰ ਨਿਗਲ ਲਿਆ ਸੀ। ਇਹ ਪਸ਼ੂਆਂ ਨੂੰ ਵੀ ਨਿਗਲ ਜਾਂਦਾ ਸੀ। ਲੋਕਾਂ ਨੇ ਇੰਦਰ ਪਾਸ ਰਖਿਆ ਲਈ ਫ਼ਰਿਆਦ ਕੀਤੀ ਪਰ ਉਹ ਇਸ ਦਾ ਕੁਝ ਨਾ ਵਿਗਾੜ ਸਕਿਆ। ਇਸ ਨੇ ਬ੍ਰਹਮਾ ਨੂੰ ਭਗਤੀ ਨਾਲ ਪ੍ਰਸੰਨ ਕਰ ਲਿਆ ਤੇ ਜਦੋਂ ਵਰ ਮੰਗਣ ਲੱਗਾ ਤਾਂ ਬ੍ਰਹਮਾ ਨੂੰ ਲੋਕਾਂ ਨੇ ਆਪਣੀ ਅਸੁਰਖਿਆ ਸਬੰਧੀ ਚਿੰਤਾ ਤੋਂ ਜਾਣੂ ਕਰਵਾਇਆ। ਉਸ ਨੇ ਸਰਸਵਤੀ ਨੂੰ ਉਸ ਦੀ ਜ਼ਵਾਨ ਤੇ ਕਾਬੂ ਪਾਉਣ ਲਈ ਭੇਜਿਆ ਇਸ ਨੇ ਨਿਰੰਤਰ ਸੁੱਤੇ ਰਹਿਣ ਲਈ ਅਤੇ ਖਾਣ ਲਈ ਅਤੇ ਇਕ ਦਿਨ ਜਾਗਣ ਦਾ ਵਰ ਮੰਗਿਆ। ਬ੍ਰਹਮਾ ਨੇ ਛੇ ਮਹਿਨੇ ਸੌਣ ਤੇ ਇਕ ਦਿਨ ਪੇਟ ਪੂਰਤੀ ਲਈ ਜਾਗਣ ਦਾ ਵਰ ਦੇ ਦਿਤਾ। ਰਾਮ ਰਾਵਣ ਯੁੱਧ ਸਮੇਂ ਇਸ ਨੂੰ ਜਗਾਇਆ ਗਿਆ ਤਾਂ ਇਸ ਨੇ ਬਾਂਦਰ ਸੈਨਾ ਦਾ ਵਿਨਾਸ਼ ਕਰਨਾ ਸ਼ੁਰੂ ਕਰ ਦਿਤਾ। ਸ੍ਰੀ ਰਾਮ ਚੰਦਰ ਨੇ ਇਸਨੂੰ ਮਾਰ ਦਿਤਾ। ਜਦੋਂ ਇਸ ਦਾ ਸਰੀਰ ਧਰਤੀ ਉਪਰ ਡਿਗਿਆ ਤਾਂ ਲੰਕਾ ਦੀਆਂ ਦੀਵਾਰਾਂ ਹਿੱਲ ਗਈਆ।

**ਕੁਰਖੇਤ** : ਕੁਰਕਸ਼ੇਤ੍ਰ ਨੂੰ ਪ੍ਰਾਚੀਨ ਗੁਰਮੁਖੀ ਗ੍ਰੰਥਾਂ ਵਿਚ ਕੁਰਖੇਤ, ਕੁਲਖੇਤ ਆਦਿ ਕਰਕੇ ਲਿਖਿਆ ਗਿਆ ਹੈ। ਇਹ ਉਹ ਸਥਾਨ ਹੈ ਜਿਥੇ ਮਹਾਂ ਭਾਰਤ ਦਾ ਯੁਧ ਹੋਇਆ ਸੀ। ਇਸ ਦਾ ਸੰਬੰਧ ਕੁਰੁ ਰਾਜੇ ਨਾਲ ਜੋੜਿਆ ਜਾਂਦਾ ਹੈ। ਇਹ ਅੰਬਾਲੇ ਤੋਂ ਤਕਰੀਬਨ 40 ਕਿਲੋਮੀਟਰ ਦੂਰ ਥਾਨੇਸਰ ਦੇ ਨੇੜੇ ਸਥਿਤ ਹੈ। ਰਾਜਾ ਕੁਰੁ ਤੋਂ ਪਹਿਲਾਂ ਵੀ ਇਹ ਖੇਤਰ ਪਵਿਤਰ ਮੰਨਿਆ ਜਾਂਦਾ ਸੀ ਕਿਉਂਕਿ ਦੇਵਤਿਆਂ ਨੇ ਇਸ ਖੇਤਰ ਵਿਚ ਯੱਗ ਦੀ ਅਹੂਤੀ ਦਿਤੀ ਸੀ ਕਿਉਂਕਿ ਇਹ ਵੈਦਿਕ ਸੰਸਕ੍ਰਿਤੀ ਦਾ ਕੇਂਦਰ ਸੀ। ਇਸ ਨੂੰ ਧਰਮ ਕਸ਼ੇਤਰ ਵ਼ੀ ਆਖਿਆ ਗਿਆ ਹੈ। ਪ੍ਰਾਚੀਨ ਗ੍ਰੰਥਾਂ ਵਿਚ ਇਸ ਸਥਾਨ ਦੀ ਬੜੀ ਮਹਿਮਾ

ਆਖੀ ਗਈ ਹੈ ਜਿਵੇਂ ਇਸ ਖੇਤਰ ਦੇ ਨਿਵਾਸੀ ਪਾਪ ਮੁਕਤ ਹੁੰਦੇ ਹਨ। ਉਹ ਵੀ ਪਾਪ ਮੁਕਤ ਹੁੰਦੇ ਹਨ ਜੋ ਇਥੇ ਰਹਿਣ ਦਾ ਸੰਕਲਪ ਕਰਦੇ ਹਨ। ਇਥੋਂ ਦੀ ਮਿੱਟੀ ਦੇ ਕਿਣਕੇ ਦੀ ਛੂਹ ਪ੍ਰਾਣੀ ਨੂੰ ਸਵਰਗ ਦਾ ਅਧਿਕਾਰੀ ਬਣਾ ਦਿੰਦੀ ਹੈ। ਇਥੇ ਪ੍ਰਾਣ ਤਿਆਗਣ ਵਾਲਾ ਆਵਾਗਵਨ ਤੋਂ ਮੁਕਤ ਹੋ ਜਾਂਦਾ ਹੈ। ਗੀਤਾ ਦਾ ਉਚਾਰਣ ਇਸ ਸਥਾਨ ਤੇ ਹੋਇਆ । ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਤੇਗ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਇਥੇ ਪਧਾਰੇ ਤੇ ਉਹਨਾਂ ਦੀ ਯਾਦ ਵਿਚ ਨਿਰਮਿਤ ਗੁਰੂ ਧਾਮ ਮੌਜੂਦ ਹੈ।

**ਕੁਰਾਨ** : ਇਹ ਮੁਸਲਮਾਨਾ ਦਾ ਧਰਮ ਗ੍ਰੰਥ ਹੈ ਜੋ ਅਰਬੀ ਭਾਸ਼ਾ ਵਿਚ ਲਿਖਿਆ ਹੋਇਆ ਹੈ। ਇਹ ਸਾਰਾ ਪਾਠ ਹਜ਼ਰਤ ਮੁਹੰਮਦ ਸਾਹਿਬ ਨੂੰ 23 ਵਰ੍ਹਿਆਂ ਦੇ ਨਵੀ-ਕਾਲ ਵਿਚ ਸਮੇਂ ਸਮੇਂ ਕਦੇ ਜਿਬਰਾਈਲ ਰਾਹੀਂ, ਕਦੀ ਸੁਪਨੇ ਵਿਚ ਆਕਾਸ਼ ਬਾਣੀ ਦੁਆਰਾ ਪ੍ਰਾਪਤ ਹੋਇਆ। ਇਹ ਸਾਰਾ ਪਾਠ ਖੁਦਾ ਦੇ ਰੋਜ਼ਨਾਮਚੇ ਵਿਚ ਦਰਜ ਹੈ। ਇਸ ਗ੍ਰੰਥ ਦੇ ਕੁਲ ਅਖਰ 323741, ਪਦ 79436, ਆਇਤਾ 6666 ਅਤੇ ਸੂਰਤਾ 114 ਹਨ। ਇਹਨਾ 114 ਸੂਰਤਾਂ ਵਿਚੋਂ 90 ਦਾ ਸੰਬੰਧ ਮੱਕੇ ਦੇ ਨਿਵਾਸ ਨਾਲ ਹੈ ਤੇ 24 ਦਾ ਮਦੀਨੇ ਦੇ ਨਿਵਾਸ ਨਾਲ ਹੈ। ਮਦੀਨੇ ਵਾਲੀਆ ਆਇਤਾਂ ਆਕਾਰ ਵਿਚ ਵੱਡੀਆਂ ਹਨ ਤੇ ਕੁਰਾਨ ਦੇ ਤੀਜੇ ਹਿੱਸੇ ਵਿਚ ਪਸਰੀਆਂ ਹੋਈਆਂ ਹਨ। ਇਹਨਾਂ ਵਿਚ ਇਸਲਾਮੀ ਧਾਰਮਿਕ ਮਰਿਆਦਾ, ਇਬਾਦਤ ਵਿਧੀਆਂ, ਸਮਾਜਿਕ ਫਰਜ਼ਾ ਅਤੇ ਜਹਾਦ ਬਾਰੇ ਵਿਸਤਾਰ ਸਹਿਤ ਚਰਚਾ ਹੈ। ਇਹਨਾਂ ਦੇ ਮੁਕਾਬਲੇ ਮੱਕੇ ਵਾਲੀਆ ਆਇਤਾ ਸੰਖਿਪਤ ਤੇ ਪ੍ਰਭਾਵਸ਼ਾਲੀ ਹਨ। ਇਹਨਾਂ ਵਿਚ ਤੌਹੀਦ ਤੇ ਰੱਬ ਦੇ ਗੁਣਾ ਤੋਂ ਇਲਾਵਾ ਮਨੁੱਖ ਦੇ ਕਰੱਤਵਾਂ ਉਪਰ ਚਾਨਣਾ ਪਾਇਆ ਗਿਆ ਹੈ। ਹਜ਼ਰਤ ਮੁਹੰਮਦ ਸਾਹਿਬ ਦੇ ਜੀਵਨ ਕਾਲ ਵਿਚ ਕੁਰਾਨ ਦੀਆਂ ਸਾਰੀਆਂ ਆਇਤਾਂ ਨੂੰ ਬਹੁਤ ਸਾਰੇ ਸਿਦਕਵਾਨ ਮੁਸਲਮਾਨਾਂ ਤੇ ਕਾਜ਼ੀਆਂ ਨੇ ਜ਼ਬਾਨੀ ਯਾਦ ਕਰ ਲਿਆ ਸੀ ਪਰ ਹਜ਼ਰਤ ਮੁਹੰਮਦ ਦੇ ਬਹਿਸ਼ਤ ਜਾਣ ਤੋਂ ਦੂਜੇ ਵਰ੍ਹੇ ਹੋਈ ਇਮਾਮੀ ਲੜਾਈ ਵਿਚ ਬਹੁਤ ਸਾਰੇ ਕਾਜ਼ੀ ਤੇ ਹਾਫਿਜ਼ ਮਾਰੇ ਗਏ। ਇਸ ਦੇ ਫਲਸਰੂਪ ਕੁਰਾਨ ਦੀਆਂ ਸਾਰੀਆਂ ਆਇਤਾਂ ਨੂੰ ਸੰਕਲਿਤ ਕਰਨ ਦਾ ਉਦਮ ਕੀਤਾ ਗਿਆ। ਹਜ਼ਰਤ ਅੱਬੂਬਕਰ ਦੀ ਪ੍ਰੇਰਨਾ ਨਾਲ ਜ਼ੈਦ ਨੇ ਇਹ ਸਾਰੀਆਂ ਆਇਤਾ ਇਕਤਰ ਕੀਤੀਆਂ ਜੋ ਕੁਰਾਨ ਦੇ ਰੂਪ ਵਿਚ ਵਿਦਮਾਨ ਹਨ। ਕੁਰਾਨ ਦਾ ਪੰਜਾਬੀ ਤੋਂ ਇਲਾਵਾ ਲਗਭਗ 40 ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕਾ ਹੈ।

**ਕੁਲਖੇਤ** : ਦੇਖੋ ਕੁਰਖੇਤ

**ਕੁਲਾ** : ਇਹ ਝੰਝੀ ਜਾਤ ਦਾ ਸਿਖ ਸੀ ਜੋ ਗੁਰੂ ਅਰਜਨ ਦੇਵ ਜੀ ਦੀ ਸ਼ਰਣ ਵਿਚ

ਆਇਆ ਤਾਂ ਸਤਿਗੁਰੂ ਨੇ ਇਸ ਨੂੰ ਮਨਮੁਖੀ ਕਰਮਾਂ ਦਾ ਤਿਆਗ ਤੇ ਗੁਰਮੁਖੀ ਕਰਮਾ ਦਾ ਗ੍ਰਹਿਣ ਕਰਨ ਲਈ ਪ੍ਰੇਰਨਾ ਦਿਤੀ ਤਾਂ ਕਿ ਮੁਕਤੀ ਪ੍ਰਾਪਤ ਹੋ ਸਕੇ।

ਕੇਤ : ਸੌਰ ਮੰਡਲ ਦੇ ਨੌਂ ਗ੍ਰਹਿਆਂ ਵਿਚ ਇਕ ਗ੍ਰਹਿ ਦਾ ਨਾ ਕੇਤੂ ਹੈ। ਪੌਰਾਣਿਕ ਕਥਾਵਾਂ ਅਨੁਸਾਰ ਇਹ ਰਿਸ਼ੀ ਕਸ਼ਯਮ ਤੇ ਸਿੰਹਿਕਾ ਦਾ ਦੈਂਤ ਪੁਤਰ ਸੀ ਜਿਸ ਨੇ ਸਾਗਰ ਮੰਥਨ ਵੇਲੇ ਦੇਵਤਿਆਂ ਦੀ ਪੰਗਤੀ ਵਿਚ ਅੰਮ੍ਰਿਤ ਪੀਣ ਦੀ ਕੋਸ਼ਿਸ਼ ਕੀਤੀ ਜਿਸ ਕਾਰਨ ਵਿਸ਼ਨੂੰ ਨੇ ਇਸ ਦਾ ਸਿਰ ਕੱਟ ਦਿਤਾ ਸੀ। ਇਸ ਦਾ ਧੜ ਕੇਤੂ ਤੇ ਸਿਰ ਰਾਹੂ ਬਣ ਗਿਆ। ਜੋਤਿਸ਼ ਸ਼ਾਸਤਰ ਵਿਚ ਇਸ ਨੂੰ ਕਲੇਸ਼ ਤੇ ਸੰਕਟ ਦਾ ਗ੍ਰਹਿ ਮੰਨਿਆ ਗਿਆ ਹੈ।

ਕੇਦਾਰ : ਕੇਦਾਰ ਸ਼ਿਵ ਜੀ ਦਾ ਇਕ ਨਾਂ ਹੈ ਜਿਸ ਦੇ ਅਰਥ ਹਿੰਦੂ ਵਿਦਵਾਨ ਕਰਦੇ ਹਨ- ਕੇ (ਮਸਤਕ ਵਿਚ) ਅਤੇ ਦਾਰਾ (ਜਟਾਵਾਂ ਵਿਚ ਲੁਕੀ ਗੰਗਾ ਰੂਪੀ ਪਤਨੀ) ਦਾ ਸੰਜੁਗਤ ਰੂਪ ਸ਼ਿਵ ਵਾਚਕ ਹੈ। ਸ਼ੈਵਮਤ ਵਾਲਿਆ ਲਈ ਇਹ ਮਹਾਨ ਤੀਰਥ ਹੈ ਜੋ ਰੁਦਰ ਹਿਮਾਲਯ ਵਿਚ ਮਹਾਪੰਥ ਦੀ ਚੋਟੀ ਹੇਠਾਂ ਇਕ ਟਿੱਲੇ ਉਪਰ ਸਥਿਤ ਹੈ । ਇਥੇ ਸਦਾ ਸ਼ਿਵ ਦਾ ਮੰਦਰ ਹੈ ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਂ ਦੇਵ ਹੈ। ਇਕ ਪੌਰਾਣਿਕ ਕਥਾ ਅਨੁਸਾਰ ਸ਼ਿਵ ਜੀ ਨੇ ਅਰਜਨ ਤੋਂ ਹਾਰ ਖਾ ਕੇ ਇਥੇ ਝੋਟੇ ਦੇ ਰੂਪ ਵਿਚ ਪਨਾਹ ਲਈ ਸੀ। ਧੜ ਪਹਾੜ ਵਿਚ ਧਸ ਗਿਆ ਤੇ ਕੇਵਲ ਪਿੱਠ ਹੀ ਬਾਹਰ ਰਹਿ ਗਈ ਸੀ। ਉਹ ਪਿੱਠ ਵਡ ਅਕਾਰੀ ਪੱਥਰ ਦੇ ਰੂਪ ਵਿਚ ਦੇਵ ਤੁਲ ਪੂਜੀ ਜਾਂਦੀ ਹੈ।

ਕੇਦਾਰੀ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਸਾਧ ਸੰਗਤ ਵਿਚ ਆ ਕੇ ਨਾਮ-ਸਾਧਨਾ ਕਰਨ ਦਾ ਉਪਦੇਸ਼ ਦਿਤਾ। ਇਸ ਨੇ ਹੁਕਮ ਮੰਨ ਕੇ ਨਾਮ ਸਾਧਨਾਂ ਅਰੰਭ ਕਰ ਦਿਤੀ।

ਕੋਕਾ : ਦੁਧ ਪਿਆਲਣ ਵਾਲਾ ਵਿਅਕਤੀ ,ਦਾਈ ਦਾ ਪੁਤਰ । ਰਾਜ ਮਹਿਲਾਂ ਵਿਚ ਸ਼ਹਿਜ਼ਾਦਿਆ ਨੂੰ ਦੁੱਧ ਪਿਆਲਣ ਵਾਲੀ ਦਾਈ ਦੇ ਪਤੀ ਨੂੰ ਕੋਕਾ ਕਿਹਾ ਜਾਂਦਾ ਹੈ ਜੋ ਮਹਿਲਾ ਦਾ ਨੌਕਰ ਮੰਨਿਆ ਜਾਂਦਾ ਹੈ। ਬਾਦਸ਼ਾਹ ਦੀ ਨੇੜਤਾ ਪ੍ਰਾਪਤ ਕਾਰਨ ਇਸ ਦਾ ਕਾਫੀ ਮਾਨ ਸਤਿਕਾਰ ਹੁੰਦਾ ਹੈ ਤੇ ਰਾਜਾ ਇਸ ਦੀ ਗੱਲ ਮੰਨਦਾ ਹੈ।

ਕੌਸਕ : ਕੌਸਤੁਭ, ਇਕ ਮਣੀ ਜੋ ਸਾਗਰ ਵਿਚੋਂ ਪ੍ਰਾਪਤ ਹੋਈ ਸੀ। ਇਸ ਨੂੰ ਵਿਸ਼ਨੂੰ ਭਗਵਾਨ ਗਲ਼ੇ ਵਿਚ ਧਾਰਨ ਕਰਦਾ ਹੈ।

ਕੌਸਲਿਆ : ਇਹ ਕੌਸ਼ਲ ਦੇਸ਼ ਦੇ ਰਾਜੇ ਕੌਸ਼ਲ ਦੀ ਪੁਤਰੀ ਸੀ ਜੋ ਰਾਜਾ ਦਸ਼ਰਥ ਦੀ

ਪਟਰਾਣੀ ਸੀ ਅਤੇ ਸ੍ਰੀ ਰਾਮ ਚੰਦਰ ਦੀ ਮਾਤਾ ਸੀ ਜਿਸ ਨੂੰ ਉਹਨਾਂ ਨੇ ਬਨਵਾਸ ਜਾਣ ਤੇ ਇਸ ਨੂੰ ਬਹੁਤ ਦੁੱਖ ਹੋਇਆ ਸੀ।

ਕੌਰਵਾਂ : ਰਾਜਾ ਕੁਰੂ ਦੀ ਸੰਤਾਨ ਨੂੰ ਕੌਰਵ ਆਖਦੇ ਹਨ (ਦੇਖੋ ਕ੍ਰਿਸ਼ਨ)

ਕ੍ਰਿਸਨ : ਇਹ ਹਿੰਦੂ ਧਰਮ ਦੇ ਪ੍ਰਸਿਧ ਅਵਤਾਰ ਹਨ ਜੋ ਵਿਦਵਾਨ ਨੀਤਵਾਨ ਯੋਧਾ ਤੇ ਸ੍ਰੇਸ਼ਟ ਦੇਵਤਾ ਮੰਨੇ ਜਾਂਦੇ ਹਨ। ਇਹਨਾਂ ਦੀ ਸੰਖਿਪਤ ਜੀਵਨ ਕਥਾ ਇਸ ਪ੍ਰਕਾਰ ਹੈ – ਰਾਜਾ ਉਗ੍ਰਸੈਨ ਤੇ ਭਰਾ ਦੇਵਕ ਦੀ ਪੁਤਰੀ ਅਤੇ ਉਗ੍ਰਸੈਨ ਦੁਆਰਾ ਗੋਦ ਲਈ ਆਪਣੀ ਚਚੇਰੀ ਭੈਣ ਦੇਵਕੀ ਨੂੰ ਯਦੂਵੰਸ਼ੀ ਦੇ ਸ਼ੂਰ ਨਾ ਦੇ ਮੁਖੀਏ ਦੇ ਪੁਤਰ ਵਾਸੂਦੇਵ ਨਾਲ ਵਿਆਹੁਣ ਉਪ੍ਰੰਤ ਜਦੋਂ ਕੰਸ ਉਹਨਾਂ ਨੂੰ ਰਥ ਵਿਚ ਬੈਠਾ ਕੇ ਵਿਦਾ ਕਰਨ ਜਾ ਰਿਹਾ ਸੀ ਤਾਂ ਨਾਰਦ ਨੇ ਕੰਸ ਨੂੰ ਦੱਸਿਆ ਕਿ ਤੇਰੀ ਭੈਣ ਦੇਵਕੀ ਦੀ ਸੰਤਾਨ ਖਾਸ ਕਰਕੇ ਅੱਠਵਾਂ ਬਾਲ ਤੇਰਾ ਨਾਸ਼ ਕਰੇਗਾ ਤਾਂ ਕੰਸ ਨੇ ਤੁਰੰਤ ਆਪਣੀ ਭੈਣ ਤੇ ਭਣੋਈਏ ਨੂੰ ਕੈਦ ਕਰ ਲਿਆ। ਉਗ੍ਰਸੈਨ ਪਹਿਲਾ ਹੀ ਕੈਦ ਵਿਚ ਸੀ। ਦੇਵਕੀ ਨੇ ਸਮੇਂ ਸਮੇਂ ਛੇ ਬਾਲਾਂ ਨੂੰ ਜਨਮ ਦਿਤਾ ਜਿਹਨਾਂ ਨੂੰ ਕੰਸ ਨੇ ਮਾਰ ਦਿਤਾ । ਸੱਤਵੇਂ ਗਰਭ ਸਮੇਂ ਦੈਵੀ ਕਿਰਪਾ ਸਦਕਾ ਬਾਲਕ ਨੂੰ ਵਾਸੂ ਦੇਵ ਦੀ ਦੂਸਰੀ ਪਤਨੀ ਰੋਹਣੀ ਦੇ ਗਰਭ ਵਿਚ ਸਥਿਤ ਕਰ ਦਿਤਾ ਗਿਆ ਜੋ ਬਾਅਦ ਵਿਚ ਬਲਰਾਮ ਦੇ ਰੂਪ ਵਿਚ ਪੈਦਾ ਹੋਇਆ। ਅੱਠਵੀਂ ਵਾਰ ਜਦੋਂ ਦੇਵਕੀ ਨੇ ਸ੍ਰੀ ਕ੍ਰਿਸ਼ਨ ਰੂਪ ਬਾਲ ਨੂੰ ਜਨਮ ਦਿੱਤਾ ਤਾਂ ਵਾਸੂਦੇਵ ਅੰਧੇਰੇ ਦਾ ਫਾਇਦਾ ਉਠਾ ਕੇ ਯਮੁਨਾ ਨਦੀ ਪਾਰ ਕਰਕੇ ਗੋਕਲ ਵਿਚ ਨੰਦ ਗੋਪ ਦੇ ਘਰ ਪਹੁੰਚਾ ਆਇਆ ਅਤੇ ਉਸੇ ਰਾਤ ਨੰਦ ਦੀ ਪਤਨੀ ਯਸ਼ੋਧਾ ਨੇ ਲੜਕੀ ਨੂੰ ਜਨਮ ਦਿੱਤਾ ਸੀ ਜਿਸ ਨੂੰ ਵਾਸੂਦੇਵ ਆਪਣੇ ਨਾਲ ਲੈ ਆਇਆ ਤੇ ਉਸ ਨੂੰ ਦੇਵਕੀ ਦੀ ਗੋਦੀ ਵਿਚ ਰੱਖ ਦਿੱਤਾ। ਕੰਸ ਨੇ ਇਸ ਬਾਲੜੀ ਨੂੰ ਵੀ ਮਰਵਾ ਦਿੱਤਾ ਪਰ ਜਦੋਂ ਕੁਝ ਚਿਰ ਪਿੱਛੋਂ ਕੰਸ ਨੂੰ ਆਪਣੇ ਨਾਲ ਹੋਏ ਧੋਖੇ ਦਾ ਪਤਾ ਲੱਗਾ ਤਾਂ ਉਸ ਨੇ ਨਵ-ਜੰਮੇ ਬਾਲਾਂ ਨੂੰ ਖਤਮ ਕਰਨ ਦੀ ਯੋਜਨਾ ਬਣਾਈ ਤੇ ਬਹੁਤ ਸਾਰੇ ਬਾਲ ਮਰਵਾ ਦਿੱਤੇ ਪਰ ਬਲਰਾਮ ਤੇ ਸ੍ਰੀ ਕ੍ਰਿਸ਼ਨ ਬਚੇ ਰਹੇ । ਉਹਨਾਂ ਨੂੰ ਮਾਰਨ ਲਈ ਪੂਤਨਾ ਭੇਜੀ ਪਰ ਉਹਨਾਂ ਨੇ ਉਸ ਦਾ ਉਧਾਰ ਕਰ ਦਿੱਤਾ। ਆਪ ਦੀਆਂ ਬਾਲ ਲੀਲਾਵਾਂ ਬੇਅੰਤ ਹਨ ਜਿਹਨਾਂ ਦਾ ਵਿਸਤਾਰ ਸਹਿਤ ਵਰਣਨ ਭਾਗਵਤ ਪੁਰਾਣ ਵਿਚ ਹੋਇਆ ਹੈ। ਇੰਦਰ ਦੇਵਤਾ ਦਾ ਅਹੰਕਾਰ ਤੋੜਨ ਲਈ ਆਪਨੇ ਗੋਪ-ਗੋਪੀਆਂ ਪਾਸੋਂ ਉਸਦੀ ਪੂਜਾ ਬੰਦ ਕਰਵਾ ਦਿੱਤੀ ਤਾਂ ਇੰਦਰ ਨੇ ਮੀਂਹ ਤੇ ਤੂਫਾਨ ਨਾਲ ਜਦੋਂ ਬ੍ਰਜ ਵਾਸੀਆਂ ਨੂੰ ਜਿੱਚ ਕਰਨਾ ਸ਼ੁਰੂ ਕੀਤਾ ਤਾਂ ਆਪਨੇ ਗਵਰਧਨ ਪਰਬਤ ਉਂਗਲ ਤੇ ਧਾਰਨ ਕਰਕੇ ਉਹਨਾਂ ਦੀ ਰੱਖਿਆ ਕੀਤੀ। ਕੰਸ ਦੇ ਦਰਬਾਰ ਵਿਚ ਜਾ ਕੇ ਚਾਣੂਰ, ਕੁਵਲਯਪੀੜ ਆਦਿ ਦਾ ਵਿਨਾਸ਼ ਕਰਨ ਉਪਰੰਤ ਕੰਸ ਦਾ ਨਾਸ਼ ਕਰਕੇ ਉਗ੍ਰਸੈਨ ਨੂੰ ਮੁੜ ਰਾਜ ਭਾਗ ਸੌਂਪਿਆ। ਉਜਯਿਨੀ ਵਿਖੇ ਆਪਣੇ ਭਰਾਤਾ ਬਲਰਾਮ ਸਹਿਤ ਵੇਦਾਂ ਦਾ

ਅਧਿਐਨ ਕੀਤਾ। ਯੁੱਧ ਕਲਾ ਤੇ ਧਨੁਸ਼ ਵਿਦਿਆ ਸੰਦੀਪਨੀ ਗੁਰੂ ਪਾਸੋਂ ਪ੍ਰਾਪਤ ਕੀਤੀ ਅਤੇ ਗੁਰੂ ਦਖਣਾ ਵਜੋਂ ਉਸ ਦੇ ਪੁੱਤਰ ਨੂੰ ਪਾਤਾਲ ਲੋਕ ਵਿਚੋਂ ਲੱਭ ਕੇ ਮੁੜ ਜੀਵਾਇਆ ਤੇ ਗੁਰੂ ਪਾਸ ਪਹੁੰਚਾਇਆ। ਦੈਂਤਾਂ ਦਾ ਨਾਸ਼ ਕੀਤਾ। ਰੁਕਮ ਨੂੰ ਹਰਾ ਕੇ ਸ਼ਿਸ਼ੂਪਾਲ ਦੀ ਮੰਗੇਤਰ ਰੁਕਮਣੀ ਨੂੰ ਉਧਾਲ ਕੇ ਲੈ ਆਂਦਾ। ਕੰਸ ਦੇ ਸਹੁਰੇ ਜਰਾਸੰਧ ਨੇ ਆਪਣੇ ਜਵਾਈ ਦੇ ਕਤਲ ਦਾ ਬਦਲਾ ਲੈਣ ਲਈ ਸ਼ਿਸ਼ੂਪਾਲ ਨਾਲ ਰਲ ਕੇ ਮਥੁਰਾ ਉਪਰ ਕਈ ਹਮਲੇ ਕੀਤੇ ਪਰ ਹਰ ਵਾਰ ਹਾਰ ਖਾਧੀ। ਇਸ ਰੋਜ਼ ਦੇ ਕਲਾਹ-ਕਲੇਸ਼ ਤੋਂ ਅੱਕ ਕੇ ਸ੍ਰੀ ਕ੍ਰਿਸ਼ਨ ਮਥੁਰਾ ਛੱਡ ਕੇ ਦੁਆਰਕਾ ਆ ਗਏ ਅਤੇ ਸਮੁੰਦਰ ਕਿਨਾਰੇ ਨਵੇਂ ਰਾਜ ਦੀ ਸਥਾਪਨਾ ਕੀਤੀ। ਇੰਦਰ ਨੂੰ ਹਰਾ ਕੇ ਇੰਦਰਪੁਰੀ ਤੋਂ ਪਾਰਿਜਾਤ ਬਿਰਖ ਲਿਆ ਕੇ ਆਪਣੀ ਪਤਨੀ ਨੂੰ ਪ੍ਰਸੰਨ ਕੀਤਾ।

ਹਸਤਨਾਪੁਰ ਵਿਚ ਕੌਰਵਾਂ ਪਾਂਡਵਾਂ ਦਰਮਿਆਨ ਰਾਜ ਦੇ ਵੰਡ-ਵੰਡਾਰੇ ਕਾਰਨ ਝਗੜਾ ਸ਼ੁਰੂ ਹੋ ਗਿਆ। ਪਾਂਡਵਾਂ ਨਾਲ ਸ੍ਰੀ ਕ੍ਰਿਸ਼ਨ ਦੀ ਡੂੰਘੀ ਰਿਸ਼ਤੇਦਾਰੀ ਸੀ ਕਿਉਂਕਿ ਇਹਨਾਂ ਦੀ ਭੂਆ ਕੁੰਤੀ ਪਾਂਡੂ ਦੀ ਪਤਨੀ ਸੀ। ਇਹਨਾਂ ਨੇ ਕੋਸ਼ਿਸ਼ ਕੀਤੀ ਕਿ ਝਗੜਾ ਸ਼ਾਂਤੀਪੂਰਵਕ ਨਿਬੜ ਜਾਵੇ ਪਰ ਗੱਲ ਨਾ ਬਣੀ। ਇਹਨਾਂ ਤੋਂ ਦੋਨਾਂ ਧਿਰਾਂ ਨੇ ਮਦਦ ਮੰਗੀ। ਸ੍ਰੀ ਕ੍ਰਿਸ਼ਨ ਨੇ ਸਾਰਾ ਸੈਨਾ ਬਾਲ ਦੁਰਯੋਧਨ ਨੂੰ ਦਿੱਤਾ ਤੇ ਆਪ ਅਰਜਨ ਦੇ ਰਥਵਾਨ ਬਣੇ ਅਤੇ ਉਸ ਨੂੰ ਗੀਤਾ ਦੁਆਰਾ ਉਪਦੇਸ਼ ਦਿੱਤਾ। ਉਸਨੂੰ ਮਹਾਂਭਾਰਤ ਵਿਚ ਆਪਣੀ ਬੀਰਤਾ ਵਿਖਾਉਣ ਲਈ ਤਿਆਰ ਕੀਤਾ। ਇਸ ਭਿਆਨਕ ਯੁੱਧ ਵਿਚ ਪਾਂਡਵਾਂ ਦੀ ਜਿੱਤ ਹੋਈ। ਇਹਨਾਂ ਨੇ ਜਰਾਸੰਧ ਤੇ ਸ਼ਿਸ਼ੂਪਾਲ ਦਾ ਵਿਨਾਸ਼ ਕਰਵਾਇਆ।

ਦੁਆਰਕਾ ਆ ਕੇ ਸ੍ਰੀ ਕ੍ਰਿਸ਼ਨ ਨੇ ਯਾਦਵਾ ਦੇ ਗ੍ਰਿਹਯੁਧ ਨੂੰ ਖਤਮ ਕਰਨ ਦਾ ਉਪਰਾਲਾ ਕੀਤਾ ਪਰ ਪ੍ਰਭਾਸ ਖੇਤਰ ਵਿਚ ਇਕੱਠੇ ਹੋਏ ਯਾਦਵਾਂ ਨੇ ਸ਼ਰਾਬ ਪੀ ਕੇ ਆਪਸ ਵਿਚ ਲੜਾਈ ਕੀਤੀ ਤੇ ਸਾਰੇ ਹੀ ਨਸ਼ਟ ਹੋ ਗਏ। ਆਪ ਜੀ ਦਾ ਬਲੀ ਸਪੁਤਰ ਪ੍ਰਦਯਮਨ ਵੀ-ਇਹਨਾਂ ਦੀਆਂ ਅੱਖਾਂ ਸਾਹਮਣੇ ਮਾਰਿਆ ਗਿਆ। ਇਸ ਘੋਰ ਸੰਕਟ ਵਿਚ ਉਹੀ ਯਾਦਵ ਬਚੇ ਜੋ ਦੁਆਰਕਾ ਤੋਂ ਬਾਹਰ ਸਨ। ਬਲਰਾਮ ਵੀ ਬਚ ਨਿਕਲਿਆ ਅਤੇ ਬਾਅਦ ਵਿਚ ਉਸਨੇ ਇਕ ਬ੍ਰਿਛ ਹੇਠਾਂ ਸ਼ਾਂਤੀ ਪੂਰਵਕ ਸਰੀਰ ਤਿਆਗ ਦਿੱਤਾ। ਸ੍ਰੀ ਕ੍ਰਿਸ਼ਨ ਨੂੰ ਜੰਗਲ ਵਿਚ ਸੁੱਤਿਆਂ ਪਿਆਂ ਇਕ ਸ਼ਿਕਾਰੀ ਨੇ ਤੀਰ ਮਾਰ ਕੇ ਘਾਇਲ ਕਰ ਦਿੱਤਾ ਅਤੇ ਆਪ ਉਸ ਜ਼ਖਮ ਕਾਰਨ ਬ੍ਰਹਮਲੀਨ ਹੋ ਗਏ। ਆਪਦੇ ਗੁਜ਼ਰਨ ਦੀ ਖ਼ਬਰ ਸੁਣ ਕੇ ਅਰਜਨ ਦੁਆਰਕਾ ਨਗਰੀ ਆਇਆ ਤੇ ਆਪ ਦਾ ਅੰਤਿਮ ਸਸਕਾਰ ਕੀਤਾ। ਮਗਰੋਂ ਸਾਰੀ ਦੁਆਰਕਾ ਨਗਰੀ ਸਮੁੰਦਰ ਨੇ ਆਪਣੇ ਅੰਦਰ ਸਮੋ ਲਈ। ਆਪ 125 ਸਾਲ ਇਸ ਜਗਤ ਵਿਚ ਰਹੇ। ਆਪ ਦੀਆਂ 8 ਰਾਣੀਆਂ ਤੇ 16 ਹਜ਼ਾਰ ਸਾਖੀਆਂ ਸਨ। ਆਪ ਯੁਗਪੁਰਸ਼ ਸਨ।

# ਖ

ਖਗਪਤਿ : ਪੰਖੀਆਂ ਦਾ ਸੁਆਮੀ ਗਰੁੜ ਹੈ ਜਿਸ ਨੂੰ ਖਗਪਤਿ ਆਖਿਆ ਜਾਦਾ ਹੈ। ਇਹ ਇਕ ਪੌਰਾਣਿਕ ਪੰਛੀ ਹੈ ਜਿਸ ਉਪਰ ਵਿਸ਼ਨੂੰ ਸਵਾਰੀ ਕਰਦਾ ਹੈ। ਇਸ ਦਾ ਅੱਧਾ ਧੜ ਮਨੁਖ ਦਾ ਅਤੇ ਅੱਧਾ ਪੰਛੀ ਦਾ ਹੈ। ਇਸ ਦਾ ਚਿਹਰਾ ਚਿੱਟਾ, ਖੰਭ ਲਾਲ ਤੇ ਸਰੀਰ ਸੁਨਹਿਰੇ ਰੰਗ ਦਾ ਹੈ। ਵਿਸ਼ਨੂੰ ਦਾ ਵਾਹਣ ਹੋਣ ਕਾਰਨ ਹਿੰਦੂ ਇਸ ਨੂੰ ਪਵਿਤਰ ਮੰਨਦੇ ਹਨ। ਇਸ ਦੀ ਬਹਾਦਰੀ ਦੀਆਂ ਬਹੁਤ ਸਾਰੀਆਂ ਕਥਾਵਾਂ ਮਹਾਭਾਰਤ, ਰਾਮਾਇਣ ਤੇ ਵਿਸ਼ਨੂੰ ਪੁਰਾਣ ਵਿਚ ਅੰਕਿਤ ਹਨ। ਇਹ ਸੱਪਾਂ ਦਾ ਵੈਰੀ ਹੈ। ਇਸ ਦੀ ਪੂਜਾ ਕੀਤੀ ਜਾਂਦੀ ਹੈ।

ਖਟਸਾਸਤ੍ : ਇਸ ਤੋਂ ਭਾਵ ਛੇ ਸ਼ਾਸਤ੍ਰਾਂ ਦਾ ਦਰਸ਼ਨ ਹੈ ਜਿਹਨਾਂ ਵਿਚ ਭਾਰਤੀ ਫ਼ਲਸਫ਼ੇ ਦੀ ਵਿਆਖਿਆ ਹੋਈ ਹੈ। ਮੁਖ ਰੂਪ ਵਿਚ ਭਾਰਤੀ ਚਿੰਤਨ ਦੇ ਦੋ ਸੰਪ੍ਰਦਾਇ ਹਨ - ਇਕ ਨਾਸਤਿਕ ਜੋ ਵੇਦਾਂ ਨੂੰ ਪ੍ਰਮਾਣ ਨਹੀਂ ਮੰਨਦੇ ਦੂਜਾ ਅਸਤਿਕ ਜੋ ਵੇਦਾਂ ਨੂੰ ਪ੍ਰਮਾਣ ਮੰਨਦੇ ਹਨ। ਇਹ ਛੇ ਸ਼ਾਸ਼ਤਰ ਹਨ :

(1) ਨਿਆਇ ਸ਼ਾਸਤ੍ : ਇਸ ਨੂੰ ਪ੍ਰਮਾਣ ਸ਼ਾਸਤ੍ ਵੀ ਆਖਦੇ ਹਨ ਅਤੇ ਤੱਤ ਸ਼ਾਸਤ੍ ਵੀ ਕਿਉਂਕਿ ਇਹ ਸ਼ੁਧ ਗਿਆਨ ਪ੍ਰਾਪਤੀ ਲਈ ਨਿਯਮ ਦੱਸਦਾ ਹੈ। ਹਰ ਪ੍ਰਕਾਰ ਦੇ ਗਿਆਨ ਵਿਚ ਚਾਰ ਦਰਜੇ ਹਨ : ਇਕ ਜਾਨਣ ਵਾਲਾ - ਪ੍ਰਮਾਤਰ, ਦੂਜਾ ਜਾਣੇ ਜਾਣਵਾਲਾ ਵਸਤੂ ਪ੍ਰਮੇਯ, ਤੀਜਾ ਪ੍ਰਮਿਤੀ ਭਾਵ ਜਾਨਣਾ ਕੀ ਹੈ? ਚੌਥਾ ਜਾਨਣ ਦਾ ਸਾਧਨ। ਪ੍ਰਮਾਣ ਚਾਰ ਪ੍ਰਕਾਰ ਦੇ ਹਨ - ਪ੍ਰਤੱਖ, ਅਨੁਮਾਨ, ਉਪਮਾਨ ਤੇ ਸ਼ਬਦ। ਪ੍ਰਮਾਣ ਤੋਂ ਬਿਨਾ ਨਿਆਇ ਸ਼ਾਸਤ੍ ਵਿਚ 15 ਹੋਰ ਪਦਾਰਥ ਮੰਨੇ ਗਏ ਹਨ - ਪ੍ਰਮੇਯ, ਸੰਸਯ, ਪ੍ਰਯੋਜਨ, ਦ੍ਰਿਸ਼ਟਾਂਤ, ਸਿਧਾਂਤ, ਅਵਯਵ, ਤਰਕ, ਨਿਰਣਯ, ਵਾਦ, ਜਾਲਪ, ਬਿਤੰਡਾ, ਹੇਤ੍ਵਾਭਾਸ, ਛਲ, ਜਾਤਿ ਤੇ ਨਿਗ੍ਰਹ ਸਥਾਨ। ਇਹਨਾਂ ਪਦਾਰਥਾਂ ਦੇ ਗਿਆਨ ਤੋਂ ਆਤਮਾ ਦਾ ਗਿਆਨ ਹੋ ਜਾਂਦਾ ਹੈ। ਆਤਮ ਗਿਆਨ ਪ੍ਰਾਪਤ ਕਰਨ ਵਾਲਾ ਰਾਗ ਦ੍ਵੈਖ ਤੋਂ ਮੁਕਤ ਹੋ ਜਾਵੇਗਾ। ਉਸ ਦਾ ਆਵਾਗਮਨ ਦਾ ਚੱਕਰ ਖਤਮ ਹੋ ਜਾਵੇਗਾ ਜੋ ਸਭ ਦੁਖਾਂ ਦਾ ਮੂਲ ਹੈ। ਇਸ ਦੀ ਨਵਿਰਤੀ ਹੀ ਅਸਲੀ ਮੁਕਤੀ ਹੈ। ਨਿਆਇ ਸ਼ਾਸਤ੍ ਦੇ ਅਧਿਐਨ ਤੋ ਸਤਿ ਅਸਤਿ ਦਾ ਨਿਰਣਯ ਕਰਨ ਦਾ ਗਿਆਨ ਪ੍ਰਾਪਤ ਹੋ ਸਕਦਾ ਹੈ।

(2) ਵੈਸ਼ੇਸ਼ਿਕ ਸ਼ਾਸਤ੍ : ਇਸ ਦਾ ਕਰਤਾ ਕਣਾਦ ( ਦੇਖੋ) ਹੈ। ਇਸ ਸ਼ਾਸਤ੍ ਵਿਚ ਵਿਸ਼ੇਸ਼ ਵਸਤੂਆਂ ਨੂੰ ਸਤਿ ਮੰਨਿਆ ਗਿਆ ਹੈ ਕਿਸੇ ਇਕ ਨੂੰ ਨਹੀਂ, ਇਸ ਲਈ ਇਹ ਵੈਸ਼ੇਸ਼ਕ ਸ਼ਾਸਤ੍ ਹੈ। ਇਹ ਅਨੇਕਵਾਦੀ ਹੈ। ਪਦਾਰਥ ਉਹ ਵਸਤੂ ਹੈ ਜੋ ਜਾਣੀ ਜਾ ਸਕੇ ਭਾਵ ਜਿਸ ਦਾ ਕੋਈ ਅਰਥ ਤੇ ਪਦ ਭਾਵ ਨਾਂ ਹੋਵੇ। ਇਹ ਦੋ ਪ੍ਰਕਾਰ ਦੇ ਹਨ - ਹਸਤ ਤੇ ਨੇਸਤ। ਪਦਾਰਥ ਛੇ ਪ੍ਰਕਾਰ ਦੇ ਹਨ - ਦ੍ਰਵ, ਗੁਣ, ਕਰਮ ਜਾਤਿ,

ਜਾਂ ਸਮਾਨ, ਵਿਸ਼ੇਸ਼ ਤੇ ਸਮਵਾਯ। ਦ੍ਰਵ ਉਹ ਵਸਤੂ ਹੈ ਜਿਸ ਵਿਚ ਗੁਣ ਹੋਣ । ਇਹ ਨੌਂ ਪ੍ਰਕਾਰ ਦੇ ਹਨ - ਮਿੱਟੀ, ਪਾਣੀ, ਅੱਗ, ਹਵਾ, ਆਕਾਸ਼, ਕਾਲ, ਦਿਸ਼ਾ, ਆਤਮਾ, ਤੇ ਮਨ। ਵੈਸ਼ੇਸ਼ਕ ਸ਼ਾਸਤ੍ਰ ਵਿਚ ਸ਼ਬਦ ਭੇਦ ਕਰਕੇ ਗੁਣਾ ਦੀ ਸੰਖਿਆ 24 ਦੱਸੀ ਗਈ ਹੈ ਰੂਪ, ਰਸ, ਗੰਧ, ਸਪਰਸ਼, ਸੰਖਿਆ, ਪ੍ਰਮਾਣ, ਪ੍ਰਿਥਕਤ੍ਵ, ਸੰਜੋਗ, ਵਿਭਾਗ, ਪ੍ਰਤਵ, ਅਪ੍ਰਤਵ, ਬ੍ਰਧੀ, ਸੁਖ, ਦੁੱਖ, ਇਛਾ, ਦ੍ਵੈਖ, ਪ੍ਰਯਤਨ, ਗੁਰੁਤ੍ਵ, ਦ੍ਰਵਤ੍ਵ, ਸਨੇਹ, ਧਰਮ, ਅਧਰਮ, ਸ਼ਬਦ ਤੇ ਸੰਸਕਾਰ। ਇਸੇ ਤਰ੍ਹਾਂ ਪੰਜ ਕਰਮ ਮੰਨੇ ਗਏ ਹਨ : ਉਛਲਨਾ, ਸੁਟਣਾ, ਸਮੇਟਣਾ, ਪਸਾਰਨਾ ਤੇ ਜਾਣਾ। ਜਾਤਿ ਜਾਂ ਸਮਾਨ ਵਸਤਾਂ ਵਿਚ ਸਾਂਝ ਗੁਣ ਹੈ। ਵਿਸ਼ੇਸ਼ ਵਸਤਾਂ ਭਿੰਨ ਭਿੰਨ ਹੋਣ ਦਾ ਕਾਰਨ ਵਿਸ਼ੇਸ਼ਤਾ ਹੈ। ਇਕ ਨਿੱਤ ਪਦਾਰਥ ਹੈ ਭਾਵ ਭਿੰਨ ਭਿੰਨ ਵਸਤਾਂ ਸਤਿ ਹਨ। ਸੰਬੰਧਿਤ ਵਸਤੂਆਂ ਦੇ ਦਰਮਿਆਨ ਸੰਬੰਧ ਨੂੰ ਸੰਮਵਾਯ ਆਖਦੇ ਹਨ। ਅਭਾਵ ਜਾਂ ਅਣਹੋਂਦ ਨੂੰ ਵੀ ਇਕ ਪਦਾਰਥ ਸਵੀਕਾਰ ਕਰਨਾ ਇਸ ਸ਼ਾਸਤ੍ਰ ਦੀ ਖ਼ਾਸ ਗੱਲ ਹੈ। ਇਸ ਲਈ ਵਿਸ਼ੇਸ਼ ਵਸਤਾਂ ਦੀ ਵਿਸ਼ੇਸ਼ਤਾ ਸਦੀਵੀ ਕਾਇਮ ਤੇ ਸਤਿ ਹੈ।

(3) ਸਾਂਖ ਸ਼ਾਸਤ੍ਰ : ਕਪਿਲ ਮੁਨੀ ਨੇ ਇਸ ਸ੍ਰਿਸ਼ਟੀ ਸੰਬੰਧੀ ਆਪਣਾ ਮਤ ਪ੍ਰਸਤੁਤ ਕੀਤਾ ਹੈ ਕਿ ਇਹ ਪੁਰਸ਼ ਤੇ ਪ੍ਰਕਿਰਤੀ ਕਾਰਨ ਹੋਂਦ ਵਿਚ ਆਈ ਹੈ। ਇਹ ਦੋਨੋਂ ਅਨਾਦੀ ਰੂਪ ਵਿਚ ਕਾਰਜ ਵਿਦਮਾਨ ਹੈ। ਕਾਰਜ ਕਾਰਨ ਤੋਂ ਭਿੰਨ ਹੋ ਨਹੀਂ ਸਕਦਾ। ਪੁਰਖ ਤੇ ਪ੍ਰਕਿਰਤੀ ਦੋ ਮੁੱਢਲੇ ਤੱਤ ਹਨ। ਪੁਰਖ ਚੇਤਨ ਤੇ ਪ੍ਰਕਿਰਤੀ ਜੜ੍ਹ ਹੈ। ਇਹਨਾਂ ਦੇ ਮੇਲ ਤੋਂ ਪ੍ਰਕਿਰਤੀ ਵਿਚ ਹਰਕਤ ਸ਼ੁਰੂ ਹੁੰਦੀ ਹੈ। ਪ੍ਰਕਿਰਤੀ ਦੇ ਤਿੰਨ ਸੁਭਾਵਿਕ ਗੁਣ ਹਨ- ਰਾਜਸ, ਤਾਮਸ ਤੇ ਸਾਤ੍ਵਕ ਜਿਹੜੇ ਇਕ ਦੂਜੇ ਦੇ ਵਿਰੋਧੀ ਵੀ ਹਨ ਅਤੇ ਮਿਲ ਕੇ ਕੰਮ ਵੀ ਕਰਦੇ ਹਨ। ਇਹਨਾ ਦੁਆਰਾ ਰਚਨਾ ਹੁੰਦੀ ਹੈ। ਪਹਿਲੀ ਚੀਜ਼ ਮਹਤ ਅਤੇ ਦੂਜੀ ਬੁਧੀ ਹੋਂਦ ਵਿਚ ਆਉਂਦੀ ਹੈ। ਤੀਜਾ ਤੱਤ ਜੋ ਹੋਂਦ ਵਿਚ ਆਉਂਦਾ ਹੈ ਉਹ ਅਹੰਕਾਰ ਹੈ। ਇਸ ਅਹੰਕਾਰ ਕਰਕੇ ਸਾਰੇ ਭਿੰਨ ਭੇਦ ਤੇ ਵਿਸ਼ੇਸ਼ ਵਸਤਾਂ ਹੋਂਦ ਵਿਚ ਆਉਂਦੀਆ ਹਨ। ਅਹੰਕਾਰ ਦੇ ਅਸਰ ਕਾਰਨ ਮਨ ਤੇ ਪੰਜ ਗਿਆਨ ਤੇ ਪੰਜ ਕਰਮ ਇੰਦਰੇ ਹੋਂਦ ਵਿਚ ਆਉਦੇ ਹਨ। ਸਾਖ ਸ਼ਾਸਤ੍ਰ ਵਿਚ 25 ਤੱਤ ਮੰਨੇ ਗਏ ਹਨ- ਪੁਰਖ, ਪ੍ਰਕਿਰਤੀ, ਮਹਤ ਜਾਂ ਬੁੱਧੀ, ਅਹੰਕਾਰ, ਪੰਜ ਤਨ ਮਾਤ੍ਰ , ਮਨ, ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ ਤੇ ਪੰਜ ਤੱਤ । ਗਿਆਨ ਦੇ ਤਿੰਨ ਅੰਗ ਮੰਨੇ ਗਏ ਹਨ - ਗਿਆਤਾ (ਪ੍ਰਾਮਾਤ੍ਰ ਪੁਰਖ) ਬਿਰਤੀ ਪ੍ਰਮਾਣ ਹੈ ਅਤੇ ਪ੍ਰਮਾ ਵਸਤੂਆਂ ਦੇ ਗਿਆਨ ਦਾ ਝਲਕਾਰ ਹੈ। ਗਿਆਨ ਦੇ ਸਾਧਨ ਹਨ-ਪ੍ਰਮਾਣ, ਵਿਪਰਜ, ਵਿਕਲਪ, ਨਿੰਦਰਾ ਅਤੇ ਸਿਮ੍ਰਿਤੀ। ਪ੍ਰਮਾਣ ਤਿੰਨ ਮੰਨੇ ਗਏ ਹਨ-ਪਰਤੱਖ, ਅਨੁਮਾਨ ਅਤੇ ਸ਼ਾਸਤ੍ਰਵਾਕ। ਸਾਂਖ ਅਨੁਸਾਰ ਪੁਰਖ ਤੇ ਪ੍ਰਕਿਰਤੀ ਦੋ ਹੀ ਸਤਿ ਅਤੇ ਅਨਾਦੀ ਤੱਤ ਹਨ। ਬਾਕੀ ਸਭ ਪਸਾਰਾ ਹੈ। ਇਹ ਪਸਾਰਾ ਗੁਣਾ ਦੇ ਪ੍ਰਭਾਵ ਅਧੀਨ ਉਦਕਰਖਦਾ ਤੇ ਆਕਰਖਦਾ ਰਹਿੰਦਾ ਹੈ।

(4) ਯੋਗਸ਼ਾਸਤ੍ਰ : ਪਤੰਜਲੀ ਨੇ ਯੋਗਸ਼ਾਸਤ੍ਰ ਲਿਖਿਆ ਜਿਸ ਵਿਚ ਉਸ ਨੇ

ਚਿਤ ਬਿਰਤੀਆਂ ਦੇ ਨਿਰੋਧ ਨੂੰ ਯੋਗ ਆਖਿਆ। ਯੋਗ ਦਾ ਅਰਥ ਹੈ ਜੁੜਨਾ/ ਜੋੜਨਾ। ਸੁਖਾਂ, ਰਸਾਂ, ਕਸਾਂ ਵਿਚ ਫਸੇ ਮਨ ਨੂੰ ਧੇਯ ਵਿਚ ਇਕਗਰ ਕਰਕੇ ਟਿਕਾ ਲੈਣਾ ਹੀ ਯੋਗ ਹੈ। ਯੋਗ ਦੋ ਪ੍ਰਕਾਰ ਦਾ ਹੈ ਗਿਆਨ ਯੋਗ ਤੇ ਕ੍ਰਿਆ ਜਾਂ ਕਰਮ ਯੋਗ। ਅੰਤਹਿਕਰਣ ਨੂੰ ਚਿੱਤ ਆਖਦੇ ਹਨ। ਚਿੱਤ ਦੀਆ ਪੰਜ ਅਵਸਥਾਵਾਂ ਹਨ ਛਿਪਤ, ਗੂੜ੍ਹ, ਵਿਛਿਪਤ, ਇਕਾਗਰ, ਤੇ ਨਿਰੁਧ। ਇਕ ਚਿਤ ਹੋਣ ਨੂੰ ਚਿਤਿਬ੍ਰਿਤਿ ਆਖਦੇ ਹਨ ਜੋ ਪੰਜ ਪ੍ਰਕਾਰ ਦੀ ਹੈ - ਪ੍ਰਮਾਣ, ਵਿਪਰਜ, ਵਿਕਲਪ, ਨਿੰਦ੍ਰਾ ਤੇ ਸਿਮ੍ਰਿਤੀ। ਚਿਤ ਦੀ ਇਕਾਗਰਤਾ ਵੈਰਾਗ ਤੇ ਅਭਿਆਸ ਨਾਲ ਪ੍ਰਾਪਤ ਹੁੰਦੀ ਹੈ। ਕ੍ਰਿਆ ਯੋਗ ਨਾਲ ਦੁਖਾਂ, ਕਲੇਸ਼ਾਂ ਦਾ ਨਾਸ ਹੁੰਦਾ ਹੈ। ਯੋਗ ਦੇ ਅੱਠ ਅੰਗ ਹਨ- ਯਮ, ਨਿਯਮ, ਆਸਣ, ਪ੍ਰਾਣਾਯਾਮ ਪ੍ਰਤਯਾਂਹਾਰ, ਧਿਆਨ, ਧਾਰਣਾ, ਤੇ ਸਮਾਧੀ। ਯੋਗ ਦਾ ਲਕਸ਼ ਪੂਰਨ ਗਿਆਨ, ਕੈਵਲਯ ਜਾਂ ਮੁਕਤੀ ਹੈ। ਇਸ ਨੂੰ ਸਾਧਨਾ ਕਰਕੇ ਪ੍ਰਾਪਤ ਕੀਤਾ ਜਾ ਸਕਦਾ ਹੈ।

(5) ਪੂਰਵ ਮੀਮਾਂਸਾ ਤੇ ਉਤਰ ਮੀਮਾਂਸਾ : ਦੋ ਮੀਮਾਂਸਾ ਹਨ। ਜੈਮਨੀ ਦੇ ਮੀਮਾਂਸਾ ਨੂੰ ਪੂਰਵ ਮੀਮਾਂਸਾ ਤੇ ਬਦਰਾਇਣ ਦੇ ਮੀਮਾਂਸ਼ਾ ਨੂੰ ਉਤਰ ਮੀਮਾਂਸਾ ਆਖਦੇ ਹਨ। ਪੂਰਵ ਮੀਮਾਂਸਾਂ ਵਿਚ ਵੈਦਿਕ ਰੀਤਾਂ ਤੇ ਕਰਮਕਾਂਡਾ ਨੂੰ ਵਿਸਤਾਰ ਸਹਿਤ ਸਮਝਾਇਆ ਗਿਆ ਹੈ ਤੇ ਉਤਰ ਮੀਮਾਂਸਾਂ ਵਿਚ ਉਪਨਿਸ਼ਦਾ ਦੇ ਸਾਰ ਜਾਂ ਗਿਆਨ ਦੇ ਮਾਰਗ ਦੀ ਸੋਝੀ ਕਰਵਾਈ ਗਈ ਹੈ। ਮੀਮਾਂਸਾਂ ਨੂੰ ਵੇਦਾਂ ਦੀ ਕੁੰਜੀ ਆਖਿਆ ਗਿਆ ਹੈ। ਇਹ ਵੇਦ ਦਰਸ਼ਨ ਜਾਂ ਧਰਮ ਦਰਸ਼ਨ ਹੈ।

(6) ਅਦ੍ਵੈਤ ਵੇਦਾਂਤ : ਇਸ ਸ਼ਾਸਤ੍ਰ ਦਾ ਕਰਤਾ ਸ਼ੰਕਰਾਚਾਰੀਆ ਨੂੰ ਮੰਨਿਆ ਗਿਆ ਹੈ। ਉਹਨਾਂ ਅਨੁਸਾਰ ਬ੍ਰਹਮ ਸਤਿ ਹੈ ਤੇ ਬਾਕੀ ਸਭ ਅਸਤਿ। ਮਿਥਿਆ ਹੈ। ਬ੍ਰਹਮ ਗਿਆਨ ਪ੍ਰਾਪਤ ਹੋਣ ਤੇ ਮੁਕਤੀ ਮਿਲਦੀ ਹੈ। ਬ੍ਰਹਮ ਸਤਿ ਚਿਤ ਆਨੰਦ ਹੈ। ਗਿਆਨ ਸਰੂਪ ਚੇਤਨ ਆਤਮਾ ਹੈ। ਸਾਰੀਆ ਆਤਮਾਵਾਂ ਇਕ ਹਨ ਪਰ ਉਪਾਧੀ ਭੇਦ ਕਰਕੇ ਭਿੰਨ ਭਿੰਨ ਜਾਪਦੀਆਂ ਹਨ ਪਰ ਹਨ ਇਕ ਹੀ ਬ੍ਰਹਮ ਦਾ ਪ੍ਰਤਿਬਿੰਬ ਭਾਵ ਸਭ ਬ੍ਰਹਮ ਹੀ ਬ੍ਰਹਮ ਹੈ। ਰਜੋ, ਤਮੋਂ ਤੇ ਸਤੋ ਗੁਣਾ ਦੇ ਪ੍ਰਭਾਵ ਅਧੀਨ ਸਤਿ ਅਸਤਿ ਦਾ ਨਿਰਣਾ ਨਾ ਕਰ ਸਕਣ ਨੂੰ ਅਗਿਆਨ ਆਖਦੇ ਹਨ। ਜਗਤ ਦਾ ਕਾਰਣ ਹੋਣ ਕਰਕੇ ਇਸੇ ਦਾ ਨਾਂ ਪ੍ਰਕਿਰਤੀ ਹੈ। ਅਗਿਆਨ ਦੀਆਂ ਦੋ ਸ਼ਕਤੀਆਂ ਹਨ ਅਵਰਣ ਅਤੇ ਵਿਛੇਪ। ਅਵਸਥਾ ਭੇਦ ਕਰਕੇ ਅਗਿਆਨ ਦੀਆਂ ਦੋ ਸਥਿਤੀਆਂ ਹਨ- ਮਾਇਆ ਅਤੇ ਅਵਿਦਿਆ। ਪ੍ਰਮਾਣ ਤਿੰਨ ਪ੍ਰਕਾਰ ਦੇ ਹਨ - ਪਰਤੱਖ, ਅਨੁਮਾਨ ਤੇ ਆਗਮ। ਇਹ ਪ੍ਰਮਾਣ ਦ੍ਰਿਸ਼ਟ ਸੰਸਾਰ ਦਾ ਗਿਆਨ ਦਿੰਦੇ ਹਨ, ਸਤਿ ਵਸਤੂ ਦਾ ਨਹੀਂ। ਸਤਿ ਵਸਤੂ ਦਾ ਗਿਆਨ ਬ੍ਰਹਮ ਅਨੁਭਵ ਨਾਲ ਹੀ ਸੰਭਵ ਹੈ। ਸੱਚਾ ਗਿਆਨ ਵਿਰੋਧ ਰਹਿਤ ਹੈ। ਇੰਦਰਿਆਵੀ ਗਿਆਨ ਵਿਚ ਗਿਆਤ, ਗਿਆਨ ਅਤੇ ਗੇਯ ਦਾ ਭੇਦ ਕਾਇਮ ਰਹਿੰਦਾ ਹੈ। ਇਸ ਲਈ ਉਹ ਗਿਆਨ ਸਤਿ ਨਹੀਂ ਹੈ। ਇਸ ਦਾ ਕਾਰਨ ਅਵਿਦਿਆ ਹੈ। ਬ੍ਰਹਮ ਗਿਆਨ ਅਨੁਭਵ ਵਿਚ ਇਹਨਾਂ ਤਿੰਨਾਂ ਦੀ ਅਭੇਦਤਾ ਹੈ।

ਇਸ ਲਈ ਉਹ ਸਤਿ ਹੈ। ਜਿਸ ਪੁਰਸ਼ ਨੂੰ ਸਤਿ ਵਸਤੂ ਦਾ ਗਿਆਨ ਹੋ ਜਾਵੇ ਉਹ ਮੁਕਤ ਹੋ ਜਾਂਦਾ ਹੈ। ਜੀਵਨ ਮੁਕਤ ਨੂੰ ਸਾਖਿਆਕਾਰ ਆਪਣੀ ਬ੍ਰਹਮ ਨਾਲ ਅਭੇਦਤਾ ਮਹਿਸੂਸ ਹੁੰਦੀ ਹੈ। ਜੀਵਨ ਮੁਕਤ ਪ੍ਰਾਰਬਧ ਕਰਮ ਭੋਗਣ ਲਈ ਸਰੀਰ ਧਾਰਨ ਕਰਦਾ ਰਹਿੰਦਾ ਹੈ ਕਿਉਂਕਿ ਪ੍ਰਾਰਬਧ ਕਰਮ ਹਰ ਹਾਲਤ ਵਿਚ ਭੋਗਣੇ ਪੈਂਦੇ ਹਨ।

ਖੰਡ : ਇਸ ਸ਼ਬਦ ਦਾ ਅਰਥ ਹੈ ਹਿੱਸਾ, ਭਾਗ। ਪੌਰਾਣਿਕ ਸਾਹਿਤ ਵਿਚ ਧਰਤੀ ਨੂੰ ਨੌਂ ਖੰਡਾ ਵਿਚ ਵੰਡਿਆ ਹੈ - ਭਾਰਤ, ਇਲਾਬ੍ਰਤ, ਕਿੰਪੁਰੁਸ਼, ਕੇਤੁਮਾਲ, ਹਰਿ, ਹਿਰਣਯ, ਰਮਯ ਤੇ ਕੁਸ਼। ਇਹ ਵੰਡ ਪ੍ਰਾਚੀਨ ਕਾਲ ਦੇ ਸਿਆਣਿਆ ਅਨੁਸਾਰ ਹੈ।

ਖਡੂਰ : ਇਹ ਪੰਜਾਬ ਦਾ ਇਕ ਪ੍ਰਸਿਧ ਨਗਰ ਹੈ ਜਿਥੇ ਸ੍ਰੀ ਗੁਰੂ ਅੰਗਦ ਦੇਵ ਜੀ ਨਿਵਾਸ ਕਰਦੇ ਸਨ ਤੇ ਇਥੋਂ ਭਾਈ ਲਹਿਣਾ ਦੇ ਰੂਪ ਵਿਚ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕਰਨ ਲਈ ਕਰਤਾਰਪੁਰ ਜਾਇਆ ਕਰਦੇ ਸਨ। ਇਹ ਨਗਰ ਤਰਨਤਾਰਨ ਤੋਂ 16 ਕਿਲੋਂ ਮੀਟਰ ਦੂਰ ਹੈ। ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਂਣ ਮਗਰੋਂ ਆਪ ਜੀ ਨੇ ਇਥੇ ਨਿਵਾਸ ਰਖਿਆ ਸੀ। ਇਥੇ ਉਹਨਾ ਦਾ ਦੇਹੁਰਾ ਤੇ ਹੋਰ ਕਈ ਧਾਰਮਿਕ ਸਥਾਨ ਹਨ।

ਖਨਵਾਦੇ : ਇਸ ਸ਼ਬਦ ਦਾ ਅਰਥ ਹੈ ਖੰਡਨਵਾਦ। ਸ਼ਾਸਤ੍ਰਾਰਥ ਦੀ ਪਰੰਪਰਾ ਬੜੀ ਪੁਰਾਣੀ ਹੈ। ਵਿਦਵਾਨ ਖਟ ਸ਼ਾਸਤ੍ਰ (ਦੇਖੋ) ਤੇ ਚੌਦਾਂ ਪ੍ਰਕਾਰ ਦੀ ਵਿਦਿਆ ਬਾਰੇ ਖੰਡਨ ਮੰਡਨ ਵਿਧੀ ਨਾਲ ਵਿਚਾਰ ਵਟਾਂਦਰਾ ਕਰਕੇ ਆਪਣੀ ਵਿਦਿਆ ਜਾਂ ਗਿਆਨ ਦਾ ਡੰਕਾ ਵਜਾ ਕੇ ਮਹਾਨ ਅਖਵਾਉਂਦੇ ਸਨ। ਆਪਣੇ ਪੱਖ ਦੀ ਪੁਸ਼ਟੀ ਤੇ ਵਿਰੋਧੀ ਦੇ ਪੱਖ ਨੂੰ ਨਕਾਰਨਾਂ ਹੀ ਇਸ ਦਾ ਮੂਲ ਨਿਸ਼ਾਨਾ ਹੁੰਦਾ ਸੀ।

ਖਾਣੀ : ਵਿਦਵਾਨਾਂ ਨੇ ਜੀਵਾਂ ਦੀ ਉਤਪਤੀ ਦੀਆਂ ਚਾਰ ਖਾਣੀਆ ਮੰਨੀਆ ਹਨ (1) ਅੰਡਜ : ਆਂਡੇ ਤੋਂ ਪੈਦਾ ਹੋਣ ਵਾਲੇ ਜੀਵ ਜਿਵੇ ਮੁਰਗੇ, ਸੱਪ , ਪੰਛੀ ਆਦਿ (2) ਜੇਰਜ : ਜੇਰ ਵਿਚੋ ਪੈਦਾ ਹੋਣ ਵਾਲੇ ਜੀਵ ਜਿਵੇ ਕੱਟੇ ਵੱਛੇ ਆਦਿ। (3) ਸਤੇਜ : ਪਸੀਨੇ ਚੋਂ ਪੈਦਾ ਹੋਣ ਵਾਲੇ ਜੀਵ ਜਿਵੇਂ ਜੂਆਂ , ਚਮਜੂਆਂ ਆਦਿ (4) ਉਤਭੁਜ : ਆਪਣੇ ਆਪ ਪੈਦਾ ਹੋਣ ਵਾਲੇ ਜੀਵ ਵੇਲ, ਬੂਟੇ, ਦਰਖਤ, ਘਾਹ ਆਦਿ।

ਖਾਨੂ : ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੇ ਸਤਿਗੁਰੂ ਪਾਸੋਂ ਭਗਤੀ ਦੀ ਮਹਿਮਾ ਸੁਣੀ ਤੇ ਮੁੜ ਸਾਰਾ ਜੀਵਨ ਭਗਤੀ ਵਿਚ ਲੀਨ ਰਹਿ ਕੇ ਦੁਨਿਆਵੀ ਕਾਰ ਵਿਹਾਰ ਕਰਦਾ ਰਿਹਾ।

ਖੀਰ : ਦੁਧ, ਕਿਸੇ ਬਿਰਛ ਦਾ ਦੁਧ ਵਰਗਾ ਰਸ। ਹਿੰਦੂ ਮਿਥਿਹਾਸ ਵਿਚ ਖੀਰ ਸਾਗਰ ਦਾ ਜ਼ਿਕਰ ਹੈ ਜਿਥੇ ਸ਼ੇਸ਼ਨਾਗ ਦੇ ਫਣ ਉਪਰ ਨਾਰਾਇਣ ਭਾਵ ਵਿਸ਼ਨੂੰ ਆਰਾਮ ਕਰਦੇ ਹਨ। ਇਸ ਨੂੰ ਬੈਕੁੰਠ ਵੀ ਮੰਨਿਆ ਜਾਂਦਾ ਹੈ। ਇਸ ਖੀਰ ਸਾਗਰ ਦੇ ਮੰਥਨ ਕਰਦਿਆ 14 ਰਤਨ ਨਿਕਲੇ ਸਨ।

ਖੇਡਾ : ਇਹ ਗੁਰੂ ਨਾਨਕ ਦੇਵ ਜੀ ਦਾ ਸ਼ਰਧਾਲੂ ਸਿਖ ਸੀ। ਜਿਸ ਨੇ ਉਹਨਾਂ ਪਾਸ ਚਰਨ ਕੰਵਲਾ ਦੀ ਪ੍ਰੀਤ ਲਈ ਅਰਦਾਸ ਕੀਤੀ। ਸਤਿਗੁਰੂ ਨੇ ਇਸ ਨੂੰ ਗੁਰਸ਼ਬਦ ਨਾਲ ਜੁੜਨ ਲਈ ਉਪਦੇਸ਼ ਦਿਤਾ ਕਿਉਂਕਿ ਸ਼ਬਦ ਅਨਿਤ ਹੈ ਤੇ ਇਹ ਸਰੀਰ ਤਾਂ ਬਿਨਸਨਹਾਰ ਹੈ।

ਖੂਹਣਿ : ਪੂਰੀ ਚਤੁਰੰਗੀ ਸੈਨਾ ਜਿਸ ਵਿਚ 109350 ਪੈਦਲ ਸਿਪਾਹੀ ਪਿਆਦੇ , 65610 ਘੋੜੇ, 21870 ਰਥ, 21870 ਹਾਥੀ ਹੁੰਦੇ ਸਨ। ਇਸ ਨੂੰ ਭਾਰਤੀ ਸੈਨਾ ਦਾ ਸਭ ਤੋਂ ਵੱਡਾ ਦਲ ਮੰਨਿਆ ਜਾਂਦਾ ਸੀ। ਮਹਾਭਾਰਤ ਦੇ ਯੱਧ ਵਿਚ ਕੁਰੁਕਸ਼ੇਤਰ ਵਿਖੇ 18 ਖੂਹਣੀਆ ਸੈਨਾ ਬਲ ਆਪਸ ਵਿਚ ਭਿੜਿਆ ਸੀ।

ਖੇਚਰ : ਇਸ ਸ਼ਬਦ ਦਾ ਅਰਥ ਹੈ ਆਕਾਸ਼ ਵਿਚ ਚਲਣ ਵਾਲਾ - ਸੂਰਜ, ਚੰਦ, ਤਾਰੇ ਨਛਤਰ, ਗ੍ਰਿਹਿ, ਪੰਛੀ, ਬੱਦਲ, ਆਦਿ ਇਸੇ ਕੋਟੀ ਵਿਚ ਆਉਂਦੇ ਹਨ।

ਖੇਤਰਪਾਲ : ਪੰਜਾਬੀ ਲੋਕ ਸਭਿਆਚਾਰ ਅਨੁਸਾਰ ਇਹ ਇਕ ਸਥਾਨਕ ਭੂਮੀ ਦੇਵਤਾ ਹੈ ਜੋ ਖੇਤਾਂ ਦੀ ਰਖਿਆ ਕਰਦਾ ਹੈ। ਕਈ ਇਲਾਕਿਆਂ ਵਿਚ ਖੇਤ ਵਿਚ ਬੀਜਾਈ ਕਰਨ ਤੋਂ ਪਹਿਲਾਂ ਇਸ ਦੀ ਪੂਜਾ ਦਾ ਵਿਧਾਨ ਹੈ। ਕਟਾਈ ਵੇਲੇ ਇਸ ਦੇ ਹਿੱਸੇ ਦੀ ਫਸਲ ਛੱਡੀ ਜਾਂਦੀ ਹੈ। ਭੂਮੀ ਦੇਵਤਾ ਤੋਂ ਇਲਾਵਾ ਇਹ ਭੈਰਵ ਦਾ ਇਕ ਭੇਦ ਵੀ ਹੈ ਜੋ ਕਾਲੀ ਦੇਵੀ ਦੀ ਪੱਛਮੀ ਦਿਸ਼ਾ ਵਲ ਸਥਿਤ ਦਵਾਰਪਾਲ ਹੈ। ਇਸ ਦੀ ਪ੍ਰਸੰਨਤਾ ਲਈ ਬੈਲ ਜਾਂ ਕਿਸੇ ਹੋਰ ਪਸ਼ੂ ਦੀ ਬਲੀ ਦੇਣ ਦਾ ਰਿਵਾਜ਼ ਹੈ। ਬਦਰੂਹਾਂ ਤੋਂ ਲੋਕਾਂ ਦੀ ਰਖਿਆ ਕਰਨ ਵਾਲਾ ਇਹ ਖੇਤਰਪਾਲ ਹੀ ਹੈ।

## ਗ

ਗਇਆ : ਇਹ ਹਿੰਦੂਆ ਦੇ ਪਿਤਰਾਂ ਦੇ ਪਿੰਡ ਦਾਨ ਕਰਨ ਲਈ ਇਕ ਤੀਰਥ ਸਥਾਨ ਹੈ ਜੋ ਬਿਹਾਰ ਪ੍ਰਾਂਤ ਵਿਚ ਫਲਗੂ ਨਦੀ ਕਿਨਾਰੇ ਸਥਿਤ ਹੈ। ਪੌਰਾਣਿਕ ਸਾਹਿਤ ਵਿਚ ਇਸ ਦੇ ਮਹਤਵ ਬਾਰੇ ਕਈ ਕਥਾਵਾਂ ਹਨ ਜਿਵੇਂ ਗਯਾਸੁਰ ਦੇ ਨਾਂ ਤੇ ਇਹ ਨਗਰ ਵਸਿਆ ਹੈ ਜਿਸ ਨੇ ਤਪ ਸਾਧਨਾ ਕਰਕੇ ਸਿਧੀ ਪ੍ਰਾਪਤ ਕੀਤੀ ਸੀ। ਉਸ ਦੇ

ਦਰਸ਼ਨ ਤੇ ਛੂਹ ਪ੍ਰਾਪਤ ਕਰਨ ਵਾਲੇ ਸਿਧੇ ਸਵਰਗ ਧਾਮ ਜਾਣ ਲਗੇ। ਇਸ ਤੇ ਯਮਰਾਜ ਤੇ ਦੇਵਤੇ ਚਿੰਤਾ ਗ੍ਰਸਤ ਹੋ ਗਏ। ਵਿਸ਼ਨੂੰ ਦੇ ਸਮਝਾਉਣ ਤੇ ਗਯਾਸੁਰ ਨੇ ਪ੍ਰਾਚੀਨ ਗਇਆ ਵਿਚ ਆਪਣੇ ਪ੍ਰਾਣ ਤਿਆਗ ਦਿਤੇ। ਇਸ ਤੋਂ ਪ੍ਰਸੰਨ ਹੋਕੇ ਵਿਸ਼ਨੂੰ ਨੇ ਵਰ ਦਿਤਾ ਕਿ ਇਸ ਨਗਰ ਵਿਚ ਦੇਵਤਿਆਂ ਦਾ ਵਾਸਾ ਹੋਵੇਗਾ ਤੇ ਇਹ ਨਗਰ ਮਹਾਂ ਪਵਿਤਰ ਹੋਵੇਗਾ। ਜੋ ਕੋਈ ਇਸ ਨਗਰ ਵਿਚ ਦਾਹ ਸੰਸਕਾਰ ਕਰੇਗਾ ਜਾਂ ਪਿੰਡ ਦਾਨ ਕਰੇਗਾ ਉਹ ਆਪਣੇ ਪੂਰਵਜਾਂ ਸਹਿਤ ਬ੍ਰਹਮ ਲੋਕ ਜਾਵੇਗਾ। ਇਸ ਲਈ ਲੱਖਾਂ ਹਿੰਦੂ ਮੁਕਤੀ ਪ੍ਰਾਪਤੀ ਤੇ ਪਿਤਰਾਂ ਦੇ ਸ਼ਰਾਧ ਕਰਨ ਲਈ ਇਥੋਂ ਦੇ ਵਿਸ਼ਨੂੰਪਾਦ ਮੰਦਰ ਵਿਚ ਆਉਂਦੇ ਹਨ।

ਗੁਰਮਤਿ ਵਿਚ ਇਸ ਪ੍ਰਕਾਰ ਦੇ ਕਰਮਕਾਂਡ ਲਈ ਕੋਈ ਸਥਾਨ ਨਹੀਂ ਹੈ ਕਿਉਂਕਿ ਮੁਕਤੀ ਸ਼ੁਭ ਕਰਮਾਂ ਕਰਕੇ ਅਤੇ ਨਾਮ ਸਿਮਰਨ ਨਾਲ ਪ੍ਰਾਪਤ ਹੁੰਦੀ ਹੈ।

ਗਇਆ ਤੋਂ ਲਗਭਗ 12 ਕਿਲੋਮੀਟਰ ਦੂਰ ਬੌਧਗਇਆ ਨਾਂ ਦਾ ਸਥਾਂਨ ਹੈ ਜਿਥੇ ਪਿੱਪਲ ਦੇ ਦਰਖਤ ਹੇਠਾ ਮਹਾਤਮਾਂ ਬੁੱਧ ਨੂੰ ਨਿਰਬਾਣਪਦ ਦੀ ਪ੍ਰਾਪਤੀ ਹੋਈ ਸੀ। ਇਹ ਬੋਧੀਆ ਲਈ ਅਤਿ ਪਵਿਤਰ ਸਥਾਨ ਹੈ।

**ਗੰਗ** : ਦੇਖੋ ਗੰਗਾ

**ਗੰਗਾ** : (1) ਇਹ ਹਿੰਦੂ ਧਰਮ ਵਾਲਿਆਂ ਦੀ ਪਵਿੱਤਰ ਨਦੀ ਹੈ ਜਿਸ ਨੂੰ ਗੰਗਾ ਮਈਆ ਵੀ ਆਖਿਆ ਜਾਂਦਾ ਹੈ। ਇਸ ਦੇ ਕਿਨਾਰੇ ਹਰਿਦੁਆਰ, ਪ੍ਰਯਾਗ, ਬਨਾਰਸ, ਪਟਨਾ ਆਦਿ ਮਹੱਤਵਪੂਰਨ ਤੀਰਥ ਸਥਾਨ ਸਥਿਤ ਹਨ। ਹਿੰਦੂਆਂ ਦਾ ਵਿਸ਼ਵਾਸ ਹੈ ਕਿ ਇਸ ਨਦੀ ਵਿਚ ਇਸ਼ਨਾਨ ਕਰਨ ਵਾਲਿਆਂ ਦੇ ਪਾਪ, ਰੋਗ-ਸੋਗ ਸਭ ਖਤਮ ਹੋ ਜਾਂਦੇ ਹਨ ਅਤੇ ਇਸ ਨਦੀ ਕਿਨਾਰੇ ਜਿਹਨਾਂ ਦਾ ਸਸਕਾਰ ਕੀਤਾ ਜਾਂਦਾ ਹੈ ਉਹ ਬੈਕੁੰਠ/ਸਵਰਗਧਾਮ ਜਾਂਦੇ ਹਨ। ਉਹਨਾਂ ਦੀ ਮੁਕਤੀ ਹੋ ਜਾਂਦੀ ਹੈ। ਉੱਤਰੀ ਭਾਰਤ ਦੇ ਬਹੁਤੇ ਲੋਕ 'ਫੁਲ' ਗੰਗਾ ਵਿਚ ਪਾਉਂਦੇ ਹਨ ਉਹਨਾਂ ਦਾ ਵਿਸ਼ਵਾਸ ਹੈ ਕਿ ਅਜਿਹਾ ਕਰਨ ਨਾਲ ਉਹਨਾਂ ਦੀ ਮੁਕਤੀ ਹੋ ਜਾਂਦੀ ਹੈ।

ਇਹ ਨਦੀ ਹਿਮਾਲਿਆ ਸਥਿਤ ਗੰਗੋਤਰੀ ਦੇ ਨੇੜੇ ਹਿਮ ਗੁਫਾ ਵਿਚੋਂ ਨਿਕਲਦੀ ਹੈ। ਉਥੇ ਇਸ ਨੂੰ ਭਗੀਰਥੀ ਆਖਦੇ ਹਨ। ਅੱਗੇ ਆ ਕੇ ਇਸ ਦਾ ਨਾਂ ਗੰਗਾ ਹੋ ਜਾਂਦਾ ਹੈ। ਗੰਗਾ ਦੀ ਉਤਪਤੀ ਬਾਰੇ ਕਈ ਪੌਰਾਣਿਕ ਕਥਾਵਾਂ ਹਨ ਜਿਹਨਾਂ ਵਿਚ ਬਹੁਤ ਪ੍ਰਸਿੱਧ ਹੈ ਕਿ ਇਹ ਸ਼ਿਵ ਦੀਆਂ ਜਟਾਂ ਵਿਚ ਪ੍ਰਗਟ ਹੋ ਕੇ ਧਰਤੀ ਉਪਰ ਵਹਿਣ ਲੱਗੀ ਹੈ। ਇਸ ਵਿਚ ਇਸ਼ਨਾਨ ਕਰਨ ਲਈ ਦੂਰ-ਦੁਰਾਡਿਉਂ ਲੋਕ ਆਉਂਦੇ ਰਹਿੰਦੇ ਹਨ।

(2) **ਗੰਗਾ ਸਹਿਗਲ** : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜੋ ਬਹੁਤ ਸੂਰਮਾ ਸੀ ਤੇ ਮੁਗਲਾਂ ਪਾਸ ਨੌਕਰ ਸੀ। ਸਤਿਗੁਰੂ ਦੇ ਹੁਕਮ ਕਰਨ ਤੇ ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਣ ਵਿਚ ਆਇਆ ਤੇ ਕਈ ਯੁੱਧਾਂ ਵਿਚ

ਲੜਿਆ। ਗੁਰੂ ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਗੰਗੂ : (1) ਇਹ ਸਹਿਗਲ ਖੱਤਰੀ ਸੀ ਜੋ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸਨੂੰ ਸਤਿਗੁਰੂ ਨੇ ਬ੍ਰਹਮ ਨੂੰ ਬੇਅੰਤ ਜਾਨਣ ਤੇ ਸਭ ਵਿਚ ਵਿਆਪਕ ਦੇਖਣ ਲਈ ਉਪਦੇਸ਼ ਕਰਦਿਆਂ ਨਾਮ-ਸਿਮਰਨ ਕਰਕੇ ਮੁਕਤੀ ਪ੍ਰਾਪਤ ਕਰਨ ਦਾ ਰਾਹ ਦੱਸਿਆ।

(2) ਇਹ ਡੱਲਾ ਨਿਵਾਸੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿੱਖ ਸੀ ਜਿਸਨੂੰ ਸਤਿਗੁਰੂ ਨੇ ਮੜੀ-ਮਸਾਣਾਂ ਦੀ ਪੂਜੀ ਛੱਡ ਕੇ ਸਾਧ ਸੰਗਤ ਦੀ ਸੇਵਾ ਕਰਨ ਦਾ ਉਪਦੇਸ਼ ਦਿੱਤਾ ਜਿਸ ਨੂੰ ਇਸ ਨੇ ਸਿਰ ਮੱਥੇ ਮੰਨਿਆ।

ਗੰਗੋਦਕ : ਗੰਗਾ ਜਲ ਜਿਸਨੂੰ ਹਿੰਦੂ ਪਵਿੱਤਰ ਮੰਨਦੇ ਹਨ ਅਤੇ ਪ੍ਰਾਣੀ ਦੇ ਅੰਤਿਮ ਸਮੇਂ ਉਸਦੇ ਮੂੰਹ ਵਿਚ ਪਾਉਂਦੇ ਹਨ ਤਾਂ ਕਿ ਉਸ ਦਾ ਕਲਿਆਣ ਹੋ ਸਕੇ। ਕਈ ਧਰਮੀ ਹਿੰਦੂ ਰੋਜ਼ ਇਸ਼ਨਾਨ ਕਰਨ ਸਮੇਂ ਪਾਣੀ ਵਿਚ ਦੋ ਚਾਰ ਬੂੰਦਾਂ ਗੰਗਾ ਜਲ ਪਾ ਲੈਂਦੇ ਹਨ ਕਿਉਂਕਿ ਉਹਨਾਂ ਦਾ ਵਿਸ਼ਵਾਸ ਹੈ ਕਿ ਇਉਂ ਕਰਨ ਨਾਲ ਉਹਨਾਂ ਨੂੰ ਗੰਗਾ-ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ।

ਗਜਣ : ਇਹ ਸ੍ਰੀ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸਿੱਖ ਸੀ ਜਿਸਨੂੰ ਸਤਿਗੁਰੂ ਨੇ ਵਾਹਿਗੁਰੂ ਸ਼ਬਦ ਦੇ ਅਰਥ ਸਮਝਾਏ ਅਤੇ ਦੱਸਿਆ ਜਿਹੜੇ ਗੁਰ ਸਿੱਖ ਇਸ ਸ਼ਬਦ ਦਾ ਜਾਪ ਕਰਨਗੇ, ਉਹਨਾਂ ਨੂੰ ਚਾਰ ਪਦਾਰਥ ਪ੍ਰਾਪਤ ਹੋਣਗੇ। ਗੁਰਸਿੱਖਾਂ ਦੀ ਸੇਵਾ ਕਰੋ।

ਗਜਰਾਜ : ਇਹ ਇਕ ਸ਼੍ਰੋਮਣੀ ਹਾਥੀ ਸੀ ਜੋ ਵਰੁਣ ਤੇ ਰਿਤੂਮਾਨ ਨਾਂ ਦੇ ਬਾਗ ਵਿਚ ਆਪਣੀਆਂ ਹਥਨੀਆਂ ਤੇ ਬੱਚਿਆਂ ਨਾਲ ਰਹਿੰਦਾ ਸੀ। ਪੌਰਾਣਿਕ ਕਥਾ ਅਨੁਸਾਰ ਇਕ ਵਾਰ ਦ੍ਰਾਵੜ ਦੇਸ਼ ਦਾ ਰਾਜਾ ਇੰਦਰਦਯੁਮਨ ਰਾਜ ਭਾਗ ਤਿਆਗ ਕੇ ਜੰਗਲ ਵਿਚ ਤਪ ਸਾਧਨਾ ਕਰਨ ਲਈ ਆ ਗਿਆ। ਉਹ ਇਕ ਵਾਰ ਤਪੱਸਿਆ ਵਿਚ ਲੀਨ ਸੀ ਤਾਂ ਅਗਸਤਮੁਨੀ ਆਪਣੇ ਚੇਲਿਆਂ ਸਮੇਤ ਉਥੇ ਪੁੱਜਾ। ਰਾਜਾ ਸਮਾਧੀ ਵਿਚ ਲੀਨ ਸੀ ਜਿਸ ਕਾਰਨ ਉਹ ਇਸ ਰਿਸ਼ੀ ਦਾ ਮਾਨ ਸਤਿਕਾਰ ਨਾ ਕਰ ਸਕਿਆ। ਰਿਸ਼ੀ ਨੇ ਕ੍ਰੋਧ ਵਿਚ ਆ ਕੇ ਉਸ ਨੂੰ ਸਰਾਪ ਦੇ ਦਿੱਤਾ ਕਿ ਤੂੰ ਸਥੂਲ ਬੁੱਧੀ ਵਾਲਾ ਹਾਥੀ ਬਣ ਜਾਹ ਪਰ ਇਸਨੇ ਹਾਥੀ ਦਾ ਰੂਪ ਧਾਰਨ ਕਰਨ ਉਪ੍ਰੰਤ ਭਗਵਾਨ ਦੀ ਭਗਤੀ ਨਾ ਤਿਆਗੀ। ਇਕ ਦਿਨ ਇਹ ਗਜਰਾਜ ਸਰੋਵਰ ਵਿਚ ਪਾਣੀ ਪੀਣ ਲਈ ਵੜਿਆ ਤਾਂ ਇਕ ਤੇਂਦੂਏ ਨੇ ਇਸ ਨੂੰ ਪਕੜ ਲਿਆ ਤੇ ਲੱਗਾ ਪਾਣੀ ਵਿਚ ਖਿੱਚਣ। ਇਹ ਤੇਂਦੂਆ ਇੰਦਰ ਸਭਾ ਦਾ ਗੰਧਰਵ ਸੀ ਜਿਸ ਦਾ ਨਾਂ ਹੂ ਹੂ ਸੀ ਪਰ ਦੇਵਲ ਰਿਸ਼ੀ ਦੇ ਸਰਾਪ ਕਾਰਨ ਇਸ ਜੂਨ ਵਿਚ ਸੀ। ਗਜਰਾਜ ਨੇ ਬੜਾ ਜ਼ੋਰ ਮਾਰਿਆ ਪਰ ਉਸ ਦੀ ਪੇਸ਼ ਨਾ ਗਈ। ਉਸ ਨੇ ਸੁੰਡ ਵਿਚ ਕੰਵਲ ਫੁੱਲ ਪਕੜ ਕੇ ਅਰਦਾਸ ਕੀਤੀ ਤਾਂ

ਭਗਵਾਨ ਨੇ ਸੁਦਰਸ਼ਨ ਚਕਰ ਨਾਲ ਤੇਂਦੂਏ ਦਾ ਮੂੰਹ ਚੀਰ ਕੇ ਇਸ ਨੂੰ ਮੁਕਤ ਕਰ ਦਿੱਤਾ। ਭਗਵਾਨ ਦੀ ਕਿਰਪਾ ਨਾਲ ਤੇਂਦੂਆ ਵੀ ਮੁੜ ਇੰਦਰ ਲੋਕ ਨੂੰ ਚਲੇ ਗਿਆ।

ਗਜਿੰਦ : ਦੇਖੋ ਗਜਰਾਜ

ਗਣ : ਰੁਦਰ ਦੇ ਸੇਵਕਾਂ ਨੂੰ ਗਣ ਆਖਿਆ ਜਾਂਦਾ ਹੈ। ਕੁਝ ਵਿਦਵਾਨ ਇਹਨਾਂ ਨੂੰ ਉਪ ਦੇਵਤਾ ਜਾਂ ਅਧੀਨ ਦੇਵਤਾ ਵੀ ਆਖਦੇ ਹਨ। ਗਣੇਸ਼ ਇਹਨਾਂ ਦਾ ਸੁਆਮੀ ਹੈ। ਇਹਨਾਂ ਨੂੰ ਸੌ ਵਰਗਾ ਵਿਚ ਵੰਡਿਆ ਜਾਂਦਾ ਹੈ ਅਤੇ ਵਰਗ ਅਨੁਸਾਰ ਇਹਨਾਂ ਦੀ ਗਿਣਤੀ ਇਸ ਪ੍ਰਕਾਰ ਹੈ (1) ਮਰੁਤੀ/ਅਨਿਲ-49, (2) ਆਦਿਤਯ/ਸੂਰਜ 12, (3) ਆਭਾਸਵਰ 64, (4) ਸਾਧਯ 12, (5) ਤੁਸ਼ਿਤ 36, (6) ਮਹਾਰਾਜਿਕ 220, (7) ਰੁਦ੍ਰ11, (8) ਵਸੂ 8, (9) ਵਿਸ਼ਵਦੇਵ 10/ਮਰੁਤਾ ਦੇ ਗਣ ਇੰਦਰ ਤੇ ਰੁਦ੍ਰ ਦੋਨਾਂ ਦੇ ਸੈਨਿਕ ਹਨ।

ਗਣੇਸ : ਇਹ ਹਿੰਦੂਆਂ ਦਾ ਪ੍ਰਸਿੱਧ ਦੇਵਤਾ ਹੈ ਜਿਸਨੂੰ ਗਣਪਤੀ, ਇੱਕ-ਦੰਤ, ਵਿਘਨੇਸ਼ਵਰ, ਪਰਸ਼ੁਪਾਣੀ, ਗਜਾਨਨ, ਲੰਬੋਦਰ ਆਦਿ ਕਈ ਨਾਵਾਂ ਨਾਲ ਜਾਣਿਆ ਜਾਂਦਾ ਹੈ। ਮੰਗਲਮਈ ਕਾਰਜਾਂ ਵਿਚ ਇਸ ਦੀ ਪੂਜਾ ਹੁੰਦੀ ਹੈ। ਇਸ ਦੀ ਉਤਪਤੀ ਬਾਰੇ ਕਥਾ ਹੈ ਕਿ ਇਕ ਪਾਰਵਤੀ ਇਸ਼ਨਾਨ ਕਰਨ ਲਈ ਗਈ ਤੇ ਉਦੋਂ ਹੀ ਆਪਣੇ ਸਰੀਰ ਦੀ ਮੈਲ ਤੋਂ ਬਣਾਏ ਗਣੇਸ਼ ਨੂੰ ਦਰਵਾਜ਼ੇ ਉਪਰ ਚੌਕਸੀ ਲਈ ਬੈਠਾ ਦਿੱਤਾ। ਇਸ ਦੌਰਾਨ ਸ਼ਿਵ ਜੀ ਆ ਗਏ ਤੇ ਭਵਨ ਵਿਚ ਪ੍ਰਵੇਸ਼ ਕਰਨ ਲੱਗੇ ਤਾਂ ਇਸ ਬਾਲਕ ਨੇ ਉਹਨਾਂ ਨੂੰ ਰੋਕਿਆ। ਉਹਨਾਂ ਨੇ ਗੁੱਸੇ ਵਿਚ ਇਸ ਦਾ ਸਿਰ ਲਾਹ ਦਿੱਤਾ। ਜਦੋਂ ਇਸ ਬਾਰੇ ਪਾਰਵਤੀ ਨੂੰ ਪਤਾ ਲੱਗਾ ਤਾਂ ਉਹ ਬਹੁਤ ਦੁਖੀ ਹੋਈ। ਸ਼ਿਵਜੀ ਨੇ ਪਤਨੀ ਦਾ ਦੁੱਖ ਨਿਵਾਰਣ ਲਈ ਹਾਥੀ ਦੇ ਬੱਚੇ ਦਾ ਸਿਰ ਵੱਢ ਕੇ ਇਸ ਦੇ ਧੜ ਨਾਲ ਲਗਾ ਦਿੱਤਾ। ਹਿੰਦੂ ਪਰਿਵਾਰਾਂ ਵਿਚ ਪ੍ਰਾਚੀਨ ਕਾਲ ਤੋਂ ਮੰਗਲ ਕਾਰਜਾਂ ਸਮੇਂ ਗਣੇਸ਼ ਦੀ ਪੂਜਾ ਕੀਤੀ ਜਾਂਦੀ ਹੈ। ਇਸ ਦਾ ਆਕਾਰ ਇਸ ਤਰ੍ਹਾਂ ਦਾ ਹੈ। ਇਹ ਮੋਟਾ ਮਧਰੇ ਕੱਦ ਦਾ ਹੈ ਜਿਸ ਦਾ ਪੇਟ ਲੰਮਾ ਹੈ, ਰੰਗ ਲਾਲ ਜਾਂ ਪੀਲਾ ਹੈ, ਸਿਰ ਹਾਥੀ ਦਾ ਹੈ, ਦੰਦ ਇਕ ਹੈ, ਹੱਥ ਚਾਰ ਹਨ ਜਿਹਨਾਂ ਵਿਚ ਸੰਖ, ਚਕਰ, ਗਦਾ ਤੇ ਕਮਲ ਪਕੜੇ ਹੋਏ ਹਨ। ਇਸ ਦੀ ਸਵਾਰੀ ਚੂਹਾ ਹੈ। ਲੱਡੂ ਇਸ ਦਾ ਮਨ ਪਸੰਦ ਭੋਜਨ ਹੈ। ਇਸ ਦੀਆਂ ਦੋ ਪਤਨੀਆਂ ਹਨ-ਸਿਧੀ ਤੇ ਬੁੱਧੀ। ਮਹਾਂਭਾਰਤ ਦੀ ਲਿਖਾਈ ਦਾ ਕੰਮ ਵੇਦ ਵਿਆਸ ਨੇ ਗਣੇਸ਼ ਪਾਸੋਂ ਕਰਵਾਇਆ ਸੀ। ਇਸ ਦਾ ਹਿੰਦੂਆਂ ਵਿਚ ਬੜਾ ਮਾਣ-ਸਤਿਕਾਰ ਹੈ।

ਗੰਧਰਵ : ਬੈਕੁੰਠ ਲੋਕ ਦੇ ਗਵਈਆਂ ਨੂੰ ਗੰਧਰਵ ਆਖਿਆ ਜਾਂਦਾ ਹੈ। ਇਕ ਪੌਰਾਣਿਕ ਕਥਾ ਅਨੁਸਾਰ ਕਣਵ ਰਿਸ਼ੀ ਨੂੰ ਕਸ਼ਯਪ ਰਿਸ਼ੀ ਦੀਆਂ ਦੋ ਧੀਆਂ -ਮੁਨੀ

ਤੇ ਪ੍ਰਧਾ-ਵਿਆਹੀਆਂ ਹੋਈਆਂ ਸਨ ਜਿਹਨਾਂ ਦੀ ਸੰਤਾਨ ਗੰਧਰਵ ਹਨ। ਇਹਨਾਂ ਦੀ ਸੰਖਿਆ 6333 ਮੰਨੀ ਗਈ ਹੈ। ਪ੍ਰਮੁੱਖ ਗੰਧਰਵ ਹਨ-ਹਾ ਹਾ, ਹੂ ਹੂ, ਹੰਸ, ਚਿਤ੍ਰਥ, ਵਿਸ਼ਵਾਸੂ, ਗੋਮਾਯ, ਤੁੰਬਰ ਅਤੇ ਨੰਦੀ। ਇਹਨਾਂ ਦਾ ਪ੍ਰਮੁੱਖ ਕਾਰਜ ਦੇਵ-ਸਭਾ ਵਿਚ ਗਾਇਨ ਕਰਕੇ ਉਹਨਾਂ ਨੂੰ ਰੀਝਾਉਂਣਾ ਹੈ। ਇਹਨਾਂ ਦੇ ਨਾਂ ਤੇ ਇਕ ਉਪ-ਵੇਦ ਵੀ ਮਿਲਦਾ ਹੈ ਜਿਸ ਵਿਚ ਰਾਗ ਵਿਦਿਆ ਬਾਰੇ ਕਾਫੀ ਜਾਣਕਾਰੀ ਸੰਚਿਤ ਕੀਤੀ ਹੋਈ ਹੈ।

ਗੰਧਰਵ ਨਗਰ : ਇਕ ਕਲਪਿਤ ਨਗਰੀ ਜਿਸ ਵਿਚ ਗੰਦਰਵਾਂ ਦਾ ਵਾਸਾ ਮੰਨਿਆ ਗਿਆ ਹੈ। (ਦੇਖੋ ਹਰਿਚੰਦਉਰੀ)

ਗਨਕਾ : ਇਹ ਇਕ ਵੇਸ਼ਵਾ ਸੀ ਜੋ ਉਦਰਪੂਰਤੀ ਲਈ ਲੋਕਾਂ ਦੀ ਕਾਮ ਵਾਸ਼ਨਾ ਸ਼ਾਂਤ ਕਰਦੀ ਸੀ। ਇਸ ਨੂੰ ਇਸ ਪਾਪ ਕਰਮ ਦਾ ਕੋਈ ਪਛਤਾਵਾ ਨਹੀਂ ਸੀ ਤੇ ਨਾ ਹੀ ਇਸਤਰੀ-ਮਰਿਆਦਾ ਦਾ ਕੋਈ ਖ਼ਿਆਲ ਸੀ। ਇਕ ਦਿਨ ਇਕ ਸਾਧੂ ਇਸ ਦੇ ਦੁਆਰੇ ਤੇ ਭਿਖਿਆ ਮੰਗਣ ਲਈ ਆਇਆ। ਗਨਕਾ ਨੇ ਇਸ ਨੂੰ ਆਪਣਾ ਗਾਹਕ ਸਮਝ ਕੇ ਰਿਝਾਉਣਾ ਚਾਹਿਆ ਪਰ ਸਾਧੂ ਪੂਰਨ ਪੁਰਖ ਸੀ। ਉਸ ਨੂੰ ਇਸ ਵੇਸ਼ਵਾ ਤੇ ਤਰਸ ਆ ਗਿਆ। ਉਸ ਨੇ ਇਸ ਦਾ ਉਧਾਰ ਕਰਨ ਦਾ ਸੰਕਲਪ ਕੀਤਾ ਤੇ ਆਪਣਾ ਪਾਲਤੂ ਤੋਤਾ ਦਿੰਦਿਆਂ ਆਖਿਆ, ਬੀਬੀ ਇਸ ਨੂੰ ਰਾਮ-ਨਾਮ ਦਾ ਅਭਿਆਸ ਕਰਵਾਇਆ ਕਰੀਂ। ਗਨਿਕਾ ਨੇ ਇਉਂ ਕਰਨਾ ਸ਼ੁਰੂ ਕੀਤਾ ਤਾਂ ਉਸ ਦੀ ਬਿਰਤੀ ਨਾਮ-ਸਿਮਰਨ ਵਿਚ ਲੱਗ ਗਈ। ਇਹ ਮੰਦਾ ਧੰਦਾ ਤਿਆਗ ਕੇ ਪ੍ਰਭੂ-ਸਿਮਰਨ ਵਿਚ ਲੀਨ ਹੋ ਗਈ ਤੇ ਮੁਕਤ ਹੋ ਕੇ ਬੈਕੁੰਠ ਧਾਮ ਨੂੰ ਚਲੇ ਗਈ।

ਗਰੁੜ : ਦੇਖੋ ਖਗਪਤਿ

ਗੜ੍ਹੀਅਲ: ਇਹ ਸ੍ਰੀ ਗੁਰੂ ਅਰਜਨ ਸਾਹਿਬ ਦਾ ਸ਼ਰਧਾਲੂ ਸਿੱਖ ਸੀ ਜੋ ਪਰਿਵਾਰ ਸਹਿਤ ਸਿੱਖਾਂ ਦੀ ਸੇਵਾ ਬਹੁਤ ਪਿਆਰ ਨਾਲ ਕਰਦਾ ਸੀ ਜਿਸ ਕਾਰਨ ਉਹਨਾਂ ਦੀ ਇਸ ਉਪਰ ਅਪਾਰ ਬਖਸ਼ਿਸ਼ ਸੀ।

ਗਾਂਗਾਤੇਲੀ : ਇਹ ਰਾਜਾ ਭੋਜ ਦੇ ਸਮੇਂ ਦਾ ਇਕ ਪ੍ਰਸਿੱਧ ਤੇਲੀ ਸੀ ਜਿਸ ਨੇ ਭਰੀ ਸਭਾ ਵਿਚ ਇਕ ਅਭਿਮਾਨੀ ਪੰਡਿਤ ਨੂੰ ਗੋਸ਼ਟੀ ਵਿਚ ਜਿੱਤ ਲਿਆ ਸੀ। ਇਕ ਦੰਦ ਕਥਾ ਅਨੁਸਾਰ ਇਕ ਪੰਡਤ ਬਹੁਤ ਸਾਰੀਆਂ ਗੋਸ਼ਟੀਆਂ ਵਿਚ ਜਿੱਤਾਂ ਪ੍ਰਾਪਤ ਕਰਨ ਮਗਰੋਂ ਰਾਜਾ ਭੋਜ ਦੇ ਦਰਬਾਰ ਵਿਚ ਆਇਆ। ਉਸ ਨੇ ਉਜੈਨ ਦੇ ਪੰਡਤਾਂ ਨੂੰ ਗੋਸ਼ਟ ਲਈ ਵੰਗਾਰਿਆ ਪਰ ਕੋਈ ਸਾਹਮਣੇ ਨਾ ਆਇਆ। ਜਦੋਂ ਗਾਂਗੇ ਤੇਲੀ ਨੂੰ ਪਤਾ

ਲੱਗਾ ਤਾਂ ਉਹ ਚਰਚਾ ਕਰਨ ਹਿਤ ਸਭਾ ਵਿਚ ਆ ਹਾਜ਼ਰ ਹੋਇਆ। ਇਸ ਨੇ ਆਪਣੀ ਜੁੱਤੀ ਕਪੜੇ ਵਿਚ ਲਪੇਟ ਕੇ ਕੱਛੇ ਮਾਰ ਲਈ ਤਾਂ ਕਿ ਕੋਈ ਚੁੱਕ ਕੇ ਨਾ ਲੈ ਜਾਵੇ। ਪੰਡਤ ਨੇ ਆਉਂਦਿਆਂ ਇਸ ਨੂੰ ਸੁਆਲ ਕੀਤਾ ਤੇਰੀ ਕੱਛ ਹੇਠ ਕੀ ਹੈ? ਤਾਂ ਇਸ ਨੇ ਦੋਅਰਥੇ ਸ਼ਬਦ ਵਰਤਦਿਆਂ ਆਖਿਆ ਇਕ ਕੰਟਕ ਚਰਨ ਪੁਰਾਣ ਹੈ ਜਿਸ ਦਾ ਭਾਵ ਹੈ ਕੰਡਿਆਂ ਤੋਂ ਪੈਰਾਂ ਦੀ ਰੱਖਿਆ ਕਰਨ ਵਾਲੀ ਜੁੱਤੀ ਸੀ। ਪੰਡਤ ਨੇ ਅਜਿਹੇ ਕਿਸੇ ਨਾਂ ਦਾ ਪੁਰਾਣ ਸੁਣਿਆ ਵੇਖਿਆ ਨਹੀਂ ਸੀ। ਉਹ ਘਬਰਾ ਗਿਆ ਇਹ ਕਿਹੜਾ ਨਵਾਂ ਪੁਰਾਣ ਹੈ ਜਿਸ ਦਾ ਮੈਨੂੰ ਗਿਆਨ ਨਹੀਂ ਹੈ? ਇਸ ਉਪ੍ਰੰਤ ਇਸ਼ਾਰਿਆਂ ਨਾਲ ਗੋਸ਼ਟੀ ਆਰੰਭ ਕਰਦਿਆਂ ਇਕ ਉਂਗਲ ਖੜ੍ਹੀ ਕੀਤੀ ਜਿਸ ਤੋਂ ਭਾਵ ਸੀ ਕਿ ਸਗਲ ਸ੍ਰਿਸ਼ਟੀ ਇਕ ਮਾਲਕ ਨੇ ਸਿਰਜੀ ਹੈ। ਗਾਂਗਾ ਕਾਣਾ ਸੀ। ਉਸ ਨੇ ਸਮਝਿਆ ਪੰਡਤ ਮੇਰੀ ਇਕ ਅੱਖ ਕੱਢਣੀ ਚਾਹੁੰਦਾ ਹੈ ਤਾਂ ਉਸ ਨੇ ਦੋ ਉਂਗਲਾਂ ਖੜ੍ਹੀਆਂ ਕਰ ਦਿੱਤੀਆਂ ਜਿਸ ਤੋਂ ਉਸ ਦਾ ਭਾਵ ਕਿ ਮੈਂ ਤੇਰੀਆਂ ਦੋਨੋਂ ਅੱਖਾਂ ਕੱਢ ਦਿਆਂਗਾ ਪਰ ਪੰਡਤ ਸਮਝਿਆ ਇਹ ਕਹਿੰਦਾ ਹੈ ਕਿ ਇਕ ਪਰਮਾਤਮਾ ਦੇ ਨਾਲ ਦੂਸਰੀ ਮਾਇਆ ਹੈ ਜੋ ਸਿਰਜਣਾ ਦੀ ਸ਼ਕਤੀ ਹੈ। ਪੰਡਤ ਨੇ ਜੁਆਬ ਵਿਚ ਪੰਜੇ ਉਂਗਲਾਂ ਖੜ੍ਹੀਆਂ ਕਰ ਦਿੱਤੀਆਂ ਜਿਸ ਤੋਂ ਭਾਵ ਸੀ ਕਿ ਸਾਰੀ ਸ੍ਰਿਸ਼ਟੀ ਪੰਜ ਤੱਤਾਂ ਦੀ ਬਣੀ ਹੋਈ ਹੈ। ਇਸ ਤੇ ਗਾਂਗੇ ਨੇ ਸੋਚਿਆ ਕਿ ਇਹ ਪੰਡਤ ਮੈਨੂੰ ਥੱਪੜ ਦਿਖਾਉਂਦਾ ਹੈ ਤਾਂ ਉਸ ਨੇ ਮੁੱਕਾ ਵੱਟ ਕੇ ਵਿਆਖਿਆ ਜਿਸ ਤੋਂ ਉਸ ਦਾ ਭਾਵ ਸੀ ਕਿ ਜੇ ਤੂੰ ਮੇਰੇ ਥੱਪੜ ਮਾਰੇਂਗਾ ਤਾਂ ਮੈਂ ਤੇਰੇ ਘਸੁੰਨ ਠੋਕਾਂਗਾ ਪਰ ਪੰਡਤ ਨੇ ਸਮਝਿਆ ਕਿ ਗਾਂਗਾ ਕਹਿ ਰਿਹਾ ਹੈ ਇਹ ਪੰਜੇ ਇਕੱਠੇ ਹੋ ਕੇ ਸਿਰਜਨਾ ਕਰਦੇ ਹਨ ਤੇ ਜਦੋਂ ਸਾਰੀ ਸ੍ਰਿਸ਼ਟੀ ਪਰਲੋ ਮਗਰੋਂ ਨਸ਼ਟ ਹੋ ਜਾਵੇਗੀ ਤਾਂ ਕੇਵਲ ਸੁਆਹ ਦੀ ਇਕ ਮੁੱਠੀ ਹੀ ਬਚੇਗੀ। ਪੰਡਤ ਨੇ ਗਾਂਗੇ ਤੇਲੀ ਪਾਸੋਂ ਹਾਰ ਮੰਨ ਲਈ ਤੇ ਸਭਾ ਵਿਚੋਂ ਉੱਠ ਕੇ ਚਲੇ ਗਿਆ।

ਗਾੜ੍ਹੂ : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਹਰ ਵੇਲੇ ਭਜਨ ਵਿਚ ਸਾਵਧਾਨ ਰਹਿਣ ਲਈ ਆਖਿਆ ਤੇ ਸਾਧ ਸੰਗਤ ਵਿਚ ਜਾ ਕੇ ਗੁਰੂ ਚਰਨਾਂ ਵਿਚ ਜੁੜਨ ਦਾ ਉਪਦੇਸ਼ ਦਿਤਾ।

ਗਿਰਧਰ : ਪਰਬਤ ਨੂੰ ਧਾਰਨ ਕਰਨ ਵਾਲੇ ਸ੍ਰੀ ਕ੍ਰਿਸ਼ਨ ਜੀ ਦੀ ਇਕ ਉਪਾਧੀ (ਦੇਖੋ ਕ੍ਰਿਸਨ)

ਗਿਰਵਰਧਰ : (ਦੇਖੋ ਗਿਰਧਰ)

ਗੀਤ ਗੋਬਿੰਦ : ਇਹ ਭਗਤ ਜੈਦੇਵ ਦੀ ਅਮਰ ਰਚਨਾ ਹੈ ਜਿਸ ਵਿਚ ਸ੍ਰੀ ਕ੍ਰਿਸ਼ਨ ਲੀਲਾ ਦਾ ਮਨਮੋਹਕ ਵਰਣਨ ਹੈ। ਸੰਸਕ੍ਰਿਤ ਕਵਿਤਾ ਵਿਚ ਵਿਲੱਖਣ ਸ਼ੈਲੀ, ਮਧੁਰਤਾ

ਅਤੇ ਰਸ ਦੀ ਦ੍ਰਿਸ਼ਟੀ ਤੋਂ ਉਤਮ ਰਚਨਾ ਹੋਣ ਕਾਰਨ ਵਿਸ਼ੇਸ਼ ਸਥਾਨ ਦੀ ਧਾਰਨੀ ਹੈ। ਰਾਧਾ ਦਾ ਵਿਯੋਗ ਵਰਣਨ ਕਮਾਲ ਦਾ ਹੈ। ਇਸ ਵਿਚ ਸ਼ਿੰਗਾਰ ਰਸ ਦੇ ਨਾਲ ਨਾਲ ਭਗਤੀ ਭਾਵ ਨੂੰ ਵੀ ਸੁੰਦਰ ਢੰਗ ਨਾਲ ਪ੍ਰਗਟਾਇਆ ਗਿਆ ਹੈ।

ਗੀਤਾ : ਹਿੰਦੂ ਧਰਮ, ਦਰਸ਼ਨ, ਜੀਵਨ-ਚੱਜ, ਆਚਾਰ-ਵਿਧਾਨ ਆਦਿ ਨੂੰ ਪੂਰੀ ਤਰ੍ਹਾਂ ਪ੍ਰਭਾਵਿਤ ਕਰਨ ਵਾਲਾ ਇਹ ਗ੍ਰੰਥ ਸ੍ਰੀ ਮਦਭਗਵਤ ਗੀਤਾ ਦੇ ਨਾਂ ਨਾਲ ਪ੍ਰਸਿੱਧ ਹੈ। ਮਹਾਂਭਾਰਤ ਦੇ ਯੁੱਧ ਤੋਂ ਪਹਿਲਾਂ ਸ੍ਰੀ ਕ੍ਰਿਸ਼ਨ ਨੇ ਅਰਜੁਨ ਦਾ ਮੋਹ ਭੰਗ ਕਰਨ ਲਈ ਜੋ ਉਪਦੇਸ਼ ਦਿੱਤਾ, ਉਹ ਭੀਸ਼ਮਪਰਬ ਵਿਚ ਅੰਕਿਤ ਹੈ, ਜੋ ਗੀਤਾ ਕਰਕੇ ਜਗਤ-ਪ੍ਰਸਿੱਧ ਹੈ। ਇਸ ਦੇ ਅਠ੍ਹਾਰਾਂ ਅਧਿਆਇ ਅਤੇ 700 ਸ਼ਲੋਕ ਹਨ। ਹਿੰਦੂ ਧਰਮ ਤੇ ਲੋਕ ਜੀਵਨ ਵਿਚ ਗੀਤਾ ਦਾ ਆਦਰਯੋਗ ਸਥਾਨ ਹੈ। ਇਸ ਦਾ ਭਾਰਤੀ ਚਿੰਤਨ, ਧਰਮਾਂ ਅਤੇ ਲੋਕ-ਮਾਨਸ ਉਪਰ ਅਮਿੱਟ ਤੇ ਪ੍ਰਤੱਖ ਪ੍ਰਭਾਵ ਹੈ। ਗੀਤਾ ਵਿਚ ਮੁਕਤੀ ਦੇ ਤਿੰਨ ਮਾਰਗਾਂ-ਗਿਆਨ ਮਾਰਗ, ਕਰਮ ਮਾਰਗ ਤੇ ਭਗਤੀ ਮਾਰਗ-ਦਾ ਵਿਸਤ੍ਰਿਤ ਚਰਚਾ ਹੋਇਆ ਹੈ। ਹਿੰਦੂ ਸਮਾਜ ਦੇ ਆਦਰਸ਼ਾਂ ਨੂੰ ਸਥਾਪਤ ਕਰਨ ਵਾਲਾ ਇਹ ਭਾਵ ਪੂਰਨ ਗ੍ਰੰਥ ਹੈ ਜੋ ਹਿੰਦੂ ਧਰਮ ਤੇ ਸੰਸਕ੍ਰਿਤੀ ਦਾ ਸ੍ਰੋਤ ਹੈ।

ਗੁਆਲੀਏਰ : ਗਵਾਲੀਅਰ; ਇਹ ਭਾਰਤ ਦਾ ਪ੍ਰਸਿੱਧ ਨਗਰ ਹੈ ਜੋ ਅਤਿ ਪ੍ਰਾਚੀਨ ਹੈ। ਇਹ ਅਨੇਕ ਹਿੰਦੂ ਰਾਜਿਆਂ ਦੀ ਰਾਜਧਾਨੀ ਜਾਂ ਅਧਿਕਾਰ ਅਧੀਨ ਰਹਿਣ ਮਗਰੋਂ 1232 ਈ. ਵਿਚ ਮੁਸਲਮਾਨ ਰਾਜਿਆਂ ਅਧੀਨ ਹੋ ਗਿਆ। ਇਹ ਮਰਹੱਟਿਆਂ, ਰਾਜਪੂਤਾਂ ਆਦਿ ਅਧੀਨ ਰਿਹਾ ਤੇ 1947 ਮਗਰੋਂ ਭਾਰਤ ਸਰਕਾਰ ਅਧੀਨ ਹੋ ਗਿਆ। ਇੱਥੇ ਇਕ ਪ੍ਰਾਚੀਨ ਕਿਲਾ ਹੈ ਜਿਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਨੂੰ ਜਹਾਂਗੀਰ ਨੇ ਕੈਦ ਵਿਚ ਰੱਖਿਆ ਸੀ। ਇੱਥੇ ਉਹਨਾਂ ਦੀ ਯਾਦ ਵਿਚ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ। ਇਸ ਸ਼ਹਿਰ ਦੇ ਕਈ ਨਾਮੀ ਸਿੱਖ ਸਨ ਜਿਹਨਾਂ ਦਾ ਜ਼ਿਕਰ ਸਿੱਖ ਇਤਿਹਾਸ ਵਿਚ ਮਿਲਦਾ ਹੈ।

ਗੁਜਰਾਤੇ : ਗੁਜਰਾਤ ਮੱਧ ਪ੍ਰਦੇਸ਼ ਦਾ ਪ੍ਰਸਿੱਧ ਸ਼ਹਿਰ ਹੈ ਤੇ ਇਸੇ ਨਾਂ ਦਾ ਇਕ ਸ਼ਹਿਰ ਪਾਕਿਸਤਾਨ ਵਿਚ ਵੀ ਹੈ ਜਿਸ ਨੇੜੇ ਵਗਦੇ ਦਰਿਆ ਝਨਾਂ ਵਿਚ ਸੋਹਣੀ ਅਤੇ ਮਹੀਂਵਾਲ ਡੁੱਬ ਮੋਏ ਸਨ।

ਗੁਟਕਾ : ਇਹ ਇਕ ਜਾਦੂ ਦਾ ਮਣਕਾ ਸੀ ਜਿਸ ਨੂੰ ਮੂੰਹ ਵਿਚ ਰੱਖਣ ਵਾਲਾ ਜਿੱਥੇ ਚਾਹੇ ਪਲਾਂ ਵਿਚ ਜਾ ਸਕਦਾ ਸੀ। ਸਿੱਧਾਂ ਜੋਗੀਆਂ ਪਾਸ ਅਜਿਹੇ ਗੁਟਕੇ ਹੁੰਦੇ ਸਨ ਜਿਹਨਾਂ ਦੀ ਸਹਾਇਤਾ ਨਾਲ ਉਹ ਅੰਬਰਾਂ ਵਿਚ ਉਡਾਰੀਆਂ ਮਾਰ ਲੈਂਦੇ ਸਨ। ਇਸ ਨੂੰ ਮੰਤ੍ਰ-ਵੱਟੀ ਵੀ ਆਖਦੇ ਹਨ।

ਗੁਰਦਿਤਾ : ਇਹ ਗੁਰੂ ਹਰਿਗੋਬਿੰਦ ਸਾਹਬਿ ਦੇ ਵੱਡੇ ਸਾਹਿਬਜ਼ਾਦੇ ਸਨ ਜਿਹਨਾਂ ਨੂੰ ਬਾਬਾ ਸ੍ਰੀ ਚੰਦ ਨੇ ਗੁਰੂ ਸਾਹਿਬ ਪਾਸੋਂ ਲੈ ਲਿਆ ਤੇ ਉਦਾਸੀ ਸੰਪ੍ਰਦਾਇ ਦੀ ਗੱਦੀ ਬਖਸ਼ੀ। ਇਹਨਾਂ ਨੇ ਇਸ ਸੰਪ੍ਰਦਾਇ ਨੂੰ ਬਹੁਤ ਵਿਕਸਿਤ ਕੀਤਾ ਤੇ ਦੇਸ-ਪ੍ਰਦੇਸ ਵਿਚ ਗੁਰਮਤਿ ਦਾ ਪ੍ਰਚਾਰ ਕੀਤਾ ਤੇ ਕਰਵਾਇਆ। ਆਪ ਦੇ ਦੋ ਸਪੁਤਰ ਸਨ-ਬਾਬਾ ਧੀਰ ਮਲ ਅਤੇ ਗੁਰੂ ਹਰਿਰਾਇ ਜੀ। ਆਪ ਦਸ ਚੇਤ ਸੰਮਤ 1695 ਵਿਚ ਕੀਰਤਪੁਰ ਵਿਖੇ ਗੁਰਪੁਰੀ ਸਿਧਾਰੇ।

ਗੋਇੰਦ : ਇਹ ਸੁਲਤਾਨਪੁਰ ਵਾਸੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸਨੂੰ ਸਤਿਗੁਰੂ ਨੇ ਪ੍ਰਭੂ-ਪ੍ਰਾਪਤੀ ਤੇ ਮਨ ਨੂੰ ਸ਼ਾਂਤੀ ਦੇ ਉਪਾ ਬਾਰੇ ਪੁੱਛਣ ਤੇ ਦੱਸਿਆ ਕਿ ਵਿਕਾਰਾਂ ਦਾ ਤਿਆਗ ਕਰੋ ਤੇ ਇੰਦਰੀਆਂ ਤੇ ਕਾਬੂ ਪਾਓ। ਇਸ ਨੇ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਤਨ-ਮਨ-ਧਨ ਨਾਲ ਬਹੁਤ ਸੇਵਾ ਕੀਤੀ।

ਗੋਖੂ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਾਹਿਬ ਨੇ, ਉਸ ਦੇ ਸੁਆਲ ਦਾ ਜੁਆਬ ਦਿੰਦਿਆਂ ਕਿ ਉੱਧਾਰ ਕਿਵੇਂ ਹੋਵੇ, ਦੱਸਿਆ ਕਿ ਗੁਰਬਾਣੀ ਦਾ ਪਾਠ ਵਿਚਾਰ ਸਹਿਤ ਕਰੋ। ਗੁਰਮਤਿ ਅਨੁਸਾਰ ਜ਼ਿੰਦਗੀ ਬਸਰ ਕਰੋ। ਭਾਣੇ ਵਿਚ ਰਹੋ। ਉੱਧਾਰ ਹੋ ਜਾਵੇਗਾ।

ਗੌਤਮ : ਇਹ ਬਹੁਤ ਵਿਦਵਾਨ ਰਿਸ਼ੀ ਸੀ ਜਿਸ ਨੇ ਭਾਰਤੀ ਦਰਸ਼ਨ ਵਿਚ ਨਿਆਇ ਸ਼ਾਸਤ੍ਰ (ਦੇਖੋ ਖਟ ਸਾਸਤ੍ਰ) ਪ੍ਰਣਾਲੀ ਦੀ ਸਥਾਪਨਾ ਕੀਤੀ। ਇਹ ਅਹਿਲਿਆ (ਦੇਖੋ) ਦਾ ਪਤੀ ਸੀ ਜਿਸ ਨੇ ਸਰਾਪ ਦੇ ਕੇ ਉਸ ਨੂੰ ਪੱਥਰ ਦੀ ਸਿਲ ਬਣਾ ਦਿੱਤਾ ਸੀ

ਗੋਦਾਵਰੀ : ਦੱਖਣ ਭਾਰਤ ਦੀ ਇਕ ਪ੍ਰਸਿੱਧ ਨਦੀ ਜੋ ਮੱਧ ਪ੍ਰਦੇਸ਼ ਦੇ ਨਾਸਿਕ ਜ਼ਿਲ੍ਹੇ ਦੇ ਨੇੜਿਉਂ ਨਿਕਲ ਕੇ ਬੰਗਾਲ ਦੀ ਖਾੜੀ ਵਿਚ ਜਾ ਡਿਗਦੀ ਹੈ। ਹਿੰਦੂ ਧਰਮ ਵਿਚ ਇਸ ਨੂੰ ਪਵਿੱਤਰ ਮੰਨਿਆ ਗਿਆ ਹੈ। ਸਮੁੰਦਰ ਵਿਚ ਡਿੱਗਣ ਤੋਂ ਪਹਿਲਾਂ ਇਹ ਸੱਤ ਧਾਰਾਵਾਂ-ਗੋਦਾਵਰੀ, ਕੌਸ਼ਿਕਾ, ਗੋਮਤੀ, ਬ੍ਰਿਧ ਗੋਮਤੀ, ਭਾਰਦਵਾਜ ਆਤ੍ਰੇਯ ਤੇ ਤੁਰਯ-ਵਿਚ ਵੰਡੀ ਜਾਂਦੀ ਹੈ। ਪੌਰਾਨਿਕ ਕਥਾ ਅਨੁਸਾਰ ਗੋਦਾਵਰੀ ਇਕ ਬ੍ਰਾਹਮਣੀ ਸੀ ਜੋ ਕਠਿਨ ਤਪੱਸਿਆ ਤੋਂ ਬਾਅਦ ਨਦੀ ਦੇ ਰੂਪ ਵਿਚ ਵਹਿਣ ਲੱਗੀ। ਇਕ ਹੋਰ ਕਥਾ ਅਨੁਸਾਰ ਗੌਤਮ ਰਿਸ਼ੀ ਨੇ ਮਰੀ ਗਊ ਨੂੰ ਜੀਵਾਣ ਲਈ ਸ਼ਿਵਜੀ ਦੀਆਂ ਜਟਾਂ ਵਿਚੋਂ ਗੰਗਾ ਦੀ ਧਾਰਾ ਲਿਆਂਦੀ ਜਿਸ ਤੋਂ ਗੋਦਾਵਰੀ ਨਦੀ ਹੋਂਦ ਵਿਚ ਆਈ। ਇਸ ਲਈ ਉਸਨੂੰ ਗੋਮਤੀ ਵੀ ਆਖਿਆ ਜਾਂਦਾ ਹੈ।

ਗੋਪਾਲ : ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਸ਼ਰਧਾਲੂ ਸਿੱਖ ਸੀ ਜਿਸ ਨੂੰ

ਸਤਿਗੁਰੂ ਨੇ ਨਿਵ ਕੇ ਚਲਣ ਤੇ ਨਾਮ-ਸਿਮਰਨ ਕਰਨ ਦਾ ਉਪਦੇਸ਼ ਦਿੱਤਾ।

ਗੋਪੀ : (1) ਇਹ ਗੁਰੂ ਅਮਰਦਾਸ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਹਉਮੈਂ ਮਾਰ ਕੇ ਨਾਮ ਜਪਣ ਦਾ ਉਪਦੇਸ਼ ਦਿੱਤਾ।

(2) ਇਹ ਭਾਰਦਵਾਜ ਜਾਤ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਨਿਰਵੈਰ ਰਹਿ ਕੇ ਸਿਮਰਨ ਕਰਨ ਦਾ ਉਪਦੇਸ਼ ਦਿੱਤਾ।

(3) ਇਹ ਮਹਿਤਾ ਜਾਤ ਦਾ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਸੱਚੀ ਤੇ ਕੱਚੀ ਬਾਣੀ ਦਾ ਫ਼ਰਕ ਪੂਰੀ ਤਰ੍ਹਾਂ ਸਮਝਾਇਆ ਤੇ ਨਾਮ ਬਾਣੀ ਨਾਲ ਜੋੜਿਆ।

ਗੋਪੀਨਾਥ : (ਦੇਖੋ ਕ੍ਰਿਸ਼ਨ)

ਗੋਬਿੰਦ : ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸਨੂੰ ਉਹਨਾਂ ਨੇ ਭਗਤੀ ਦੇ ਸਰੂਪ ਬਾਰੇ ਦੱਸ ਕੇ ਪਰਮਾਤਮਾ ਨਾਲ ਜੁੜਨ ਲਈ ਉਪਦੇਸ਼ ਦਿੱਤਾ।

ਗੋਮਤੀ : ਇਸ ਨਾਂ ਦੀਆਂ ਕਈ ਨਦੀਆਂ ਦਾ ਉਲੇਖ ਪ੍ਰਾਚੀਨ ਗ੍ਰੰਥਾਂ ਵਿਚ ਮਿਲਦਾ ਹੈ ਪਰ ਵਧੇਰੇ ਪ੍ਰਸਿੱਧ ਉੱਤਰ-ਪ੍ਰਦੇਸ਼ ਦੇ ਪੀਲੀਭੀਤ ਜ਼ਿਲ੍ਹੇ ਵਿਚ ਸ਼ਾਹਜਹਾਨਪੁਰ ਦੀ ਝੀਲ ਵਿਚੋਂ ਨਿਕਲ ਕੇ ਲਖਮੀਪੁਰ, ਖੇੜੀ, ਲਖਨਊ, ਜੌਨਪੁਰ ਤੋਂ ਹੁੰਦੀ ਹੋਈ ਤਕਰੀਬਨ 500 ਕਿਲੋਮੀਟਰ ਰਸਤਾ ਤਹਿ ਕਰਕੇ ਇਹ ਬਨਾਰਸ ਦੇ ਨੇੜੇ ਸੈਦਪੁਰ ਦੇ ਸਥਾਨ ਤੇ ਗੰਗਾ ਵਿਚ ਸਮਾ ਜਾਂਦੀ ਹੈ। ਇਸ ਦਾ ਇਕ ਨਾਂ ਵਰਿਸ਼ਠੀ ਵੀ ਹੈ। ਹਿੰਦੂ ਧਰਮ ਵਿਚ ਇਸ ਨਦੀ ਵਿਚ ਇਸ਼ਨਾਨ ਕਰਨ ਦਾ ਬੜਾ ਮਹੱਤਵ ਮੰਨਿਆ ਗਿਆ ਹੈ।

ਗੋਰਖ : ਇਹ ਪ੍ਰਸਿੱਧ ਨਾਥਪੰਥੀ ਸੀ ਜਿਸ ਦਾ ਸਮਾਂ ਵਿਦਵਾਨਾਂ ਨੇ ਸੱਤਵੀਂ ਤੋਂ ਬਾਰ੍ਹਵੀਂ ਸਦੀ ਦੇ ਦਰਮਿਆਨ ਮੰਨਿਆ ਹੈ। ਨੌ ਨਾਥਾਂ ਵਿਚ ਇਸ ਨੂੰ ਪ੍ਰਮੁੱਖ ਸਥਾਨ ਪ੍ਰਾਪਤ ਹੈ। ਇਸ ਨੇ ਭਾਰਤ ਵਿਚ ਯੋਗਮਤ ਦਾ ਪ੍ਰਚਾਰ ਕੀਤਾ ਤੇ ਬਹੁਤ ਸਾਰੇ ਰਾਜੇ ਮਹਾਰਾਜੇ ਯੋਗਪੰਥ ਵਿਚ ਲਿਆਂਦੇ। ਇਸ ਦੇ ਚੇਲੇ ਕੰਨ-ਪਟੇ ਯੋਗੀ ਹਨ। ਯੂ. ਪੀ. ਦਾ ਪ੍ਰਸਿੱਧ ਸ਼ਹਿਰ ਗੋਰਖਪੁਰ ਹੈ ਜੋ ਗੋਰਖਪੰਥੀਆਂ ਦਾ ਕੇਂਦਰ ਹੈ। ਇਸ ਸਥਾਨ ਤੇ ਇਸ ਨੇ ਘੋਰ ਤਪ-ਸਾਧਨਾ ਕੀਤੀ ਤੇ ਸਮਾਧੀ ਲਈ। ਨੇਪਾਲ ਵਿਚ ਗੋਰਖ ਨੂੰ ਪਸ਼ੂਪਤਿ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸ ਦੀ ਮਾਨ-ਪ੍ਰਤਿਸ਼ਠਾ ਦਾ ਪਤਾ ਇਸ ਗੱਲ ਤੋਂ ਲਗਦਾ ਹੈ ਕਿ ਪ੍ਰਾਚੀਨ ਸਿਕਿਆਂ ਉਪਰ ਇਸ ਦਾ ਨਾਂ ਲਿਖਿਆ ਮਿਲਦਾ ਹੈ। ਇਸ ਨੇ ਕਈ ਗ੍ਰੰਥ ਲਿਖੇ ਪਰ ਉਹਨਾਂ ਦੀ ਪ੍ਰਮਾਣਿਕਤਾ ਸੰਦਿਗਧ ਹੈ।

ਗੋਲਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਨਾਮ ਜਪਣ ਤੇ ਮੌਤ ਨੂੰ ਹਮੇਸ਼ਾ ਯਾਦ ਰੱਖਣ ਲਈ ਆਖਿਆ ਕਿਉਂਕਿ ਰਾਮ ਨਾਮ ਜਪਣ ਨਾਲ ਪਿਛਲੇ ਪਾਪ ਨਸ਼ਟ ਹੋਣਗੇ ਅਤੇ ਮੌਤ ਯਾਦ ਰੱਖਣ ਨਾਲ ਪਾਪ ਨਹੀਂ ਕਰੋਗੇ। ਇਉਂ ਤੁਹਾਡਾ ਉਧਾਰ ਹੋਵੇਗਾ।

## ਘ

ਘਟ : ਅਧਿਆਤਮਕ ਕਾਵਿ ਵਿਚ ਇਹ ਸ਼ਬਦ ਸਰੀਰ ਲਈ ਵਰਤਿਆ ਜਾਂਦਾ ਹੈ। ਇਸ ਵਿਚ ਆਤਮਾ ਦਾ ਨਿਵਾਸ ਹੁੰਦਾ ਹੈ। ਸਰੀਰ ਅਤਿ ਮਹੱਤਵਪੂਰਨ ਹੈ ਕਿਉਂਕਿ ਇਸ ਦੁਆਰਾ ਸਾਧਨਾ ਕਰਕੇ ਪਰਮਪਦ ਦੀ ਪ੍ਰਾਪਤੀ ਸੰਭਵ ਹੈ। ਇਸਨੂੰ ਹਰੀ ਦਾ ਨਿਵਾਸ ਸਥਾਨ; ਹਰਿਮੰਦਰ ਆਖਿਆ ਗਿਆ ਹੈ।

ਘੂਰਾ : ਇਹ ਲਟਕਣ ਜਾਤ ਦਾ ਵਿਅਕਤੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੇ ਸਤਿਗੁਰੂ ਤੋਂ ਮੁਕਤੀ ਦੇ ਸਾਧਨ ਬਾਰੇ ਪੁੱਛਿਆ ਤਾਂ ਸਤਿਗੁਰੂ ਨੇ ਵਾਹਿਗੁਰੂ ਮੰਤ੍ਰ ਦਾ ਜਾਪ ਕਰਨ ਲਈ ਆਖਿਆ ਤੇ ਦੱਸਿਆ ਕਲਯੁਗ ਵਿਚ ਇਸ ਗੁਰਮੰਤ੍ਰ ਦੇ ਜਾਪ ਨਾਲ ਸਭ ਦੀ ਮੁਕਤੀ ਹੋ ਜਾਵੇਗੀ।

## ਚ

ਚਉਕ : ਸਿੰਘਾਸਣ; ਲਕੜੀ ਦੇ ਫੱਟਿਆਂ ਦਾ ਬਣਿਆ ਤਖਤਪੋਸ਼, ਦੇਵਤਿਆਂ ਦੀ ਪੂਜਾ ਲਈ ਵਰਤੀ ਜਾਂਦੀ ਚੌਕੀ; ਚਾਰ ਪਾਵਿਆਂ ਵਾਲਾ ਆਸਣ। ਚੌਰਾਹੇ ਨੂੰ ਵੀ ਚਉਕ ਆਖਿਆ ਜਾਂਦਾ ਹੈ ਜਿਸ ਥਾਂ ਤੇ ਟੂਣੇ ਆਦਿ ਕਰਕੇ ਔਲਾਦ ਪ੍ਰਾਪਤੀ ਲਈ ਕੁਕਰਮ ਕੀਤਾ ਜਾਂਦਾ ਹੈ। ਹਿੰਦੂ ਮੰਗਲ ਕਾਰਜਾਂ ਵਿਚ ਆਟੇ ਦਾ ਚਉਕ ਬਣਾ ਕੇ ਪੂਰਦੇ ਹਨ। ਇਸ ਵਿਚ ਆਟੇ ਨਾਲ ਗ੍ਰਹਿ ਤੇ ਸਵਾਸਤਿਕ ਦੇ ਚਿੰਨ੍ਹ ਬਣਾਏ ਜਾਂਦੇ ਹਨ ਤੇ ਓਮ ਅੱਖਰ ਰਚਿਆ ਜਾਂਦਾ ਹੈ। ਮੰਗਲ ਕਾਰਜ ਸਮੇਂ ਚਉਕ ਦੀ ਪੂਜਾ ਕੀਤੀ ਜਾਂਦੀ ਹੈ। ਮੁੰਡਣ ਸਮੇਂ ਵੀ ਆਟੇ ਦਾ ਚਉਕ ਬਣਾ ਕੇ ਉਪਰ ਚਉਕੀ ਵਿਛਾ ਕੇ ਲੜਕੇ ਨੂੰ ਬੈਠਾਇਆ ਜਾਂਦਾ ਹੈ। ਵਿਆਹ ਸਮੇਂ ਵੀ ਹਿੰਦੂਆਂ ਵਿਚ ਲਾੜੇ ਲਾੜ੍ਹੀ ਨੂੰ ਚਉਕ ਉਪਰ ਬੈਠਾਇਆ ਜਾਂਦਾ ਹੈ। ਗੁਰਮਤਿ ਵਿਚ ਅਜਿਹਾ ਕੋਈ ਵਿਧਾਨ ਨਹੀਂ ਹੈ।

ਚਉਪਰ : ਚੌਪੜ ਦੀ ਖੇਡ ਜੋ ਚਾਰ ਪੌਲਿਆਂ ਤੇ ਬਣੇ ਖਾਨਿਆਂ ਉਪਰ ਸ਼ਤਰੰਜ ਵਾਂਗ ਖੇਡੀ ਜਾਂਦੀ ਹੈ। ਇਹ ਬੜੀ ਦਿਲਚਸਪ ਹੁੰਦੀ ਹੈ ਜਿਸ ਵਿਚ ਖੁੱਭਿਆ ਖਿਡਾਰੀ ਬਾਕੀ ਸਭ ਕੁਝ ਭੁੱਲ ਜਾਂਦਾ ਹੈ।

ਚਉਪੜ : ਦੇਖੋ ਚਉਪਰ

ਚਉਪਾਰ : ਦੇਖੋ ਚਉਪਰ

ਚਉਰਾਸੀ : ਭਾਰਤੀ ਧਰਮਾਂ ਵਿਚ ਚਉਰਾਸੀ ਲਖ ਜੂਨਾਂ ਦਾ ਜ਼ਿਕਰ ਹੈ ਭਾਵ ਜੀਵਾਂ ਦੀਆਂ ਵੱਖ-ਵੱਖ ਜਾਤੀਆਂ ਦੀ ਗਿਣਤੀ ਚਉਰਾਸੀ ਲੱਖ ਹੈ। ਇਹਨਾਂ ਵਿਚ ਜਲ, ਥਲ ਤੇ ਆਕਾਸ਼ ਵਿਚ ਵਿਚਰਨ ਵਾਲੇ ਸਾਰੇ ਪ੍ਰਾਣੀ ਸ਼ਾਮਿਲ ਹਨ। ਇਹਨਾਂ ਵਿਚ ਨੌ ਲੱਖ ਜਲ ਵਾਸੀ, ਦਸ ਲੱਖ ਆਕਾਸ਼ ਵਿਚ ਉਡਣ ਵਾਲੇ, ਵੀਹ ਲੱਖ ਸਥਿਰ ਰਹਿਣ ਵਾਲੇ ਰੁੱਖ ਆਦਿ, ਤੀਹ ਲੱਖ ਪਸ਼ੂ, ਗਿਆਰਾਂ ਲੱਖ ਰੀਂਗਣ ਵਾਲੇ ਤੇ ਚਾਰ ਲੱਖ ਮਨੁੱਖ ਜਾਤੀ ਵਰਗੇ ਸਾਰੇ ਜੀਵ ਸ਼ਾਮਲ ਹਨ। ਆਮ ਕਰਕੇ ਇਸ ਵੰਡ ਨੂੰ ਪ੍ਰਵਾਨ ਕੀਤਾ ਗਿਆ ਹੈ। ਇਹਨਾਂ ਪ੍ਰਾਣੀਆਂ ਦੀ ਉਤਪਤੀ ਵਿਧੀ ਪ੍ਰਮੁੱਖ ਤੌਰ ਤੇ ਚਾਰ ਖਾਣੀਆਂ-ਅੰਡਜ, ਜੇਰਜ, ਉਤਭੁਜ ਤੇ ਸੇ੍ਤਜ-ਵਿਚ ਵੰਡੀ ਗਈ ਹੈ। ਇਹਨਾਂ ਸਾਰੀਆਂ ਸ਼੍ਰੇਣੀਆਂ ਵਿਚ ਮਨੁੱਖ ਨੂੰ ਸ਼੍ਰੇਸ਼ਟ ਮੰਨਿਆ ਗਿਆ ਹੈ ਕਿਉਂਕਿ ਮਨੁੱਖਾ ਦੇਹੀ ਵਿਚ ਹੀ ਨਾਮ-ਸਿਮਰਨ, ਪੂਜਾ-ਅਰਚਨਾ, ਭਗਤੀ ਆਦਿ ਕਰਕੇ ਮੁਕਤੀ ਪ੍ਰਾਪਤ ਹੋ ਸਕਦੀ ਹੈ ਕਿਸੇ ਹੋਰ ਜੂਨ ਵਿਚ ਨਹੀਂ।

ਚਕਵਾ : ਇਹ ਇਕ ਪੰਛੀ ਹੈ ਜਿਸ ਦਾ ਸੂਰਜ ਨਾਲ ਬਹੁਤ ਪਿਆਰ ਹੁੰਦਾ ਹੈ ਅਤੇ ਲੋਕ-ਵਿਸ਼ਵਾਸ ਹੈ, ਇਹ ਰਾਤ ਨੂੰ ਆਪਣੀ ਮਾਦਾ ਚਕਵੀ/ਚਕਈ ਪਾਸੋਂ ਵਿਛੜ ਜਾਂਦਾ ਹੈ। ਇਹ ਦੋਨੋ ਨਰ-ਮਾਦਾ ਸਾਰੀ ਰਾਤ ਤੜਪਦੇ ਤੇ ਕੁਰਲਾਉਂਦੇ ਰਹਿੰਦੇ ਹਨ। ਸੂਰਜ ਚੜ੍ਹਨ ਤੇ ਇਹਨਾਂ ਦਾ ਮਿਲਾਪ ਹੁੰਦਾ ਹੈ। ਇਹਨਾਂ ਨੂੰ ਪ੍ਰਤੀਕ ਬਣਾ ਕੇ ਸੰਤ ਕਾਵਿ ਵਿਚ ਆਤਮਾ-ਪਰਮਾਤਮਾ ਦੇ ਵਿਯੋਗ ਨੂੰ ਦਰਸਾਇਆ ਗਿਆ ਹੈ।

ਚਕੋਰ : ਇਹ ਤਿਤਰ ਜਾਤੀ ਦਾ ਇਕ ਸੁੰਦਰ ਪੰਛੀ ਹੈ ਜਿਸ ਦੇ ਕਾਲੇ ਰੰਗ ਉਪਰ ਸਫੈਦ ਚਿਤਰੀਆਂ ਹੁੰਦੀਆਂ ਹਨ। ਇਸ ਦੀ ਚੁੰਝ ਤੇ ਅੱਖਾਂ ਦਾ ਰੰਗ ਲਾਲ ਹੁੰਦਾ ਹੈ। ਇਸ ਦਾ ਚੰਦ੍ਰਮਾ ਨਾਲ ਅੰਤਾਂ ਦਾ ਪ੍ਰੇਮ ਹੈ। ਇਹ ਇਕ ਟੱਕ ਚੰਦ੍ਰਮਾ ਵੱਲ ਦੇਖਦਾ ਦੇਖਦਾ ਪਿਛੇ ਨੂੰ ਡਿੱਗ ਪੈਂਦਾ ਹੈ। ਆਤਮਾ-ਪਰਮਾਤਮਾ ਦੇ ਪ੍ਰੇਮ ਨੂੰ ਇਸ ਦੀ ਪ੍ਰੀਤ ਨੂੰ ਪ੍ਰਤੀਕ ਬਣਾ ਕੇ ਸੰਤਾਂ ਨੇ ਦਰਸਾਇਆ ਹੈ ਕਿ ਜੀਵ ਨੂੰ ਇਉਂ ਪਾਰਬ੍ਰਹਮ ਨਾਲ ਪਿਆਰ ਕਰਨਾ ਚਾਹੀਦਾ ਹੈ।

ਚਕ੍ਖਟ : ਇਸ ਸ਼ਬਦ ਦਾ ਅਰਥ ਹੈ ਛੇ ਚੱਕਰ। ਯੋਗ ਸ਼ਾਸਤ੍ਰ ਵਿਚ ਸਰੀਰ ਦੇ ਛੇ ਗੁਹਜ ਚਕਰ ਕਲਪੇ ਗਏ ਹਨ-ਮੂਲਾਧਾਰ, ਸਵਾਧਿਸ਼ੁਠਾਨ, ਮਣੀਪੁਰ, ਅਨਾਹਤ ਵਿਸ਼ੁਧ ਤੇ ਆਗਿਆ। ਯੋਗੀ ਪ੍ਰਾਣਾਯਾਮ ਕਰਦੇ ਸਮੇਂ ਇਹਨਾਂ ਉਪਰ ਸ੍ਵਾਸਾਂ ਨੂੰ

ਕੇਂਦਰਿਤ ਕਰਦੇ ਹਨ ਤੇ ਡੂੰਘੇ ਰਹਸਾਤਮਕ ਅਨੁਭਵ ਕਰਕੇ ਅਕਹਿ ਆਨੰਦ ਮਾਣਦੇ ਹਨ। (ਦੇਖੋ ਜੋਗ)

**ਚਕ੍ਰਪਾਨਿ** : ਹੱਥ ਵਿਚ ਚਕਰ ਧਾਰਨ ਕਰਨ ਵਾਲਾ, ਵਿਸ਼ਨੂੰ ਜੋ ਇਸ ਹਥਿਆਰ ਨਾਲ ਧਰਮ ਦੋਖੀਆਂ ਦਾ ਨਾਸ਼ ਕਰਦਾ ਹੈ (ਦੇਖੋ ਚਕ੍ਰ, ਵਿਸਨੂੰ)।

**ਚੰਗਾ** : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਪਰਮਾਤਮਾ ਦੇ ਸਭ ਨਾਵਾਂ ਵਿਚੋਂ ਵਾਹਿਗੁਰੂ ਨਾਮ ਨੂੰ ਸ੍ਰੇਸ਼ਟ ਹੋਣ ਦੇ ਕਾਰਨ ਦੱਸਦਿਆਂ ਇਸ ਦਾ ਜਾਪ ਕਰਨ ਲਈ ਉਪਦੇਸ਼ ਕੀਤਾ। ਇਸ ਸ਼ਬਦ ਦੇ ਜਾਪ ਨਾਲ ਮੁਕਤੀ ਮਿਲੇਗੀ ਅਤੇ ਕੁੱਲਾਂ ਦਾ ਉੱਧਾਰ ਹੋਵੇਗਾ।

**ਚੰਡੀਆ** : ਇਸ ਦਾ ਪੂਰਾ ਨਾਂ ਬੂਰਾ ਚੰਡੀਆ ਸੀ ਜੋ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ। ਇਸ ਨੂੰ ਸਤਿਗੁਰੂ ਨੇ ਦ੍ਰਿੜ੍ਹ ਕਰਵਾਇਆ ਕਿ ਗੁਰੂ ਨਾਨਕ ਸਾਹਿਬ ਜਨਕ ਆਦਿ ਦੇ ਅਵਤਾਰ ਨਹੀਂ ਸਨ, ਸਗੋਂ ਇਹਨਾਂ ਤੋਂ ਵਡੇਰੇ ਸਨ ਜਿਹਨਾਂ ਦੀ ਮਹਿਮਾ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਚਤਰਜੁਗ** : ਭਾਰਤੀ ਧਰਮਾਂ ਵਿਚ ਚਾਰ ਯੁੱਗ ਮੰਨੇ ਗਏ ਹਨ। ਹਰ ਯੁੱਗ ਦੇ ਆਰੰਭ ਦੇ ਸਮੇਂ ਨੂੰ ਸੰਧਯਾ ਤੇ ਸਮਾਪਤੀ ਦੇ ਸਮੇਂ ਨੂੰ ਸੰਧਯਾਂਸ ਆਖਿਆ ਜਾਂਦਾ ਹੈ। ਇਹ ਚਾਰ ਯੁੱਗ ਹਨ।

(ੳ) ਸਤਿਯੁਗ : ਇਹ ਉੱਤਮ ਯੁੱਗ ਹੈ ਜਿਸ ਵਿਚ ਲੋਕ ਹਮੇਸ਼ਾ ਸ਼ੁਭ ਤੇ ਭਲੇ ਕਾਰਜਾਂ ਵਿਚ ਲੱਗੇ ਰਹਿੰਦੇ ਸਨ। ਕਿਸੇ ਦਾ ਕੋਈ ਨੁਕਸਾਨ ਨਹੀਂ ਸੀ ਹੁੰਦਾ। ਇੱਛਾਵਾਂ ਘੱਟ ਹੁੰਦੀਆਂ ਸਨ ਤੇ ਥੋੜ੍ਹੇ ਜਿਹੇ ਯਤਨ ਨਾਲ ਪੂਰੀਆਂ ਹੋ ਜਾਂਦੀਆਂ ਸਨ। ਕਲ-ਕਲੇਸ਼, ਸੰਕਟ, ਈਰਖਾ, ਹਉਮੈਂ, ਅਹੰਕਾਰ, ਅਭਿਮਾਨ, ਦੁਖ ਆਦਿ ਸ਼ਬਦ ਲੋਕਾਂ ਵਿਚ ਪ੍ਰਚੱਲਿਤ ਨਹੀਂ ਸਨ ਕਿਉਂਕਿ ਇਸ ਤਰ੍ਹਾਂ ਦਾ ਕੁਝ ਵੀ ਵਿਦਮਾਨ ਨਹੀਂ ਸੀ। ਪੂਰਨ-ਧਰਮ ਦੇ ਇਸ ਯੁੱਗ ਵਿਚ ਸਭ ਕਾਰਜ ਸੁਖ ਸ਼ਾਂਤੀ ਨਾਲ ਨਿਪਟ ਜਾਂਦੇ ਸਨ। ਇਸ ਯੁਗ ਦਾ ਸਮਾਂ ਬ੍ਰਹਮਾਂ ਦੇ 4800 ਵਰ੍ਹੇ ਸਨ। ਸਤਿਯੁਗ ਨੂੰ ਸੋਨੇ ਦਾ ਯੁੱਗ ਆਖਿਆ ਜਾਂਦਾ ਹੈ। ਬ੍ਰਹਮਾ ਦਾ ਇਕ ਦਿਨ $432 \times 10^7$ ਮਨੁੱਖੀ ਵਰ੍ਹਿਆਂ ਦਾ ਮੰਨਿਆ ਗਿਆ ਹੈ।

(ਅ) ਤ੍ਰੇਤਾ ਯੁੱਗ : ਇਹ ਯੱਗ ਪ੍ਰਧਾਨ ਯੁੱਗ ਸੀ। ਯੱਗ ਹੁੰਦੇ ਸਨ। ਪਸ਼ੂਆਂ, ਨਰਾਂ ਆਦਿ ਦੀਆਂ ਬਲੀਆਂ ਦਿੱਤੀਆਂ ਜਾਂਦੀਆਂ ਸਨ। ਹੋਮ-ਪੂਜਨ, ਕਰਮ-ਕਾਂਡ ਅਰੰਭ ਹੋ ਗਏ ਸਨ। ਲੋਕ ਸੱਚ ਬੋਲਦੇ ਸਨ ਪਰ ਆਪਣੇ ਹਿੱਤ ਨੂੰ ਧਿਆਨ ਵਿਚ ਰੱਖ ਕੇ ਕੰਮ ਕਰਦੇ ਸਨ। ਧਰਮ ਦੇ ਤਿੰਨ ਚਰਨ ਰਹਿ ਗਏ ਸਨ। ਲੋਕ ਭਗਤੀ ਵੀ ਕਿਸੇ

ਮਨੋਰਥ/ਕਾਮਨਾ ਦੀ ਪੂਰਤੀ ਲਈ ਕਰਦੇ ਸਨ। ਇਸ ਯੁੱਗ ਦਾ ਸਮਾਂ ਬ੍ਰਾਹਮਾ ਦੇ 3600 ਵਰ੍ਹੇ ਸੀ। ਤ੍ਰੇਤੇ ਨੂੰ ਚਾਂਦੀ ਦਾ ਯੁੱਗ ਆਖਿਆ ਗਿਆ ਹੈ।

(ਇ) ਦੁਆਪਰ ਯੁੱਗ : ਇਸ ਯੁੱਗ ਵਿਚ ਨੇਕੀ ਅੱਧੀ ਰਹਿ ਗਈ ਸੀ ਤੇ ਇਸ ਯੁੱਗ ਵਿਚ ਚਾਰ ਵੇਦ ਹੋ ਗਏ ਸਨ ਜਦੋਂ ਕਿ ਸਤਿਯੁਗ ਵਿਚ ਕੇਵਲ ਇਕੋ ਵੇਦ ਸੀ। ਕੋਈ ਚਾਰ ਵੇਦਾਂ ਦਾ ਪਾਠ ਕਰਨ ਲਈ ਆਖਦਾ, ਕੋਈ ਇਕ, ਦੋ ਜਾਂ ਤਿੰਨ ਵੇਦਾਂ ਦਾ ਪਾਠ ਕਰਨ ਦਾ ਵਿਧਾਨ ਦੱਸਦਾ। ਲੋਕ ਝੂਠ ਬੋਲਣ ਲੱਗ ਪਏ ਸਨ। ਕਰਮਕਾਂਡ ਬਹੁਤ ਹੀ ਵੱਧ ਗਿਆ ਸੀ। ਕੁਝ ਸਾਧੂ ਜਾਂ ਸਤਿਪੁਰਖ ਬਦੀ ਦੀ ਆਮਦ ਨੂੰ ਦੇਖ ਕੇ ਤਪ ਤੇ ਯੱਗ ਕਰਨ ਲੱਗ ਪਏ ਸਨ। ਸਵਰਗ ਦੀ ਪ੍ਰਾਪਤੀ ਲਈ ਭਗਤੀ ਕੀਤੀ ਜਾਣ ਲੱਗੀ। ਦੁਆਪਰ ਨੂੰ ਤਾਂਬੇ ਦਾ ਯੁੱਗ ਆਖਿਆ ਜਾਂਦਾ ਹੈ। ਇਸ ਦੀ ਉਮਰ ਬ੍ਰਹਮਾ ਦੇ 2400 ਵਰ੍ਹੇ ਹੈ।

(ਸ) ਕਲਯੁਗ : ਇਸ ਯੁੱਗ ਵਿਚ ਨੇਕੀ ਕੇਵਲ ਚੌਥਾ ਹਿੱਸਾ ਰਹਿ ਗਈ ਹੈ। ਵੇਦ ਦੇ ਨਿਯਮ, ਸ਼ਾਸਤਰਾਂ ਦੀ ਸਿੱਖਿਆ, ਯੱਗ ਹੋਮ ਆਦਿ ਸਭ ਬੰਦ ਹੋ ਗਏ ਹਨ। ਮੁਸੀਬਤਾਂ ਨੇ ਲੋਕਾਂ ਨੂੰ ਘੇਰ ਲਿਆ। ਸੰਤਾਪ ਤੇ ਕਸ਼ਟ ਜੀਵਨ ਦਾ ਅਟੁੱਟ ਅੰਗ ਬਣ ਗਏ। ਉਮਰ ਬਹੁਤ ਘੱਟ ਰਹਿ ਗਈ। ਇਸ ਨੂੰ ਲੋਹੇ ਦਾ ਯੁੱਗ ਆਖਿਆ ਜਾਂਦਾ ਹੈ ਜਿਸ ਦੀ ਉਮਰ ਬ੍ਰਹਮਾ ਦੇ 1200 ਵਰ੍ਹੇ ਹੈ।

ਗੁਰਮਤਿ ਵਿਚ ਇਸ ਪ੍ਰਕਾਰ ਦੀ ਵੰਡ ਨੂੰ ਸਵੀਕਾਰ ਨਹੀਂ ਕੀਤਾ ਗਿਆ। ਪ੍ਰਭੂ ਨਾਲ ਜੁੜਨ ਦਾ ਸਮਾਂ ਸਤਿਯੁਗ ਤੇ ਵਿਛੜੇ ਰਹਿਣ ਦਾ ਸਮਾਂ ਕਲਯੁਗ ਆਖਿਆ ਗਿਆ ਹੈ।

**ਚਤਰਮੁਖੀ** : ਬ੍ਰਹਮਾ ਦਾ ਇਕ ਵਿਸ਼ੇਸ਼ਣ (ਦੇਖੋ ਬ੍ਰਹਮਾ)

**ਚਤੁਰਥਪਦ** : ਵਿਦਵਾਨਾਂ ਨੇ ਆਤਮਾ ਦੀਆਂ ਚਾਰ ਅਵਸਥਾਵਾਂ ਮੰਨੀਆਂ ਹਨ।

(ੳ)ਜਾਗ੍ਰਿਤ ਅਵਸਥਾ : ਜਾਗਦਿਆਂ ਚਿਤ ਬਿਰਤੀਆਂ ਸਰੀਰ ਦੇ ਸਾਰੇ ਅੰਗਾਂ ਵਿਚ ਵਿਆਪਤ ਹੋ ਜਾਂਦੀਆਂ ਹਨ ਅਤੇ ਆਪਣੇ ਕੰਮ ਲੱਗ ਜਾਂਦੀਆਂ ਹਨ। ਇਸ ਅਵਸਥਾ ਵਿਚ ਜੀਵ ਆਤਮਾ ਸਥੂਲ ਪਦਾਰਥਾਂ ਨੂੰ ਮਹਿਸੂਸ ਕਰਦੀ ਹੈ। ਇਸ ਅਵਸਥਾ ਨੂੰ ਜਾਗ੍ਰਿਤ ਅਵਸਥਾ ਆਖਿਆ ਜਾਂਦਾ ਹੈ।

(ਅ) ਸੁਪਨ ਅਵਸਥਾ : ਜਿਵੇਂ ਸੂਰਜ ਅੰਧਕਾਰ ਵਿਚ ਅਲੋਪ ਹੋ ਜਾਂਦਾ ਹੈ ਇਸੇ ਤਰ੍ਹਾਂ ਰਾਤ ਨੂੰ ਨੀਂਦ ਚਿੱਤ ਬਿਰਤੀਆਂ ਉਪਰ ਪਰਦਾ ਪਾ ਦਿੰਦੀ ਹੈ। ਦਿਨ ਦੇ ਸ਼ੁਰੂ ਵਿਚ ਕੀਤੇ ਕੰਮ ਥਾਂ ਥਾਂ ਪਏ ਰਹਿ ਜਾਂਦੇ ਹਨ ਪਰ ਉਹਨਾਂ ਦੀ ਛਾਇਆ ਜਿਹੀ ਬਾਕੀ ਰਹਿ ਜਾਂਦੀ ਹੈ। ਸੁਪਨ ਦਸ਼ਾ ਵਿਚ ਜਿਹਨਾਂ ਵਿਸ਼ਿਆਂ ਨੂੰ ਪ੍ਰਾਣੀ ਮਹਿਸੂਸ ਕਰਦਾ ਹੈ, ਉਹ ਇਹਨਾਂ ਵਾਸ਼ਨਾਵਾਂ ਦਾ ਜਗਤ ਹੁੰਦਾ ਹੈ। ਇਸ ਅਵਸਥਾ ਵਿਚ ਵੀ ਜਾਗ੍ਰਿਤ ਅਵਸਥਾ ਵਾਂਗੂ ਦੁਖ ਸੁਖ ਅਨੁਭਵ ਕਰਦਾ ਹੈ। ਇਹ ਵਾਸ਼ਨਾਮਈ ਅੰਤਰ

ਬਿਰਤੀ ਹੈ ਜਿਸਨੂੰ ਸੁਪਨ ਅਵਸਥਾ ਆਖਿਆ ਜਾਂਦਾ ਹੈ।

(ੲ) ਸੁਖੋਪਤ ਅਵਸਥਾ : ਜਦੋਂ ਮਨੁੱਖ ਪੂਰੀ ਤਰ੍ਹਾਂ ਥੱਕ ਕੇ ਗੂੜ੍ਹੀ ਨੀਂਦ ਵਿਚ ਹੁੰਦਾ ਹੈ ਤਾਂ ਉਸ ਅਵਸਥਾ ਨੂੰ ਸੁਖੋਪਤ ਆਖਿਆ ਜਾਂਦਾ ਹੈ। ਇਸ ਦਸ਼ਾ ਵਿਚ ਜਾਗ੍ਰਿਤ ਤੇ ਸੁਪਨ ਅਵਸਥਾ ਦੀਆਂ ਵਾਸ਼ਨਾਵਾਂ ਗੂੜ੍ਹੀ ਨੀਂਦ ਦੇ ਪਰਦੇ ਹੇਠ ਆ ਜਾਂਦੀਆਂ ਹਨ ਜਿਵੇਂ ਮੱਸਿਆ ਦੀ ਰਾਤ ਨੂੰ ਸਾਰਾ ਸੰਸਾਰ ਗੂੜ੍ਹੇ ਅੰਧਕਾਰ ਵਿਚ ਛੁਪ ਜਾਂਦਾ ਹੈ। ਇਉਂ ਸੂਖਮ ਤੇ ਸਥੂਲ ਕੋਈ ਵੀ ਭੋਗ ਬਾਕੀ ਨਹੀਂ ਰਹਿੰਦਾ। ਇਸ ਦਸ਼ਾ ਨੂੰ ਸੁਖੋਪਤ ਅਵਸਥਾ ਆਖਿਆ ਜਾਂਦਾ ਹੈ।

(ਸ) ਤੁਰੀਆ ਅਵਸਥਾ : ਇਸ ਨੂੰ ਚਤੁਰਥਪਦ, ਸਹਿਜ ਅਵਸਥਾ ਆਦਿ ਆਖਿਆ ਜਾਂਦਾ ਹੈ। ਇਹ ਪਹਿਲੀਆਂ ਤਿੰਨਾਂ ਅਵਸਥਾਵਾਂ ਤੋਂ ਪਰ੍ਹੇ ਵਾਲੀ ਅਵਸਥਾ ਹੈ। ਇਹ ਸਭ ਤੋਂ ਉੱਚੀ ਅਵਸਥਾ ਹੈ ਜਿਸ ਦੀ ਪ੍ਰਾਪਤੀ ਲਈ ਸਾਧਕ ਸਾਧਨਾ ਕਰਦੇ ਹਨ। ਇਸ ਸਭ ਤੋਂ ਉੱਤਮ ਅਵਸਥਾ ਨੂੰ ਪ੍ਰਾਪਤ ਕਰਨ ਵਾਲਾ ਜੀਵਨ-ਮੁਕਤ ਹੁੰਦਾ ਹੈ।

**ਚਤੁਰਦਸ ਵਿਦਿਆ** : ਇਸ ਸ਼ਬਦ ਦਾ ਅਰਥ ਹੈ ਚੌਦ੍ਹਾ ਵਿਦਿਆ ਜਿਸ ਵਿਚ ਚਾਰ ਵੇਦ, ਚਾਰ ਉਪ-ਵੇਦ ਅਤੇ ਛੇ ਦਰਸ਼ਨ ਸ਼ਾਮਲ ਹਨ। ਇਹਨਾਂ ਦੇ ਅਧਿਐਨ ਕਰਨ ਵਾਲਿਆਂ ਨੂੰ ਵਿਦਵਾਨ ਮੰਨਿਆ ਜਾਂਦਾ ਸੀ।

**ਚਤੁਰਦਾਸ** : ਇਹ ਕਪੂਰ ਜਾਤੀ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸਨੂੰ ਸਤਿਗੁਰੂ ਨੇ ਨਾਮ ਜਪ ਕੇ ਪਰਮਪਦ ਪ੍ਰਾਪਤ ਕਰਨ ਲਈ ਆਖਿਆ ਅਤੇ ਨਾਲ ਹੀ ਸਮਝਾਇਆ ਕਿ ਇਹ ਦਾਤ ਕਿਵੇਂ ਪ੍ਰਾਪਤ ਹੁੰਦੀ ਹੈ।

**ਚਤੁਰਪਹਰ** : ਇਸ ਸ਼ਬਦ ਦਾ ਅਰਥ ਹੈ ਚਾਰ ਪਹਿਰ ਭਾਵ ਬਾਰ੍ਹਾਂ ਘੰਟਿਆਂ ਦਾ ਸਮਾਂ। ਇਕ ਦਿਨ ਜਾਂ ਇਕ ਰਾਤ ਨੂੰ ਚਾਰ ਪਹਿਰਾਂ ਦਾ ਮੰਨਿਆ ਗਿਆ ਹੈ।

**ਚਤੁਰਪਦਾਰਥ** : ਇਹਨਾਂ ਪਦਾਰਥਾ ਦਾ ਸੰਬੰਧ ਪੁਰਸ਼ਾਰਥ ਨਾਲ ਹੈ। ਇਹ ਪੁਰਸ਼ ਦੁਆਰਾ ਪ੍ਰਾਪਤ ਕਰਨ ਯੋਗ ਪਦਾਰਥ ਹਨ। ਹਿੰਦੂ ਧਰਮ-ਚਿੰਤਨ ਵਿਚ ਚਾਰ ਪੁਰਸ਼ਾਰਥ ਮੰਨੇ ਗਏ ਹਨ - ਧਰਮ, ਅਰਥ, ਕਾਮ ਤੇ ਮੋਕਸ਼-ਜਿਹਨਾਂ ਨੂੰ ਚਾਰ ਪਦਾਰਥ ਜਾਂ ਚਤੁਰ ਪਦਾਰਥ ਆਖਿਆ ਜਾਂਦਾ ਹੈ। ਧਰਮ ਦਾ ਅਰਥ ਹੈ ਜੀਵਨ ਦੇ ਕਰਤੱਵ ਨੂੰ ਪਾਲਣ ਵਾਲੇ ਤੱਤ। ਅਰਥ ਤੋਂ ਭਾਵ ਹੈ ਭੌਤਿਕ ਸਾਧਨ। ਕਾਮ ਦਾ ਅਰਥ ਹੈ ਜੀਵਨ ਦੀਆਂ ਜਾਇਜ਼ ਕਾਮਨਾਵਾਂ। ਮੋਕਸ਼ ਦਾ ਅਰਥ ਹੈ ਸੰਸਾਰਿਕ ਬੰਧਨਾਂ ਤੋਂ ਮੁਕਤੀ। ਇਹਨਾਂ ਵਿਚ ਪਹਿਲੇ ਤਿੰਨ ਪਦਾਰਥਾਂ ਦਾ ਸੰਬੰਧ ਸੰਸਾਰਿਕਤਾ ਨਾਲ ਹੈ ਤੇ ਚੌਥੇ ਦਾ ਸੰਬੰਧ ਪਰਮਪਦ ਦੀ ਪ੍ਰਾਪਤੀ ਨਾਲ ਹੈ। ਇਹਨਾਂ ਚਾਰਾਂ ਵਿਚ ਇਕ ਵਿਕਾਸ ਕ੍ਰਮ ਹੈ

ਭਾਵ ਇਕ ਪੂਰਾ ਹੋਣ ਤੋਂ ਬਾਅਦ ਦੂਸਰੇ ਦੀ ਪ੍ਰਾਪਤੀ ਹੁੰਦੀ ਹੈ। ਇਹਨਾਂ ਨੂੰ ਚਾਰ ਆਸ਼ਰਮਾਂ ਨਾਲ ਸੰਬੰਧਿਤ ਕੀਤਾ ਗਿਆ ਹੈ। ਗੁਰਮਤਿ ਵਿਚ ਇਹਨਾਂ ਦੀ ਪ੍ਰਾਪਤੀ ਦਾ ਸਾਧਨ ਨਾਮ ਸਿਮਰਨ, ਭਗਤੀ ਆਦਿ ਹੈ।

ਚਤੁਰਮੁਖ : ਦੇਖੋ ਬ੍ਰਹਮਾ

ਚੰਦੂ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਪਾਪ-ਪੁੰਨ ਦੇ ਸੰਕਲਪਾਂ ਬਾਰੇ ਵਿਸਤਾਰ ਨਾਲ ਦੱਸਿਆ ਤੇ ਨਾਮ-ਸਿਮਰਨ ਕਰਨ ਦਾ ਉਪਦੇਸ਼ ਦਿੱਤਾ।

ਚਮਰੇਟਾ : ਚਮਾਰ ਦਾ ਬੇਟਾ, (ਦੇਖੋ ਰਵਿਦਾਸ)

ਚਾਊ : ਇਹ ਸੁਲਤਾਨਪੁਰ ਵਾਸੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਤਿੰਨਾਂ ਗੁਣਾਂ ਦਾ ਤਿਆਗ ਕਰਕੇ ਸ਼ਾਂਤੀ ਪ੍ਰਾਪਤ ਕਰਨ ਦੀ ਵਿਧੀ ਸਮਝਾਈ।

ਚਾਤ੍ਰਿਕ : ਇਸ ਨੂੰ ਪਪੀਹਾ, ਬਬੀਹਾ, ਸਾਰੰਗ ਵੀ ਆਖਿਆ ਜਾਂਦਾ ਹੈ ਜੋ ਇਕ ਵਿਸ਼ੇਸ਼ ਪੰਛੀ ਹੈ ਜਿਸ ਦੀ ਪਿਆਸ ਕੇਵਲ ਸ੍ਵਾਂਤ ਬੂੰਦ ਨਾਲ ਹੀ ਬੁਝਦੀ ਹੈ। ਇਹ ਹਮੇਸ਼ਾ ਮੀਂਹ ਵਿਚ ਉਪਰ ਨੂੰ ਮੂੰਹ ਕਰਕੇ ਕੂਕਦਾ ਰਹਿੰਦਾ ਹੈ। ਜੇਕਰ ਇਕ ਵਾਰ ਸ੍ਵਾਂਤ ਬੂੰਦ ਇਸ ਦੇ ਮੂੰਹ ਵਿਚ ਪੈ ਜਾਵੇ ਤਾਂ ਸਾਰੀ ਉਮਰ ਇਸ ਨੂੰ ਪਿਆਸ ਨਹੀਂ ਲਗਦੀ ਅਤੇ ਨਾ ਹੀ ਮੁੜ ਕੇ ਬੋਲਦਾ ਹੈ। ਗੁਰਮਤਿ ਵਿਚ ਪ੍ਰਭੂ-ਨਾਮ ਨੂੰ ਸ੍ਵਾਂਤ ਬੂੰਦ ਨਾਲ ਤੁਲਨਾ ਦਿਤੀ ਗਈ ਹੈ ਜੋ ਸਾਧਕ ਨੂੰ ਸਾਰੀ ਉਮਰ ਲਈ ਸ਼ਾਂਤ ਤੇ ਇੱਛਾ ਮੁਕਤ ਕਰ ਦਿੰਦਾ ਹੈ।

ਚਿੰਤਾਮਣਿ : ਪੌਰਾਣਿਕ ਸਾਹਿਤ ਵਿਚ ਇਕ ਰਤਨ ਨੂੰ ਚਿੰਤਾਮਣਿ ਨਾਂ ਦਿਤਾ ਗਿਆ ਹੈ ਜਿਸ ਦੀ ਇਹ ਵਿਸ਼ੇਸ਼ਤਾ ਮੰਨੀ ਗਈ ਹੈ ਕਿ ਇਸ ਨੂੰ ਧਾਰਨ ਕਾਰਨ ਵਾਲੇ ਨੂੰ ਇਹ ਮਨ ਬਾਂਛਤ ਫਲ ਦਿੰਦਾ ਹੈ ਭਾਵ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ। ਗੁਰਮਤਿ ਵਿਚ ਅਜਿਹੇ ਕਿਸੇ ਰਤਨ ਨੂੰ ਸਵੀਕਾਰ ਨਹੀ ਕੀਤਾ ਗਿਆ ਅਤੇ ਪਰਮਾਤਮਾਂ ਜਾ ਸਤਿਗੁਰੂ ਦੇ ਨਾਮ ਨੂੰ ਹੀ ਚਿੰਤਾਮਣਿ ਆਖਿਆ ਗਿਆ ਹੈ।

ਚਿੰਤਾਮਨ : ਦੇਖੋ ਚਿੰਤਾਮਣਿ

ਚਿਤ੍ਰਗੁਪਤ : ਇਸ ਸੰਯੁਕਤ ਸ਼ਬਦ ਦੇ ਅਰਥਾਂ ਬਾਰੇ ਦੋ ਵਿਚਾਰ ਹਨ ਕਿ ਇਹ ਦੋਵੇ ਧਰਮਰਾਜ ਦੇ ਦੋ ਲੇਖਾਕਾਰਾਂ ਹਨ ਜੋ ਮਨੁਖ ਦੇ ਸੱਜੇ ਅਤੇ ਖੱਬੇ ਮੋਢੇ ਉਪਰ ਬੈਠ ਕੇ ਉਸ ਦੇ ਕਰਮਾਂ ਦਾ ਲੇਖਾ ਜੋਖਾ ਤਿਆਰ ਕਰਦੇ ਰਹਿੰਦੇ ਹਨ। ਦੂਸਰੇ ਵਿਚਾਰ ਅਨੁਸਾਰ ਲੇਖਾਕਾਰ ਦਾ ਨਾਂ ਚਿਤ੍ਰ ਹੈ ਜੋ ਗੁਪਤ ਵਿਧੀ ਨਾਲ ਸਾਰਾ ਲੇਖਾ ਜੋਖਾ ਤਿਆਰ ਕਰਦਾ ਹੈ। ਪੌਰਾਣਿਕ ਸਾਹਿਤ ਵਿਚ ਇਸ ਦੇ ਜਨਮ ਬਾਰੇ ਕਥਾਵਾਂ ਮਿਲਦੀਆਂ ਹਨ ਕਿ ਚਿਤ੍ਰ ਨਾਂ ਦਾ ਇਕ ਰਾਜਾ ਹਿਸਾਬ ਕਿਤਾਬ ਵਿਚ ਬੜਾ ਨਿਪੁੰਨ ਸੀ ਜਿਸ ਕਾਰਨ ਧਰਮਰਾਜ ਨੇ ਉਸ ਨੂੰ ਚੁਕਵਾ ਕੇ ਆਪਣਾ ਸਹਾਇਕ ਬਣਾ ਲਿਆ। ਇਕ ਹੋਰ ਕਥਾ ਅਨੁਸਾਰ ਬ੍ਰਹਮਾ ਜਦੋਂ ਸ੍ਰਿਸ਼ਟੀ ਰਚਨਾ ਕਰਕੇ ਥੋੜ੍ਹਾ ਜਿਹਾ ਟਿਕਿਆ ਤਾਂ ਉਸ ਦੇ ਸਰੀਰ ਵਿਚੋਂ ਸਹਿਜ ਸੁਭਾ ਇਕ ਚਿਤਕਬਰੇ ਬੰਦੇ ਦਾ ਜਨਮ ਹੋਇਆ ਜਿਸਦੇ ਹੱਥ ਵਿਚ ਕਲਮ-ਦਵਾਤ ਸੀ। ਜਦੋਂ ਬ੍ਰਹਮਾਂ ਨੇ ਅੱਖ ਖੋਲ੍ਹੀ ਤਾਂ ਇਸ ਨੇ ਆਪਣੇ ਕੰਮ ਬਾਰੇ ਉਸ ਨੂੰ ਪੁੱਛਿਆ ਤਾਂ ਉਸ ਨੇ ਜੁਆਬ ਦਿਤਾ ਮੇਰੀ ਕਾਇਆ ਵਿਚੋਂ ਪੈਦਾ ਹੋਣ ਕਾਰਨ ਤੇਰਾ ਨਾਂ ਕਾਇਸਥ ਹੋਇਆ ਅਤੇ ਤੇਰਾ ਕੰਮ ਜੀਵਾਂ ਦਾ ਲੇਖਾ ਰਖਣਾ ਹੋਵੇਗਾ। ਚਿਤਰ ਗੁਪਤ ਦੀ ਪੁਰੀ ਧਰਮਰਾਜ ਦੀ ਪੁਰੀ ਦੇ ਨਾਲ ਹੀ ਹੈ।

ਚੂਹੜ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਉਤਮ ਕੀਤਰਨੀਆਂ ਸੀ।

(2) ਇਹ ਚਉਝੜ ਜਾਤ ਦਾ ਸਿਖ ਗੁਰੂ ਹਰਿਗੋਬਿੰਦ ਜੀ ਦਾ ਸ਼ਰਧਾਲੂ ਸੀ ਜੋ ਨਾਮ ਸਿਮਰਨ ਵਿਚ ਲੀਨ ਰਹਿੰਦਾ ਸੀ। ਸਤਿਗੁਰੂ ਨੇ ਇਸ ਨੂੰ ਸਿੱਖੀ ਦਾ ਸਾਰ ਸਮਝਾਇਆ।

(3) ਇਹ ਚੌਧਰੀ ਸੀ ਤੇ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ। ਸਤਿਗੁਰੂ ਨੇ ਇਸ ਨੂੰ ਝੂਠ ਤਿਆਗ ਕੇ ਸੱਚ ਗ੍ਰਹਿਣ ਕਰਨ ਦਾ ਉਪਦੇਸ਼ ਦਿਤਾ ਕਿਉਂਕਿ ਇਸ ਨੇ ਬੇਨਤੀ ਕੀਤੀ ਸੀ ਕਿ ਮੇਰਾ ਕੰਮ ਹੈ ਅਜਿਹਾ ਹੈ ਕਿ ਝੂਠ ਬੋਲੇ ਬਿਨਾ ਸਰਦਾ ਨਹੀਂ। ਇਸ ਤੇ ਸਤਿਗੁਰੂ ਦੀ ਮਿਹਰ ਹੋਈ ਤਾਂ ਇਸ ਨੇ ਹੌਲੀ ਹੌਲੀ ਧਰਮ ਵਲ ਧਿਆਨ ਵਧਾਇਆ ਤੇ ਪਾਪ ਤੇ ਝੂਠ ਵਲੋਂ ਮੂੰਹ ਮੋੜ ਲਿਆ।

## ਛ

ਛਜੂ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਰਾਜਸੀ ਤੇ ਤਾਮਸੀ ਗੁਣਾ ਦਾ ਤਿਆਗ ਕਰਕੇ ਸ਼ਾਂਤੀ ਪ੍ਰਾਪਤ ਹੋਣ ਬਾਰੇ ਸਮਝਾਇਆ।

ਛਤੀਹਅੰਮ੍ਰਿਤ : ਖਾਣ ਯੋਗ ਪਦਾਰਥਾਂ ਤੋਂ ਬਣੇ ਛੱਤੀ ਪ੍ਰਕਾਰ ਦੇ ਖਾਣਿਆਂ ਨੂੰ ਛੱਤੀ ਅੰਮ੍ਰਿਤ ਆਖਿਆ ਜਾਂਦਾ ਹੈ। ਇਹਨਾਂ ਦੀ ਗਿਣਤੀ ਰਸਾਂ ਜਾਂ ਸੁਆਦਾ ਦੇ ਅਧਾਰ ਤੇ

ਕੀਤੀ ਜਾਂਦੀ ਹੈ। ਕੁਲ ਛੇ ਰਸ ਹਨ- ਮਿੱਠਾ, ਕੌੜਾ, ਖੱਟਾ, ਕਸੈਲਾ, ਸਲੂਣਾ ਅਤੇ ਚਟਪਟਾ। ਭਾਈ ਗੁਰਦਾਸ ਜੀ ਨੇ ਇਕ ਇਕ ਰਸ ਦੇ ਪਰਸਪਰ ਮੇਲ ਤੋਂ ਛੇ ਛੇ ਰਸਾਂ ਦੇ ਬਣਨ ਦੀ ਜੁਗਤ ਨਾਲ ਛੱਤੀ ਦੀ ਗਿਣਤੀ ਪੂਰੀ ਕੀਤੀ ਹੈ। ਪ੍ਰਾਚੀਨ ਗ੍ਰੰਥਾਂ ਵਿਚ ਛੱਤੀ ਪ੍ਰਕਾਰ ਦੇ ਭੋਜਨ ਇਹ ਹਨ : 1. ਸਭ ਤਰ੍ਹਾਂ ਦੀ ਰੋਟੀ 2. ਹਰ ਪ੍ਰਕਾਰ ਦੀ ਪੂਰੀ 3. ਕਚੌਰੀ 4. ਪੂੜੇ 5. ਹਰ ਪ੍ਰਕਾਰ ਦੇ ਚਾਵਲ 6. ਦਾਲਾਂ 7. ਸਾਗ-ਸਬਜ਼ੀਆਂ 8. ਕੜ੍ਹੀਆਂ 9. ਵੜੀਆਂ 10. ਸੇਵੀਆਂ 11. ਖਿਚੜੀ 12. ਪਕੌੜੇ ਆਦਿ 13. ਚਟਣੀਆਂ 14. ਆਚਾਰ 15. ਮੁਰੱਬੇ 16. ਬੂੰਦੀ, ਦਹੀਂ ਭੱਲੇ ਆਦਿ 17. ਰਾਇਤੇ 18. ਪਾਪੜ 19. ਕੜਾਹ 20. ਖੀਰਾਂ 21. ਪੰਜੀਰੀ, ਚੂਰਮਾ ਆਦਿ 22. ਲੱਡੂ, ਜਲੇਬੀ, ਅੰਮ੍ਰਿਤੀ, ਪੇੜਾ ਆਦਿ 24. ਰਬੜੀ 25. ਮਲਾਈ 26. ਮਿਸਰੀ ਮੱਖਦ ਆਦਿ 27. ਸਿਖਰਣੀ 28. ਦੂਧ ਮਿਸਰਿਤ ਆਂਬਰਸਾ 29. ਦਧਿਤਕਰ 30. ਕਾਂਜੀ 31. ਫਲ 32. ਫੇਣੀਆਂ 33. ਮਠੀ ਮਠੇ 34. ਘੇਵਰ 35. ਚੂਰਨ ਸ੍ਵਾਦ 36. ਮੇਵੇ।

## ਜ

ਜਸੋਧਾ : ਨੰਦ ਗੋਪ ਦੀ ਇਸਤਰੀ ਤੇ ਸ੍ਰੀ ਕ੍ਰਿਸ਼ਨ ਦੀ ਮਾਤਾ । ਦੇਖੋ ਕ੍ਰਿਸ਼ਨ

ਜੱਗ : ਦੇਵੀ ਦੇਵਤਿਆਂ ਨੂੰ ਪ੍ਰਸੰਨ ਕਰਨ ਤੇ ਉਹਨਾਂ ਪਾਸੋਂ ਵਰ ਪ੍ਰਾਪਤ ਕਰਨ ਜਾਂ ਸੁਖ ਸਮ੍ਰਿਧੀ ਮੰਗਣ ਲਈ ਜੱਗ ਕੀਤੇ ਜਾਂਦੇ ਹਨ। ਵੈਦਿਕ ਕਾਲ ਵਿਚ ਕਰਮ-ਕਾਂਡ ਸਿਖਰਾਂ ਤੇ ਸੀ। ਯਜੁਰਵੇਦ ਤੇ ਬ੍ਰਹਮਣ ਗ੍ਰੰਥਾਂ ਵਿਚ ਜੱਗ ਵਿਧੀ ਬਾਰੇ ਵਿਸਤਾਰ ਸਹਿਤ ਵਰਣਨ ਕੀਤਾ ਗਿਆ ਹੈ। ਇਹ ਲੋਕ ਤੇ ਪਰਲੋਕ ਦੋਨਾਂ ਵਿਚ ਦ੍ਰਿਸ਼ਟ ਤੇ ਅਦ੍ਰਿਸ਼ਟ, ਚੇਤਨ ਤੇ ਅਚੇਤਨ ਵਸਤਾਂ ਉਪਰ ਅਧਿਕਾਰ ਪ੍ਰਾਪਤ ਕਰਨ ਦਾ ਸਾਧਨ ਮੰਨਿਆ ਗਿਆ ਹੈ। ਵਿਧੀ ਵਿਧਾਨ ਅਨੁਸਾਰ ਜੱਗ ਕਰਨ ਵਾਲੇ ਸੰਸਾਰ ਦੇ ਸੁਆਮੀ ਹਨ। ਜੱਗ ਕਈ ਪ੍ਰਕਾਰ ਦੇ ਹਨ ਪਰ ਗ੍ਰਿਹਸਥੀਆਂ ਲਈ ਪੰਜ ਕਿਸਮ ਦੇ ਜੱਗਾਂ ਦਾ ਵਿਧਾਨ ਹੈ। ਦੈਵ ਜੱਗ ਹੋਮ ਹੈ। ਭੂਤਜੱਗ ਜੀਵਾਂ ਦੀ ਬਲੀ ਦੇ ਕੇ ਕੀਤਾ ਜਾਂਦਾ ਹੈ। ਬ੍ਰਹਮਜੱਗ ਵੇਦ ਪੜ੍ਹਨ ਤੇ ਪੜ੍ਹਾਉਣ ਹੈ। ਨਰ ਜੱਗ ਅਤਿਥੀ ਦੀ ਸੇਵਾ ਹੈ। ਪ੍ਰਾਚੀਨ ਕਾਲ ਵਿਚ ਬਲੀ ਦੇਣ ਵਾਲੇ ਜੱਗ ਵਧੇਰੇ ਕੀਤੇ ਜਾਂਦੇ ਸਨ। ਗੁਰਮਤਿ ਵਿਚ ਜੱਗ ਕਰਨ ਕਰਵਾਉਣ ਨੂੰ ਕੋਈ ਮਹਤਵ ਨਹੀਂ ਦਿਤਾ ਗਿਆ।

ਜਗਸੀ : ਇਹ ਫਤਹਿਪੁਰ ਨਿਵਾਸੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਤੇ ਅਕਸਰ ਉਹਨਾਂ ਦੇ ਦਰਸ਼ਨ ਕਰਨ ਆਉਂਦਾ ਸੀ।

ਜਗਨਾ : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜੋ ਪ੍ਰਾਣਾਯਮ ਆਦਿ

ਯੌਗਿਕ ਸਾਧਨਾ ਕਰਦਾ ਸੀ ਪਰ ਇਸ ਨੂੰ ਕੋਈ ਪ੍ਰਾਪਤੀ ਨਹੀਂ ਹੋਈ। ਸਤਿਗੁਰੂ ਨੇ ਇਸ ਨੂੰ ਸ਼ਬਦ ਸਾਧਨਾ ਕਰਨ ਦਾ ਉਪਦੇਸ਼ ਦਿਤਾ ਜਿਸ ਨਾਲ ਵਿਸ਼ੇ ਵਿਕਾਰ ਸ਼ਾਂਤ ਹੋ ਜਾਂਦੇ ਹਨ ਤੇ ਬ੍ਰਹਮ- ਗਿਆਨ ਦੀ ਪ੍ਰਾਪਤੀ ਹੁੰਦੀ ਹੈ।

ਜੰਗਮ : ਇਹ ਸ਼ੈਵਮਤ ਦੇ ਪੈਰੋਕਾਰ ਯੋਗੀਆ ਦੀ ਇਕ ਸੰਪ੍ਰਦਾਇ ਹੈ ਜਿਸ ਦੀ ਉਤਪਤੀ ਬਾਰੇ ਦੋ ਕਥਾਵਾਂ ਪ੍ਰਸਿੱਧ ਹਨ। ਪਹਿਲੀ ਅਨੁਸਾਰ ਜਦੋਂ ਸ਼ਿਵ ਜੀ ਦਾ ਵਿਆਹ ਹੋਇਆ ਤਾਂ ਉਸ ਦੇ ਦਾਨ ਨੂੰ ਸਵੀਕਾਰ ਕਰਨ ਵਾਲਾ ਕੋਈ ਨਹੀਂ ਸੀ ਜਿਸ ਦੇ ਫਲ ਸਰੂਪ ਉਹਨਾਂ ਨੇ ਆਪਣੀ ਸੱਜੀ ਜੰਘ (ਲੱਤ) ਵਿਚੋਂ ਇਕ ਮਨੁਖ ਪੈਦਾ ਕੀਤਾ ਸੀ ਜੋ ਜੰਗਮ ਨਾਂ ਨਾਲ ਪ੍ਰਸਿਧ ਹੋਇਆ। ਦੂਜੀ ਕਥਾ ਅਨੁਸਾਰ ਸ਼ਿਵ-ਲਿੰਗ ਦੀ ਉਪਾਸਨਾ ਕਰਨ ਵਾਲੇ ਲਿੰਗਮ ਦੇ ਨਾਂ ਨਾਲ ਪ੍ਰਸਿਧ ਹੋਏ ਤੇ ਸਮਾਂ ਪਾ ਕੇ ਇਹ ਸ਼ਬਦ ਜੰਗਮ ਵਿਚ ਬਦਲ ਗਿਆ। ਇਹ ਜੋਗੀ ਸਿਰ ਉਪਰ ਨਾਗ ਸ਼ਕਲ ਦੀ ਰੱਸੀ ਅਤੇ ਧਾਤ ਦਾ ਬਣਿਆ ਚੰਦ੍ਰਮਾਂ ਧਾਰਨ ਕਰਦੇ ਹਨ। ਕੰਨਾਂ ਵਿਚ ਪਿਤੱਲ ਦੇ ਫੁੱਲ ਪਹਿਨਦੇ ਹਨ ਜਿਹਨਾਂ ਨੂੰ ਮੋਰ-ਪੰਖ ਨਾਲ ਸਜਾਇਆ ਹੁੰਦਾ ਹੈ। ਇਹ ਹਮੇਸ਼ਾਂ ਟੱਲੀਆ ਖੜਕਾ ਕੇ ਸ਼ਿਵ ਮਹਿਮਾ ਦੇ ਗੀਤ ਗਾਉਂਦੇ ਰਹਿੰਦੇ ਹਨ। ਇਹ ਦੋ ਪ੍ਰਕਾਰ ਦੇ ਹਨ : ਵਿਰਕਤ ਅਤੇ ਗ੍ਰਿਹਸਥੀ। ਵਿਰਕਤ ਆਮ ਤੌਰ ਤੇ ਘੁੰਮ ਫਿਰ ਕੇ ਆਪਣਾ ਜੀਵਨ ਬਸਰ ਕਰਦੇ ਹਨ ਅਤੇ ਬ੍ਰਹਮਚਾਰੀ ਰਹਿੰਦੇ ਹਨ। ਵਿਵਾਹਿਤ ਜੰਗਮ ਕਾਰ ਵਿਹਾਰ ਕਰਦੇ ਤੇ ਗ੍ਰਿਹਸਥ ਦਾ ਕੰਮ ਚਲਾਉਂਦੇ ਹਨ। ਬਾਲ ਪਰਿਵਾਰ ਪਾਲਦੇ ਹਨ ਤੇ ਸ਼ਿਵ ਦੀ ਅਰਾਧਨਾ ਕਰਦੇ ਹਨ।

ਜਗਾ ਧਰਣੀ : ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜੋ ਕਿਸੇ ਜੋਗੀ ਦੇ ਆਖੇ ਗ੍ਰਿਹਸਤ ਤਿਆਗ ਕੇ ਜੰਗਲ ਵਾਸੀ ਬਣਕੇ ਸਾਧਨਾ ਕਰਨਾ ਲੋੜਦਾ ਸੀ ਪਰ ਸਤਿਗੁਰੂ ਨੇ ਇਸ ਨੂੰ ਗ੍ਰਿਹਸਤ ਵਿਚ ਰਹਿੰਦਿਆਂ ਸਾਧਨਾ ਕਰਕੇ ਪਰਮਪਦ ਪ੍ਰਾਪਤ ਕਰਨ ਦਾ ਉਪਦੇਸ਼ ਦਿਤਾ ਤਾਂ ਇਸ ਨੇ ਸਤਿ ਕਰਕੇ ਮੰਨਿਆਂ ਸਾਧਨਾ ਕਰਕੇ ਉੱਚ ਆਤਮਕ ਅਵਸਥਾ ਪ੍ਰਾਪਤ ਕੀਤੀ।

ਜਟਾ ਤਪਾ : ਇਹ ਸਜੌਣਪੁਰ ਵਾਸੀ ਸਿੱਖ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿੱਖ ਸੀ ਜਿਸਨੇ ਸਤਿਗੁਰੂ ਪਾਸ ਅਰਦਾਸ ਕੀਤੀ ਕਿ ਮੇਰਾ ਕਲਿਆਣ ਕਰੋ ਤਾਂ ਸਾਹਿਬ ਨੇ ਪ੍ਰਭੂ ਸਿਮਰਨ ਕਰਨ ਲਈ ਆਖਿਆ ਜਿਸ ਦੁਆਰਾ ਲੋਕ ਪਰਲੋਕ ਸਫਲਾ ਹੁੰਦਾ ਹੈ। ਸੁਖ ਪ੍ਰਾਪਤ ਹੁੰਦੇ ਹਨ।

ਜਟੂ : (1) ਇਹ ਚੱਢਾ ਗੋਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾ ਨੇ ਗੁਰਮਤਿ ਕਰਮ ਸਿਧਾਂਤ ਬਾਰੇ ਸੋਝੀ ਕਰਵਾਈ ਸੀ।

(2) ਇਹ ਭੀਵਾ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਦੱਸਿਆ ਕਿ ਬਾਣੀ ਪੜ੍ਹਨ ਦੇ ਅਧਿਕਾਰੀ ਕੌਣ ਹਨ?

(3) ਇਹ ਵੇਤਾ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਸਭ ਦੇਵੀ-ਦੇਵਤਿਆਂ ਦੀ ਪੂਜਾ ਅਰਚਨਾਂ ਛੱਡ ਕੇ ਕੇਵਲ ਪਰਮਾਤਮਾਂ ਦੇ ਨਾਮ ਦਾ ਸਿਮਰਨ ਕਰਨ ਦਾ ਉਪਦੇਸ਼ ਦਿਤਾ।

(4) ਇਹ ਭੰਡਾਰੀ ਜਾਤ ਸਿਖ ਸ਼ਾਹਦਰੇ ਦਾ ਰਹਿਣ ਵਾਲਾ ਸੀ ਜੋ ਗੁਰੂ ਅਰਜਨ ਦੇਵ ਦਾ ਸ਼ਰਧਾਲੂ ਸੀ। ਇਸ ਨੂੰ ਸਤਿਗੁਰੂ ਨੇ ਸ਼੍ਰਵਣ, ਮਨਨ, ਨਿਧਿਆਸਨ ਬਾਰੇ ਵਿਸਤਾਰ ਨਾਲ ਸਮਝਾਇਆ।

**ਜਨਕ** : ਇਸ ਸ਼ਬਦ ਦਾ ਅਰਥ ਹੈ ਜਨਮ ਦੇਣ ਵਾਲਾ, ਸ੍ਰੀ ਰਾਮ ਚੰਦਰ ਦੀ ਪਤਨੀ ਸੀ ਦੇ ਪਿਤਾ ਦਾ ਨਾਂ ਜਨਕ ਸੀ । (ਦੇਖੋ ਸੀਤਾ)

**ਜਨਮਅਸਟਮੀ** : ਭਾਦੋਂ ਵਦੀ ਅੱਠਵੀਂ ਜਿਸ ਦਿਨ ਸ੍ਰੀ ਕਿਸ਼ਨ ਦਾ ਜਨਮ ਹੋਇਆ ਸੀ। ਹਿੰਦੂ ਧਰਮ ਵਿਚ ਇਸ ਤਿਥੀ ਨੂੰ ਬਹੁਤ ਪਵਿਤਰ ਮੰਨਿਆ ਜਾਂਦਾ ਹੈ ਤੇ ਤਿਉਹਾਰ ਵਾਗੂ ਮੰਨਾਇਆ ਜਾਂਦਾ ਹੈ। ਇਸ ਦਿਨ ਸ੍ਰੀ ਕ੍ਰਿਸ਼ਨ ਦੀ ਜੀਵਨ ਗਾਥਾ ਸੁਨਾਉਣ ਲਈ ਭਾਗਵਤ ਪੁਰਾਣ ਦੀ ਕਥਾ ਸੁਣਾਈ ਜਾਂਦੀ ਹੈ।

**ਜਮ** : ਦੇਖੋ ਅਰਕਸੁਤ

**ਜਮਦਗਨ** : ਇਹ ਭ੍ਰਿਗੂ ਵੰਸ਼ ਦਾ ਇਕ ਰਿਸ਼ੀ ਸੀ ਜੋ ਰਚੀਕ ਅਤੇ ਸਤਯਵਤੀ ਦਾ ਪੁਤਰ ਸੀ। ਇਹ ਬੜਾ ਤਪਸਵੀ ਤੇ ਸੂਰਬੀਰ ਸੀ ਅਤੇ ਇਸ ਦੀ ਪਤਨੀ ਸੂਰਜਵੰਸੀ ਰਾਜਾ ਪ੍ਰਸੇਨ ਦੀ ਧੀਅ ਸੀ ਜਿਸ ਦਾ ਨਾਂ ਰੇਣੁਕਾ ਸੀ। ਇਸ ਦੇ ਪੰਜ ਪੁਤਰ - ਰੁਮਨ, ਸੁਸ਼ੇਨ, ਵਸੁ, ਵਿਸ਼ਾਵਵਹੁ ਅਤੇ ਪਰਸੁਰਾਮ-ਸਨ ਜਿਹਨਾਂ ਵਿਚ ਸਭ ਤੋਂ ਛੋਟਾ ਪਰਸੁਰਾਮ ਬੜਾ ਪ੍ਰਸਿਧ ਹੈ। ਇਸ ਨੇ ਆਪਣੇ ਪਿਤਾ ਦੇ ਆਖਣ ਤੇ ਆਪਣੀ ਮਾਂ ਦਾ ਸਿਰ ਵੱਢ ਦਿਤਾ ਸੀ ਅਤੇ ਜਦੋਂ ਪਿਤਾ ਨੇ ਪ੍ਰਸੰਨ ਹੋ ਕੇ ਵਰ ਮੰਗਣ ਲਈ ਆਖਿਆ ਇਸ ਨੇ ਮਾਤਾ ਨੂੰ ਜ਼ਿੰਦਾ ਕਰਨ ਲਈ ਆਖਿਆ ਤੇ ਰਿਸ਼ੀ ਨੇ ਉਸ ਨੂੰ ਮੁੜ ਜਿੰਦਾ ਕਰ ਦਿਤਾ। ਰਾਜਾ ਕਾਰਤਵੀਰਯ, ਜਿਸ ਨੂੰ ਸਹਸ੍ਰਬਾਹੂ ਵੀ ਆਖਿਆ ਜਾਂਦਾ ਹੈ, ਰਿਸ਼ੀ ਜਮਦਗਨ ਦਾ ਸਾਂਢੂ ਸੀ। ਇਹ ਇਕ ਵਾਰ ਆਪਣੀ ਫੌਜ ਸਮੇਤ ਰਿਸ਼ੀ ਦੇ ਆਸ਼ਰਮ ਵਿਚ ਆਇਆ ਤੇ ਉਸ ਦਾ ਠਾਠ ਬਾਠ ਦੇਖਕੇ ਈਰਖਾ ਅਗਨੀ ਵਿਚ ਸੜ ਗਿਆ। ਇਹ ਸਭ ਕੁਝ ਕਾਮਧੇਨੁ (ਦੇਖੋ) ਕਰਕੇ ਸੀ ਜਿਸ ਨੂੰ ਇਹ ਧੱਕੇ ਨਾਲ ਖੋਹ ਕੇ ਲੈ ਗਿਆ। ਜਦੋਂ ਪਰਸੁਰਾਮ ਨੂੰ ਪਤਾ ਲਗਾ ਤਾਂ ਇਸ ਨੇ ਸਹਸ੍ਰਬਾਹੂ ਨੂੰ ਕਤਲ ਕਰ ਦਿਤਾ। ਉਸ ਦੇ ਪੁਤਰ ਨੇ ਪਿਤਾ ਦੇ ਕਤਲ ਦਾ ਬਦਲਾ ਲੈਣ ਲਈ ਜਗਦਗਨ ਨੂੰ ਉਸ ਦੀ ਕੁਟੀਆ

ਵਿਚ ਕਤਲ ਕਰ ਦਿਤਾ। ਪਰਸੁਰਾਮ ਨੇ ਇਸ ਦਾ ਬਦਲਾ ਲੈਣ ਲਈ ਇੱਕੀ ਵਾਰੀ ਖਤਰੀਆਂ ਦਾ ਨਾਸ ਕੀਤਾ ।

**ਜਮਦੂਤ** : ਦੇਖੋ ਜਮ

**ਜਮਪੁਰੀ** : ਦੇਖੋ ਜਮ

**ਜਮਲੋਕ** : ਦੇਖੋ ਜਮ

**ਜਮਾਲ** : ਇਸ ਦਾ ਨਾਂ ਜਮਾਲ ਮੀਆਂ ਸੀ ਤੇ ਇਸ ਗੁਰੂ ਹਰਿਗੋਬਿੰਦ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਸਭ ਜੀਵਾਂ ਵਿਚ ਬ੍ਰਹਮ ਦੀ ਜੋਤ ਹੋਣ ਦਾ ਗਿਆਨ ਕਰਵਾਇਆ।

**ਜਮੁਨਾ** : ਇਹ ਉਤਰੀ ਭਾਰਤ ਦੀ ਸੁਪ੍ਰਸਿਧ ਨਦੀ ਹੈ ਜਿਸ ਨੂੰ ਜਮ ਦੀ ਭੈਣ ਆਖਿਆ ਗਿਆ ਹੈ। ਇਹ ਸੂਰਜ ਦੇਵਤਾ ਦੀ ਬੇਟੀ ਹੈ ਜੋ ਸੰਗਿਆ ਦੇ ਉਦਰ ਤੋਂ ਜਨਮੀ ਸੀ। ਇਸ ਨੂੰ ਕ੍ਰਿਸ਼ਨਾ ਅਤੇ ਕਲਿੰਦੀ ਵੀ ਆਖਿਆ ਜਾਂਦਾ ਹੈ। ਇਹ ਨਦੀ ਇਲਾਕਾ ਟੀਹਰੀ ਵਿਚਲੇ ਕਲਿੰਦ ਪਹਾੜ ਵਿਚੋਂ ਨਿਕਲਦੀ ਹੈ ਜੋ ਪ੍ਰਯਾਗ ਪਾਸ ਗੰਗਾ ਵਿਚ ਮਿਲ ਜਾਂਦੀ ਹੈ। ਹਿੰਦੂ ਧਰਮ ਵਿਚ ਗੰਗਾ ਤੋਂ ਬਾਅਦ ਇਸ ਨੂੰ ਮਹਤਵਪੂਰਨ ਅਤੇ ਪਵਿਤਰ ਸਮਝਿਆ ਜਾਂਦਾ ਹੈ। ਇਸ ਵਿਚ ਇਸ਼ਨਾਨ ਕਰਨਾ ਸ਼ੁਭ ਤੇ ਪਵਿਤਰ ਕਰਮ ਹੈ। ਸ੍ਰੀ ਕ੍ਰਿਸ਼ਨ ਜੀ ਦੀ ਬਾਲ ਲੀਲਾ ਇਸ ਨਦੀ ਕਿਨਾਰੇ ਹੋਈ ਜਿਸ ਕਾਰਨ ਇਸ ਨੂੰ ਵਧੇਰੇ ਵਡਿਆਈ ਪ੍ਰਾਪਤ ਹੈ।

**ਜਲੋ** : ਇਹ ਤੁਲਸਪੁਰ ਨਿਵਾਸੀ ਮਸੰਦ ਸੀ ਜੋ ਪੂਰੀ ਈਮਾਨਦਾਰੀ ਨਾਲ ਕਾਰ ਭੇਟਾ ਇਕੱਤਰ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਪਹੁੰਚਾਉਂਦਾ ਸੀ। ਇਸ ਦਾ ਵਿਸ਼ਵਾਸ ਸੀ ਕਿ ਸਿਖਾਂ ਦੀ ਭੇਟਾ ਦੀ ਇਕ ਕੌਡੀ ਜੇਕਰ ਰੱਖ ਲਈ ਜਾਵੇ ਤਾਂ ਉਹ ਸਭ ਧਨ-ਧਾਮ ਦਾ ਨਾਸ਼ ਕਰ ਦਿੰਦੀ ਹੈ।

**ਜਾਦਵ** : ਯਦੂ ਰਾਜੇ ਦੀ ਔਲਾਦ ਨੂੰ ਜਾਦਵ (ਯਾਦਵ) ਆਖਿਆ ਜਾਂਦਾ ਹੈ। ਇਸ ਕੁਲ ਵਿਚ ਸ੍ਰੀ ਕ੍ਰਿਸ਼ਨ (ਦੇਖੋ) ਵਰਗੇ ਮਹਾਂਪੁਰਖ ਪੈਦਾ ਹੋਏ ਜਿਹਨਾਂ ਨੇ ਪਾਂਡਵਾਂ ਨੂੰ ਮਹਾਂਭਾਰਤ ਦੇ ਯੱਧ ਵਿਚ ਵਿਜੈ ਦੁਆਈ। ਯਾਦਵਾਂ ਦੀ ਰਾਜਧਾਨੀ ਪਹਿਲਾ ਮਥੁਰਾ ਸੀ ਤੇ ਫਿਰ ਦੁਆਰਕਾ ਬਣੀ। ਦੁਰਬਾਸ਼ਾਂ ਰਿਸ਼ੀ ਨੂੰ ਮਖੌਲ ਕਰਨ ਤੇ ਉਸ ਦੇ ਸਰਾਪ ਕਾਰਨ ਮਥੁਰਾਵਾਸੀ ਯਾਦਵ ਖਤਮ ਹੋ ਗਏ ਪਰ ਜਿਹੜੇ ਮਥੁਰਾ ਤੋਂ ਬਾਹਰ ਸਨ, ਬਚ

ਗਏ। ਉਹਨਾਂ ਦੀ ਵੰਸ਼ ਯਾਦਵ ਆਖਵਾਉਂਦੀ ਹੈ।

ਜਾਪਾ : ਇਹ ਖੁਲਰ ਜਾਤ ਦਾ ਸਿਖ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਘਰ ਗ੍ਰਿਹਸਥ ਵਿਚ ਰਹਿੰਦਿਆਂ ਉਦਾਸੀ ਹੋਣ ਦੀ ਜਾਚ ਦੱਸੀ ਸੀ।

ਜਾਪੂ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਾਹਿਬਾਂ ਨੇ ਨਿਰਗੁਣ ਸਰਗੁਣ ਦੇ ਰਹਸ ਦਾ ਗਿਆਨ ਕਰਵਾਇਆ।

ਜਾਪੂਵੰਸੀ : ਇਹ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਮਨਮੁਖੀ ਕਰਮਾਂ ਦਾ ਤਿਆਗ ਕਰਨ ਅਤੇ ਗੁਰਮੁਖੀ ਕਰਮਾਂ ਦਾ ਗ੍ਰਹਿਣ ਕਰਨ ਦਾ ਉਪਦੇਸ਼ ਦਿਤਾ ਅਤੇ ਕਿਰਤ ਕਰਨ, ਵੰਡ ਛਕਣ ਤੇ ਨਾਮ ਜਪਣ ਦੇ ਸਿਧਾਂਤ ਬਾਰੇ ਗਿਆਨ ਕਰਵਾਇਆ।

ਜਿੰਦ : ਇਸ ਦਾ ਨਾਂ ਜ਼ਿੰਦਾਪੀਰ ਸੀ ਜਿਸ ਨੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕੀਤੇ। ਇਨਾਂ ਪ੍ਰਭਾਵਿਤ ਹੋਇਆ ਕਿ ਗੁਰਮਤਿ ਧਾਰਨ ਕਰ ਲਈ ਤੇ ਇਸਲਾਮ ਦਾ ਤਿਆਗ ਕਰ ਦਿਤਾ।

ਜਿਵੰਦਾ : ਇਹ ਗੁਰੂ ਅੰਗਦ ਦੇਵ ਜੀ ਦਾ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਉੱਧਾਰ ਲਈ ਪਰ-ਉਪਕਾਰੀ ਬਿਰਤੀ ਧਾਰਨ ਕਰਨ ਅਤੇ ਸੰਗਤਾਂ ਦੇ ਟਹਿਲ ਸੇਵਾ ਕਰਨ ਦਾ ਉਪਦੇਸ਼ ਦਿਤਾ।

ਜੀਵਦਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਾਹਿਬਾਂ ਨੇ ਸਮਝਾਇਆ ਕਿ ਹਰ ਯੁੱਗ ਵਿਚ ਭਗਤ ਹੁੰਦੇ ਹਨ ਤੇ ਉਹਨਾਂ ਦੀ ਬਾਣੀ ਕਲਿਆਣਕਾਰੀ ਹੁੰਦੀ ਹੈ।

ਜੀਵਣ : ਇਹ ਮੱਕੇ ਦਾ ਪੁਜਾਰੀ ਸੀ ਜਿਸ ਨੇ ਗੁਰੂ ਨਾਨਕ ਸਾਹਿਬ ਨੂੰ ਮੱਕੇ ਵੱਲ ਪੈਰ ਕਰਕੇ ਪੈਣ ਕਾਰਨ ਲੱਤ ਮਾਰੀ ਸੀ ਤਾਂ ਉਹਨਾਂ ਨੇ ਆਖਿਆ ਸੀ ਜਿਧਰ ਮੱਕਾ ਨਹੀ ਪੈਰ ਪਕੜ ਕੇ ਉਧਰ ਕਰ ਦਿਉ। ਉਸ ਨੇ ਜਦੋਂ ਪੈਰ ਪਕੜ ਕੇ ਹੋਰ ਪਾਸੇ ਕੀਤੇ ਤਾਂ ਮੱਕਾ ਘੁੰਮ ਕੇ ਉਧਰ ਹੋ ਗਿਆ। ਸਤਿਗੁਰੂ ਨੇ ਇਹ ਸਮਝਾਇਆ ਖ਼ੁਦਾ ਕਿਸੇ ਖ਼ਾਸ ਇਮਾਰਤ ਵਿਚ ਨਹੀਂ ਹੈ ਸਗੋਂ ਉਹ ਸਭ ਸਰਵਵਿਆਪਕ ਹੈ।

ਜੀਵਾ : ਇਹ ਗੁਰੂ ਅੰਗਦ ਸਾਹਿਬ ਦਾ ਸਿਖ ਸੀ ਜੋ ਲੰਗਰ ਵਾਸਤੇ ਖਿਚੜੀ ਤੇ ਦਹੀ

ਦੀ ਸੇਵਾ ਕਰਦਾ ਸੀ। ਇਕ ਵਾਰ ਇਸ ਨੇ ਸਤਿਗੁਰੂ ਪਾਸ ਬੇਨਤੀ ਕੀਤੀ ਕਿ ਜੇ ਕਰ ਹਨੇਰੀ ਬੰਦ ਹੋ ਜਾਵੇ ਤਾਂ ਮੈਂ ਆਪ ਲਈ ਸਵੇਰੇ ਪ੍ਰਸ਼ਾਦ ਲਿਆਵਾਂ ਤਾਂ ਸਤਿਗੁਰੂ ਨੇ ਇਸ ਨੂੰ ਉਪਦੇਸ਼ ਦਿਤਾ ਕਿ ਪਰਮਾਤਮਾਂ ਦੀ ਮਰਜ਼ੀ ਵਿਚ ਦਖਲ ਨਹੀਂ ਸੋਭਦਾ। ਉਸ ਦੇ ਭਾਣੇ ਵਿਚ ਰਹਿਣਾ ਹੀ ਸਿਖੀ ਹੈ। ਉਸ ਨੇ ਸਾਹਿਬ ਦੇ ਹੁਕਮ ਨੂੰ ਸਤਿ ਕਰਕੇ ਮੰਨਿਆ। ਇਸ ਦਾ ਉੱਧਾਰ ਹੋਇਆ।

**ਜੁਧਿਸਟਰ** : ਪਾਂਡਵ ਪੁਤਰਾਂ ਵਿਚ ਸਭ ਤੋਂ ਵੱਡਾ ਸੀ ਜੋ ਕੁੰਤੀ ਦਾ ਪੁਤਰ ਸੀ ਤੇ ਧਰਮਰਾਜ ਇਸ ਦਾ ਪਿਤਾ ਮੰਨਿਆ ਗਿਆ। ਇਸ ਨੇ ਦ੍ਰੋਣਾਚਾਰਯ ਤੋਂ ਸ਼ਸਤ੍ਰ ਵਿਦਿਆ ਸਿਖੀ। ਇਹ ਭਾਲਾ ਚਲਾਉਣ ਵਿਚ ਬੜਾ ਮਾਹਿਰ ਸੀ। ਇਸ ਨੂੰ ਧਰਮਾਤਮਾ, ਨਿਆਇਸ਼ੀਲ ਦਇਆਲੂ, ਫ਼ਿਲਾਸਫ਼ਰ ਤੇ ਕੁਸ਼ਲ ਸ਼ਾਸਕ ਮੰਨਿਆ ਜਾਂਦਾ ਹੈ। ਇਸ ਦੇ ਗੁਣਾਂ ਨੂੰ ਧਿਆਨ ਵਿਚ ਰਖਕੇ ਧ੍ਰਿਤਰਾਸ਼ਟਰ ਨੇ ਇਸ ਨੂੰ ਆਪਣਾ ਯੁਵਰਾਜ ਨਿਸਚਿਤ ਕੀਤਾ ਸੀ। ਇਸ ਤੋਂ ਮਹਾਭਾਰਤ ਦੇ ਯੁਧ ਦਾ ਅਰੰਭ ਹੁੰਦਾ ਹੈ। ਕੌਰਵਾਂ ਦੀ ਪੁਰਾਣੀ ਈਰਖਾ ਜਾਗ ਪਈ ਤੇ ਉਹਨਾਂ ਨੇ ਜੂਏ ਦੀ ਖੇਡ ਵਿਚ ਕਪਟ ਕਰਕੇ ਪਾਡਵਾਂ ਤੋਂ ਸਭ ਕੁਝ ਜਿਤ ਲਿਆ, ਦ੍ਰੋਪਤੀ (ਦੇਖੋ) ਦੀ ਬੇਪਤੀ ਹੋਈ। ਬਨਵਾਸ ਜਾਣਾ ਪਿਆ ਤੇ ਆਖਰ ਹੱਕ ਦੀ ਪ੍ਰਾਪਤੀ ਲਈ ਯੁੱਧ ਕਰਨਾ ਪਿਆ। ਮਹਾਂਭਾਰਤ ਦੇ ਯੁੱਧ ਵਿਚ ਇਸ ਨੇ ਕੋਈ ਵਿਸ਼ੇਸ਼ ਉਦਮ ਨਹੀਂ ਵਿਖਾਇਆ। ਸਤਿਵਾਦੀ ਵਜੋਂ ਪ੍ਰਸਿਧ ਹੋਣ ਕਾਰਨ ਸ੍ਰੀ ਕ੍ਰਿਸ਼ਨ ਨੇ ਦ੍ਰੋਣਾਚਾਰਯ ਨੂੰ ਨਿਰਉਤਸਾਹਿਤ ਕਰਨ ਲਈ ਛਲ ਪੂਰਬਕ ਅਸ਼ਵਥਾਮਾਂ ਦੀ ਮੌਤ ਦਾ ਐਲਾਨ ਕਰਵਾ ਦਿਤਾ । ਯੁਧ ਜਿਤਣ ਮਗਰੋਂ ਇਸ ਦਾ ਮਨ ਦੁਨੀਆਂ ਤੋਂ ਉਪਰਾਮ ਹੋ ਗਿਆ ਜਿਸ ਦੇ ਫਲ ਸਰੂਪ ਇਸ ਨੇ ਆਪਣਾ ਰਾਜਭਾਗ ਅਰਜੁਨ ਦੇ ਪੋਤਰੇ ਪ੍ਰੀਕਸ਼ਿਤ ਨੂੰ ਦੇ ਦਿਤਾ ਤੇ ਆਪ ਦ੍ਰੋਪਦੀ ਤੇ ਚਾਰਾਂ ਭਰਾਵਾ ਸਹਿਤ ਹਿਮਾਲਿਆ ਪਰਬਤ ਤੇ ਤਪ ਸਾਧਨਾ ਕਰਨ ਲਈ ਚਲੇ ਗਿਆ ਤੇ ਇਥੇ ਬਰਫਾਂ ਵਿਚ ਸਦੀਵੀ ਟਿਕਾਣਾ ਬਣਾ ਲਿਆ।

**ਜੇਠਾ** : (1) ਇਹ ਗੁਰੂ ਰਾਮਦਾਸ ਜੀ ਦਾ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਗੁਰਸਿਖਾਂ ਦੀ ਸੇਵਾ ਕਰਨ ਤੇ ਗੁਰਮਤਿ ਰਹਿਤ ਮਰਿਆਦਾ ਅਨੁਸਾਰ ਪਾਠ ਭਜਨ ਕਰਨ ਲਈ ਉਪਦੇਸ਼ ਦਿਤਾ। ਸੱਚ ਬੋਲਣਾ, ਸੱਚ ਕਮਾਉਣਾ, ਗੁਰੂ ਨੂੰ ਯਾਦ ਰਖਣਾ, ਫਿਰ ਕਲਿਆਣ ਹੋਵੇਗਾ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਕਲਯੁਗ ਦੇ ਜਹਾਜ਼ ਸ੍ਰੀ ਵਾਹਿਗੁਰੂ ਦਾ ਜਾਪ ਕਰਨ ਲਈ ਉਪਦੇਸ਼ ਦਿੰਦਿਆ ਇਸ ਨੂੰ ਸਰਵੋਤਮ ਪ੍ਰਭੂ ਨਾਮ ਦੱਸਿਆ। ਇਸ ਨਾਮ ਦਾ ਜਾਪ ਕਰਨ ਵਾਲੇ ਤੇ ਉਹਨਾਂ ਦੀਆਂ ਕੁਲਾਂ ਦਾ ਉੱਧਾਰ ਹੋਵੇਗਾ।

(3) ਇਹ ਜਾਤ ਦਾ ਸੇਠੀ ਸਿਖ ਗੁਰੂ ਅਰਜਨ ਦੇਵ ਜੀ ਦਾ ਪਰਮ ਸੇਵਕ

ਸੀ ਜਿਸ ਨੂੰ ਸਤਿਗੁਰੂ ਨੇ ਬਿਪਰ ਭਰਮਾਂ ਦਾ ਤਿਆਗ ਕਰਕੇ ਗਰੀਬ ਸਿਖਾਂ ਨੂੰ ਪ੍ਰਸ਼ਾਦ ਛਕਾਉਣ ਤੋਂ ਮਗਰੋਂ ਅਤੇ ਆਪ ਪ੍ਰਸ਼ਾਦ ਛਕਣ ਤੋਂ ਪਹਿਲਾਂ ਵਾਹਿਗੁਰੂ ਦਾ ਨਾਮ ਲੈਣ ਲਈ ਕਿਹਾ। ਇਉ ਸ੍ਰੀ ਪਾਰਬ੍ਰਹਮ ਆਪ ਤੇ ਪ੍ਰਸੰਨ ਹੋਣਗੇ।

**ਜੈਤਾ** : (1) ਇਹ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਸਵਾਸ ਸਵਾਸ ਨਾਮ ਜਪਣ ਤੇ ਫੋਕਟ ਕਰਮ ਤਿਆਗਣ ਦਾ ਉਪਦੇਸ਼ ਦਿਤਾ।

(2) ਇਹ ਯੋਧਾ ਸਿਖ ਸੀ ਜੋ ਗੁਰੂ ਹਰਿ ਗੋਬਿੰਦ ਜੀ ਦਾ ਸ਼ਰਧਾਲੂ ਸਿਖ ਸੀ ਸਤਿਗੁਰੂ ਨੇ ਇਸ ਨੂੰ ਮਨ ਮਾਰਨ ਜਾਂ ਮਨ ਤੇ ਕਾਬੂ ਪਾਉਣ ਦਾ ਉਪਦੇਸ਼ ਦਿਤਾ।

(3) ਇਹ ਅਮੀਰ ਸੇਠ ਸੀ ਜੋ ਗੁਰੂ ਹਰਿਗੋਬਿੰਦ ਜੀ ਦਾ ਸ਼ਰਧਾਲੂ ਸਿਖ ਸੀ ਸਤਿਗੁਰੂ ਨੇ ਇਸ ਨੂੰ ਗਿਆਨ ਮਾਰਗ ਬਾਰੇ ਸੋਝੀ ਕਰਵਾਈ ਤੇ ਭਗਤੀ ਦ੍ਰਿੜ ਕਰਨ ਦਾ ਉਪਦੇਸ਼ ਦਿਤਾ। ਅਜਿਹਾ ਕਰਨ ਨਾਲ ਪਰਮਾਤਮਾਂ ਦੀ ਪ੍ਰਾਪਤੀ ਹੁੰਦੀ ਹੈ।

**ਜੈਦੇਉ** : ਦੇਖੋ ਗੀਤ ਗੋਬਿੰਦ

**ਜੈਮਨਿ** : ਇਹ ਪੂਰਵ ਮੀਮਾਂਸਾ ਦਰਸ਼ਨ ਦਾ ਮੋਢੀ ਵਿਦਵਾਨ ਮੁਨੀ ਸੀ ਜੋ ਵੇਦ ਵਿਆਸ ਦਾ ਚੇਲਾ ਸੀ । (ਦੇਖੋ ਖਟ ਸ਼ਾਸਤ੍ਰ)

**ਜੈਰਾਮ** : ਭਾਈ ਜੈ ਰਾਮ ਗੁਰੂ ਨਾਨਕ ਸਾਹਿਬ ਦੀ ਭੈਣ ਬੀਬੀ ਨਾਨਕੀ ਦੇ ਪਤੀ ਸਨ ਜੋ ਸੁਲਤਾਨਪੁਰ ਲੋਧੀ ਵਿਖੇ ਦੌਲਤ ਖਾਂ ਲੋਧੀ ਪਾਸ ਕੰਮ ਕਰਦੇ ਸਨ। ਇਹਨਾਂ ਨੇ ਗੁਰੂ ਨਾਨਕ ਦੇਵ ਨੂੰ ਮੋਦੀਖਾਨੇ ਦਾ ਕੰਮ ਦਿਵਾਇਆ ਸੀ।

**ਜੋਤਸ਼ੀ** : ਜੋਤਿਸ਼ ਵਿਦਿਆ ਦਾ ਗਿਆਤਾ ਜੋਤਸ਼ੀ ਅਖਵਾਉਂਦਾ ਹੈ। ਗ੍ਰਹਿ ਤੇ ਨਛਤਰਾਂ ਨਾਲ ਸੰਬੰਧਿਤ ਵਿਦਿਆ ਜੋਤਿਸ਼ ਹੈ। ਗ੍ਰਹਿ ਤੇ ਨਛਤਰਾਂ ਦਾ ਧਰਤੀ ਅਤੇ ਧਰਤੀ ਵਾਸੀਆਂ ਉਪਰ ਜੋ ਸ਼ੁਭ ਜਾਂ ਅਸ਼ੁਭ ਪ੍ਰਭਾਵ ਪੈਂਦਾ ਹੈ ਉਸ ਦਾ ਅਧਿਐਨ ਕੀਤਾ ਜਾਂਦਾ ਹੈ। ਦੋ ਪ੍ਰਕਾਰ ਦੇ ਤਾਰੇ ਹਨ – ਇਕ ਜੋ ਸਥਿਰ ਦਿਖਾਈ ਦਿੰਦੇ ਹਨ, ਉਹਨਾਂ ਨੂੰ ਨਛਤਰ ਆਖਿਆ ਜਾਂਦਾ ਹੈ ਅਤੇ ਜੋ ਨਛਤਰਾਂ ਦਰਮਿਆਨ ਆਪਣਾ ਸਥਾਨ ਬਦਲਦੇ ਹਨ, ਉਹਨਾਂ ਨੂੰ ਗ੍ਰਹਿ ਆਖਿਆ ਜਾਂਦਾ ਹੈ। ਇਹਨਾਂ ਦੇ ਅਧਿਐਨ ਤੋਂ ਜੋਤਸ਼ੀ ਆਪਣੇ ਸ਼ੁਭ ਅਸ਼ੁਭ ਸੰਬੰਧੀ ਵਿਚਾਰ ਦੱਸਦੇ ਹਨ। ਇਹਨਾਂ ਦੀ ਸਥਿਤੀ ਹਰ ਪਲ ਬਦਲਦੀ ਰਹਿੰਦੀ ਹੈ। ਹਰ ਪਲ ਵਾਪਰਨ ਵਾਲੀਆਂ ਘਟਨਾਵਾਂ ਤੇ ਇਹਨਾਂ ਦਾ ਪ੍ਰਭਾਵ ਵੀ ਵੱਖ ਵੱਖ ਪੈਂਦਾ ਹੈ। ਇਹ ਗ੍ਰਹਿ ਆਪਣੇ ਸ਼ੁਭ ਅਸ਼ੁਭ ਪ੍ਰਭਾਵ ਵਿਸ਼ੇਸ਼ ਪ੍ਰਕਾਰ ਨਾਲ ਆਪਣੀ ਦਸ਼ਾ ਵਿਚ ਹੀ ਪਉਂਦੇ ਹਨ। ਕਈ ਵਾਰੀ ਕਿਸੇ ਗ੍ਰਹਿ ਦੀ ਵਿਸ਼ੇਸ਼ ਦਸ਼ਾ ਵਿਚ ਕੋਈ ਹੋਰ ਗ੍ਰਹਿ ਵੀ ਆਪਣਾ ਪ੍ਰਭਾਵ ਪਾ ਜਾਂਦਾ ਹੈ ਜਿਸ ਨੂੰ ਅੰਤਰਦਸ਼ਾ ਕਹਿੰਦੇ

ਹਨ। ਮੁਖ ਤੌਰ ਤੇ ਸੂਰਜ ਚੰਦ੍ਰਮਾ ਤਾਰਿਆ ਦਾ ਵਿਸ਼ੇਸ਼ ਪ੍ਰਭਾਵ ਪੈਂਦਾ ਹੈ। ਧਰਤੀ ਵਿਸ਼ੇਸ਼ ਰੁਖ ਵੱਲ ਚਲਦੀ ਹੈ ਜਿਸ ਨੂੰ ਭਾਤੀਬ੍ਰਿਤੀ ਆਖਦੇ ਹਨ। ਇਸ ਰੁਖ ਦੇ ਇਰਦ ਗਿਰਦ ਕੁਝ ਤਾਰਾ ਮੰਡਲ ਹੈ ਜਿਸ ਨੂੰ ਰਾਸ਼ੀਆਂ ਆਖਦੇ ਹਨ ਜਿਹਨਾਂ ਦੀ ਗਿਣਤੀ ਬਾਰ੍ਹਾ ਹੈ ਤੇ ਇਹਨਾਂ ਦੇ 27 ਹਿੱਸੇ ਕੀਤੇ ਗਏ ਹਨ ਜਿਹਨਾਂ ਨੂੰ ਨਛਤਰ ਕਹਿਦੇ ਹਨ। ਭਾਰਤੀ ਜੋਤਿਸ਼ ਵਿਚ ਸੱਤ ਗ੍ਰਹਿ ਮੰਨੇ ਗਏ ਹਨ - ਸੂਰਜ , ਚੰਦ੍ਰਮਾਂ, ਮੰਗਲ, ਬੁਧ, ਸ਼ੁਕਰ , ਸ਼ਨੀ ਤੇ ਬ੍ਰਿਹਸਪਤੀ। ਇਹਨਾਂ ਤੋਂ ਇਲਾਵਾ ਦੋ ਤਾਮਸੀ ਗ੍ਰਹਿ ਹਨ : ਰਾਹੂ ਅਤੇ ਕੇਤੂ। ਇਹਨਾਂ ਦਾ ਧਰਤੀ ਵਾਸੀਆ ਤੇ ਪ੍ਰਭਾਵ ਪੈਂਦਾ ਹੈ। ਗੁਰਮਤਿ ਵਿਚ ਜੋਤਸ਼ ਨੂੰ ਕੋਈ ਅਹਿਮੀਅਤ ਪ੍ਰਾਪਤ ਨਹੀਂ ਹੈ। ਕੇਵਰ ਪਰਮਾਤਮਾਂ ਦਾ ਨਾਂ ਹੀ ਹੈ ਜੋ ਹਰ ਪ੍ਰਕਾਰ ਦੀ ਬਿਪਤਾ ਤੋਂ ਰਖਿਆ ਕਰਦਾ ਹੈ।

ਜੋਤਕ : ਦੇਖੋ ਜੋਤਸੀ

ਜੋਧ : (1) ਇਹ ਗੁਰੂ ਨਾਨਕ ਸਾਹਿਬ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਮਨ ਨੀਵਾਂ ਰਖਕੇ ਸਾਧ ਸੰਗਤ ਦੀ ਸੇਵਾ ਕਰਨ ਅਤੇ ਕੀਰਤਨ ਸੁਣਨ ਦਾ ਉਪਦੇਸ਼ ਦਿਤਾ।

(2) ਇਹ ਜਾਤ ਦਾ ਸੰਗਰ ਬ੍ਰਾਹਮਣ ਸੀ ਜੋ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਅੰਮ੍ਰਿਤਸਰ ਦੀ ਮਹਾਨਤਾ ਦੀ ਸੋਝੀ ਕਰਵਾਈ।

(3) ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਉਹਨਾ ਦਾ ਰਸੋਈਆ ਸੀ ਅਤੇ ਆਏ ਗਏ ਸਿਖਾਂ ਨੂੰ ਪ੍ਰਸ਼ਾਦ ਛਕਾਉਦਾ ਸੀ। ਆਪ ਜੂਠੀਆਂ ਪਤਲਾ ਧੋ ਕੇ ਪੀ ਲੈਂਦਾ ਸੀ। ਇਹ ਨਿਸ਼ਕਾਮ ਸੇਵਕ ਸੀ ਜਿਸ ਤੇ ਸਤਿਗੁਰੂ ਦੀ ਬਹੁਤ ਮਿਹਰ ਸੀ।

ਜੋਧਾ : (1) ਇਹ ਤੁਲਸਪੁਰ ਵਾਸੀ ਗੁਰੂ ਅਰਜਨ ਸਾਹਿਬ ਦਾ ਸਿਖ ਸੀ ਜਿਸ ਨੂੰ ਮਸੰਦ ਥਾਪਿਆ ਹੋਇਆ ਸੀ। ਇਹ ਸਿਖਾਂ ਪਾਸੋਂ ਭੇਟਾ ਆਦਿ ਲੈ ਕੇ ਹਜ਼ੂਰ ਪਾਸ ਪੂਰੀ ਈਮਾਨਦਾਰੀ ਨਾਲ ਪਹੁੰਚਾਉਦਾ ਸੀ। ਸਤਿਗੁਰੂ ਨੇ ਇਸ ਨੂੰ ਨਿਮਰਤਾ ਧਾਰਨ ਦਾ ਉਪਦੇਸ਼ ਦਿਤਾ।

(2) ਇਹ ਜੋਧਾ ਧੁਟਾ ਗੁਰੂ ਅਰਜਨ ਸਾਹਿਬ ਦਾ ਸਿਖ ਸੀ ਜਿਸਨੂੰ ਸਤਿਗੁਰੂ ਨੇ ਸਮਝਾਇਆ ਜਦੋਂ ਮਨ ਭਟਕੇ, ਗੁਰੂ ਸ਼ਬਦ ਨਾਲ ਜੋੜ ਦਿਓ। ਆਪੇ ਹੀ ਵੱਸ ਆ ਜਾਵੇਗਾ।

ਜੌਣਪੁਰ : ਇਹ ਉਤਰ ਪ੍ਰਦੇਸ਼ ਦਾ ਪ੍ਰਸਿਧ ਸ਼ਹਿਰ ਹੈ ਜੋ ਬਨਾਰਸ ਨੇੜੇ ਗੋਮਤੀ ਦੇ ਕਿਨਾਰੇ ਵਸਿਆ ਹੋਇਆ ਹੈ। ਇਥੋਂ ਦੇ ਅਤਰ ਫੁਲੇਲ ਪ੍ਰਸਿਧ ਹਨ।

## ਝ

ਝੰਡਾ : ਇਹ ਡੱਲਾ ਨਿਵਾਸੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਾਹਿਬਾਂ ਨੇ ਗੁਰਸਿਖਾਂ ਦੀ ਸੇਵਾ ਕਰਨ ਤੇ ਲੰਗਰ ਚਲਾਉਣ ਲਈ ਉਪਦੇਸ਼ ਕੀਤਾ। ਇਸ ਨੇ ਹੁਕਮ ਮੰਨ ਕੇ ਸੁਖ ਪਾਇਆ।

ਝਾਂਝੂ : ਇਹ ਰਾਗ ਵਿਦਿਆ ਵਿਚ ਪ੍ਰਬੀਨ ਸਿਖ ਸੀ ਜੋ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ। ਸਤਿਗੁਰੂ ਨੇ ਇਸ ਨੂੰ ਉਪਦੇਸ਼ ਦਿਤਾ ਕਿ ਕੀਰਤਨ ਕਰੋ, ਤੁਹਾਡਾ ਉਧਾਰ ਹੋਵੇਗਾ। ਇਸ ਨੇ ਸਾਰੀ ਉਮਰ ਕੀਰਤਨ ਕੀਤਾ ਤੇ ਸਤਿਗੁਰੂ ਦੀਆਂ ਖੁਸ਼ੀਆਂ ਤੇ ਅਸੀਸਾਂ ਲਈਆ।

## ਟ

ਟੰਕ : ਪ੍ਰਾਚੀਨ ਕਾਲ ਵਿਚ ਟੰਕ ਚਾਰ ਮਾਸੇ ਦੇ ਇਕ ਤੋਲ ਦਾ ਨਾਂ ਸੀ ਜਿਸ ਨਾਲ ਸੋਨਾ ਆਦਿ ਕੀਮਤੀ ਵਸਤਾਂ ਤੋਲੀਆ ਜਾਂਦੀਆਂ ਸਨ ਜਾਂ ਵੈਦ ਕੀਮਤੀ ਦੁਆਈਆ ਤਿਆਰ ਕਰਨ ਲਈ ਪਾਈਆ ਜਾਣ ਵਾਲੀਆਂ ਕੀਮਤੀ ਬੂਟੀਆਂ ਜਾਂ ਧਾਤਾਂ ਆਦਿ ਨੂੰ ਤੋਲਣ ਲਈ ਇਸ ਦੀ ਵਰਤੋਂ ਕਰਦੇ ਸਨ।

ਟੋਡਾ : (1) ਇਹ ਗੁਰੂ ਅਰਜਨ ਦੇਵਾ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਬਾਣੀ ਦਾ ਪਾਠ ਕਰਨ ਤੇ ਉਸ ਉਪਰ ਅਮਲ ਕਰਨ ਦਾ ਉਪਦੇਸ਼ ਦਿਤਾ।

(2) ਟੋਡਾ ਭੱਟ ਸੁਲਤਾਰਪੁਰ ਵਾਸੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਦਸਾਂ ਨੌਹਾਂ ਦੀ ਕਿਰਤ ਕਰਨ ਅਤੇ ਰਾਜਸੀ ਤੇ ਤਾਮਸੀ ਬਿਰਤੀ ਤਿਆਗਣ ਦਾ ਉਪਦੇਸ਼ ਦਿਤਾ ਤੇ ਦੱਸਿਆ ਫਿਰ ਸੁਖ-ਸ਼ਾਤੀ ਦੀ ਪ੍ਰਾਪਤੀ ਹੋ ਜਾਵੇਗੀ।

## ਠ

ਠਾਕਰ : ਦੇਵਤੇ ਦੀ ਮੂਰਤੀ ਜਾਂ ਉਸ ਦੇ ਪ੍ਰਤੀਕ ਵਜੋ ਰੱਖੇ ਗਏ ਗੋਲ ਪੱਥਰ ਨੂੰ ਠਾਕਰ ਕਹਿੰਦੇ ਹਨ ਜਿਹਨਾਂ ਦੀ ਪੂਜਾ ਅਰਚਨਾ ਦੇਵਤਾ ਮੰਨ ਕੇ ਕੀਤੀ ਜਾਂਦੀ ਹੈ। ਭੋਗ ਲਗਾਇਆ ਜਾਂਦਾ ਹੈ ਤੇ ਬਾਕੀ ਸੀਤ ਪ੍ਰਸ਼ਾਦ ਸ਼ਰਧਾਲੂਆਂ ਵਿਚ ਵੰਡਿਆ ਜਾਂਦਾ ਹੈ। ਜਿਸ ਸਥਾਨ ਮੰਦਰ ਵਿਚ ਠਾਕਰ ਸਥਾਪਿਤ ਕੀਤਾ ਗਿਆ ਹੈ, ਉਸ ਨੂੰ

ਠਾਕਦੁਆਰਾ ਆਖਿਆ ਜਾਂਦਾ ਹੈ।

ਠਾਕਰਦੁਆਰਾ : ਦੇਖੋ ਠਾਕਰ

## ਡ

ਡਉਰੂ : ਇਹ ਸ਼ਿਵ ਜੀ ਦਾ ਪ੍ਰਿਯ ਬਾਜਾ ਹੈ ਜੋ ਡੁਗ ਡੁਗੀ ਵਰਗਾ ਹੁੰਦਾ ਹੈ। ਹਿੰਦੂ ਮਿਥਿਹਾਸ ਅਨੁਸਾਰ ਪਰਲੋ ਸਮੇਂ ਜਦੋਂ ਸ਼ਿਵਜੀ ਤਾਂਡਵ ਨਾਚ ਕਰੇਗਾ ਤਾਂ ਉਹ ਹੱਥ ਵਿਚ ਡਉਰੂ ਲੈ ਕੇ ਵਜਾਏਗਾ ਤੇ ਪਲਾਂ ਛਿੰਨਾ ਵਿਚ ਸਾਰੀ ਸ੍ਰਿਸ਼ਟੀ ਨਸ਼ਟ ਹੋ ਜਾਵੇਗੀ। ਇਹ ਵਿਸ਼ਵਾਸ ਵੀ ਹੈ ਕਿ ਜਦੋਂ ਸ਼ਿਵਜੀ ਦਾ ਹੱਥ ਡਾਉਰੂ ਨੂੰ ਛੁਹ ਜਾਵੇ ਤਾਂ ਧਰਤੀ ਉਪਰ ਘੋਰ ਯੱਧ ਹੁੰਦੇ ਹਨ। ਇਹ ਛੋਟੀ ਡੋਲੀ ਦੀ ਸ਼ਕਲ ਦਾ ਹੁੰਦਾ ਹੈ, ਵਿਚਕਾਰੋ ਪਤਲਾ ਅਤੇ ਇਸ ਦੇ ਦੋਨਾ ਪਾਸਿਆਂ ਉਪਰ ਚਮੜਾ ਮੜਿਆ ਹੁੰਦਾ ਹੈ। ਚਮੜੇ ਨੂੰ ਕੱਸਣ ਲਈ ਰੱਸੀਆਂ ਲੱਗੀਆਂ ਹੁੰਦੀਆਂ ਹਲ। ਡਉਰੂ ਦੀ ਕਮਰ ਨਾਲ ਦੋ ਰੱਸੀਆਂ ਲੱਗੀਆਂ ਹੁੰਦੀਆਂ ਹਨ ਜਿਹਨਾਂ ਨਾਲ ਕਪੜੇ ਦੇ ਬਣੇ ਹੋਏ ਦੋ ਡਗੇ ਬੱਝੇ ਹੁੰਦੇ ਹਨ ਜਿਹਨਾਂ ਦੇ ਪਾਸੇ ਲੱਗੇ ਚਮੜੇ ਤੇ ਵੱਜਣ ਨਾਲ ਆਵਾਜ਼ ਪੈਦਾ ਹੁੰਦੀ ਹੈ।

ਡਲਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਨਿਰਗੁਣ ਤੇ ਸਰਗੁਣ ਬ੍ਰਹਮ ਬਾਰੇ ਗਿਆਨ ਕਰਵਾਇਆ।

ਡਲੂ : ਇਹ ਬਹਾਰਨਪੁਰ ਵਾਸੀ ਰਿਹਾਣ ਜਾਤ ਦਾ ਸਿਖ ਗੁਰੂ ਹਰਿਗੋਬਿੰਦ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਆਪਣੇ ਸ਼ਹਿਰ ਵਿਚ ਧਰਮਸਾਲਾ ਬਨਾਉਣ ਤੇ ਨਾਮ ਬਾਣੀ, ਲੰਗਰ ਦਾ ਪ੍ਰਵਾਹ ਜਾਰੀ ਕਰਨ ਦਾ ਹੁਕਮ ਦਿਤਾ।

ਡਾਇਣ : ਇਸ ਤੋਂ ਭਾਵ ਹੈ ਚੁੜੇਲ ਜਾਂ ਭੂਤਨੀ ਪਰ ਆਮ ਤੌਰ ਤੇ ਟੂਣੇਹਾਰੀ ਤੀਵੀਂ ਨੂੰ ਵੀ ਡਾਇਣ ਆਖਦੇ ਹਨ ਜੋ ਆਮ ਕਰਕੇ ਬਦਸੂਰਤ ਤੇ ਭਿਆਨਕ ਸ਼ਕਲ ਵਾਲੀ ਹੁੰਦੀ ਹੈ। ਇਹ ਮੰਤਰ ਨਾਲ ਫਸਲਾਂ ਤਬਾਹ ਕਰ ਸਕਦੀ ਹੈ ਅਤੇ ਪਸ਼ੂਆਂ ਲਈ ਰੋਗ ਲਿਆ ਸਕਦੀ ਹੈ। ਇਹ ਮਨੁਖ ਦਾ ਕਲੇਜਾਂ ਕੱਢ ਕੇ ਖਾ ਸਕਦੀ ਹੈ। ਇਸ ਤੋਂ ਬਚਾਓ ਲਈ ਲੋਕ ਤਬੀਤ ਪਹਿਨਦੇ ਹਨ ਅਤੇ ਔਰਤਾ ਹਮੇਸ਼ਾਂ ਆਪਣੇ ਬਾਲਾਂ ਨੂੰ ਇਸ ਤੋਂ ਬਚਾ ਕੇ ਰਖਦੀਆਂ ਹਨ।

ਡੂਗਰਦਾਸ : ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਹਮੇਸ਼ਾ ਸੱਚ ਬੋਲਣ ਤੇ ਨਾਮ ਬਾਣੀ ਨਾਲ ਜੁੜਨ ਤੇ ਹਉਮੈਂ ਦਾ ਤਿਆਗ ਕਰਨ ਦਾ

ਉਪਦੇਸ਼ ਦਿਤਾ ।

## ਢ

**ਢਾਕੇ** : ਇਹ ਢਾਕਾ ਸ਼ਹਿਰ ਪਹਿਲਾਂ ਬੰਗਾਲ ਵਿਚ ਸੀ ਪਰ ਅੱਜ ਕਲ੍ਹ ਬੰਗਲਾ ਦੇਸ ਦਾ ਪ੍ਰਸਿਧ ਸ਼ਹਿਰ ਹੈ। ਇਥੋਂ ਦੀ ਮਲਮਲ ਬੜੀ ਪ੍ਰਸਿਧ ਸੀ। ਇਹ ਕਿਹਾ ਜਾਂਦਾ ਹੈ ਕਿ ਮਲਮਲ ਦਾ ਥਾਨ ਮੁੰਦਰੀ ਵਿਚੋਂ ਕੱਢਿਆ ਜਾ ਸਕਦਾ ਸੀ।

**ਢਿਲੀ ਮੰਡਲ** : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੇ ਸਤਿਗੁਰੂ ਨੂੰ ਮੀਣਿਆਂ ਦੁਆਰਾ ਕੱਚੀ ਬਾਣੀ ਰਚਣ ਬਾਰੇ ਦੱਸਿਆ ਤੇ ਉਹਨਾ ਦੀ ਬਾਣੀ ਵਿਚ ਰਲਾ ਪਾਉਣ ਦੀ ਨੀਤ ਬਾਰੇ ਸੂਚਿਤ ਕੀਤਾ ਅਤੇ ਸੱਚੀ ਬਾਣੀ ਦਾ ਨਿਰਣਾ ਕਰਨ ਲਈ ਬੇਨਤੀ ਕੀਤੀ। ਗੁਰੂ ਅਰਜਨ ਦੇਵ ਜੀ ਨੇ ਸੱਚੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਚਿਤ ਕਰਕੇ ਮਹਾਨ ਉਪਕਾਰ ਕੀਤਾ।

**ਢੇਸੀ** : ਇਹ ਸੰਗਰ ਜਾਤ ਦਾ ਬ੍ਰਾਹਮਣ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਅੰਮ੍ਰਿਤਸਰ ਦੀ ਮਹਾਨਤਾ ਬਾਰੇ ਦੱਸਿਆ ਅਤੇ ਇਸ ਨੂੰ ਤੀਰਥਾਂ ਸਿਰ ਤੀਰਥ ਦੱਸਿਆ।

## ਤ

**ਤਖਤ** : ਦੇਖੋ ਸਿੰਘਾਸਨ

**ਤਖਤੂ** : ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਵਕਤੇ ਜਾਂ ਕਥਾਵਾਚਕ ਦੇ ਗੁਣ ਦੱਸੇ।

**ਤਛਕ** : ਇਹ ਨਾਗਾਂ ਦਾ ਰਾਜਾ ਸੀ ਜੋ ਕਦਰੂ ਦੇ ਗਰਭ ਚੋਂ ਪੈਦਾ ਹੋਇਆ। ਕਦਰੂ ਕਸ਼ਪ ਦੀ ਪੁਤਰੀ ਤੇ ਕਸ਼ਯਪ ਦੀਆਂ ਤੇਰ੍ਹਾਂ ਪਤਨੀਆਂ ਵਿਚੋਂ ਇਕ ਸੀ ਜਿਸ ਦੇ ਨਾਗ ਪੁਤਰਾਂ ਵਿਚ ਤਛਕ ਤੋਂ ਇਲਾਵਾ ਸ਼ੇਸਨਾਗ, ਵਾਸੁਕੀ ਆਦਿ ਸਨ। ਤਛਕ ਨੇ ਜਨਮੇ ਜੇ ਦੇ ਪਿਤਾ ਪ੍ਰੀਕਸ਼ਿਤ ਨੂੰ ਡੰਗਿਆ ਜਿਸ ਨੂੰ ਪਹਿਲਾ ਹੀ ਜੋਤਸ਼ੀਆਂ ਨੇ ਨਾਗ ਦੇ ਡਸਣ ਨਾਲ ਹੋਣ ਵਾਲੀ ਮੌਤ ਬਾਰੇ ਦੱਸ ਦਿਤਾ ਸੀ। ਉਸ ਨੇ ਆਪਣੇ ਬਚਾਓ ਲਈ ਦਰਿਆ ਦੇ ਵਿਚਾਲੇ ਇਕ ਟਿੱਲੇ ਉਪਰ ਅਜਿਹੀ ਥਾਂ ਆਪਣਾ ਧੌਲ੍ਹਰ ਬਣਵਾਇਆ ਸੀ ਜਿਥੇ ਨਾਗ ਪਹੁੰਚ ਨਹੀਂ ਸੀ ਸਕਦਾ ਪਰ ਜਦੋਂ ਉਸ ਦਾ ਅੰਤਿਮ ਸਮਾਂ ਆਇਆ

ਤਾਂ ਤਛਕ ਫੁੱਲਾਂ ਦੀ ਖਾਰੀ ਵਿਚ ਛੁਪ ਕੇ ਧੌਲ੍ਰ ਵਿਚ ਜਾ ਪੁੱਜਾ ਤੇ ਪ੍ਰੀਕਸ਼ਿਤ ਨੂੰ ਡਸ ਲਿਆ । ਉਹ ਮਰ ਗਿਆ ਤੇ ਜਨਮੇਜੇ ਨੇ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਲਈ ਸਰਪਮੇਧ ਕੀਤਾ ਤੇ ਅਨੇਕ ਸਰਪ ਕੁਲਾਂ ਦਾ ਨਾਸ਼ ਕੀਤਾ।

ਤੰਤ੍ਰ : ਤੰਤ੍ਰ ਤੋਂ ਭਾਵ ਜਾਦੂ ਟੂਣੇ ਹੈ। ਤਾਂਤ੍ਰਿਕ ਮਤ ਵਾਲਿਆ ਦੇ ਗ੍ਰੰਥਾਂ ਵਿਚ ਸ਼ਕਤੀ ਦੀ ਉਪਾਸਨਾਂ ਨਾਲ ਜਾਦੂ ਟੂਣੇ ਅਤੇ ਮੰਤਰਾਂ ਦੀ ਗੁਪਤ ਸ਼ਕਤੀ ਦੀ ਪ੍ਰਾਪਤੀ ਦਾ ਵਰਣਨ ਮਿਲਦਾ ਹੈ। ਇਹਨਾਂ ਗ੍ਰੰਥਾਂ ਦੀ ਗਿਣਤੀ 64 ਮੰਨੀ ਗਈ ਹੈ। ਇਹਨਾਂ ਦੇ ਕਰਤਾ ਸ਼ਿਵ ਜੀ ਨੂੰ ਮੰਨਿਆ ਗਿਆ ਹੈ। ਹਿੰਦੂ ਇਹਨਾਂ ਗ੍ਰੰਥਾਂ ਨੂੰ ਪਵਿਤਰ ਮੰਨਦੇ ਹਨ। ਬਹੁਤੇ ਤੰਤ੍ਰ ਸ਼ਿਵ ਪਾਰਵਤੀ ਦੀਆਂ ਗੋਸ਼ਟਾ ਦੇ ਰੂਪ ਵਿਚ ਹਨ ਜਿਹਨਾਂ ਵਿਚ ਜਾਦੂ ਟੂਣੇ, ਕਾਲਾ ਜਾਦੂ, ਚਿੱਟਾ ਜਾਦੂ, ਪਾਵਨ ਚਕ੍ਰ ਰੱਖਾ, ਤਬੀਤ, ਨਕਸ਼ ਤੇ ਮੁਦਰਾ ਆਦਿ ਵਿਧੀਆ ਸ਼ਾਮਿਲ ਹਨ। ਤੰਤ੍ਰ ਦੇਵਤੇ ਦੇ ਪੰਜਾਵੇਂ ਮੁਖ ਤੋਂ ਉਚਾਰੇ ਗਏ ਹੋਣ ਕਾਰਨ ਗੁਪਤ ਮੰਨੇ ਜਾਂਦੇ ਹਨ। ਇਹਨਾਂ ਦੀ ਭਾਸ਼ਾ ਬੜੀ ਰਹਸਮਈ ਹੈ। ਸਿਧਾਤਿਕ ਪੱਖੋਂ ਤੰਤ੍ਰਾਂ ਵਿਚ ਪੰਜ ਵਿਸ਼ਿਆ ਬਾਰੇ ਵਿਚਾਰ ਹੈ 1. ਸੰਸਾਰ ਦੀ ਉਤਪਤੀ 2. ਸੰਸਾਰ ਦਾ ਵਿਨਾਸ਼ 3. ਦੇਵ ਉਪਾਸਨਾ 4. ਜਾਦੂ ਟੂਣਿਆ ਦੁਆਰਾ ਪਰਾਸਰੀਰਕ ਸ਼ਕਤੀ ਦੀ ਪ੍ਰਾਪਤੀ 5. ਬ੍ਰਹਮ ਵਿਚ ਲੀਨਤਾ। ਸ਼ੈਵ ਇਹਨਾਂ ਨੂੰ ਆਪਣੇ ਧਰਮ ਗ੍ਰੰਥ ਮੰਨਦੇ ਹਨ ਤੇ ਇਹਨਾਂ ਵਿਚ ਦੱਸੀਆਂ ਵਿਧੀਆ ਅਨੁਸਾਰ ਪੂਜਾ ਆਦਿ ਕਰਦੇ ਹਨ।

ਤਾਪ : ਭਾਰਤੀ ਧਰਮ ਚਿੰਤਨ ਵਿਚ ਤਿੰਨ ਤਾਪ ਮੰਨੇ ਗਏ ਹਨ 1. ਅਧਿਆਤਮਕ ਜੋ ਦੋ ਪ੍ਰਕਾਰ ਦੇ ਹਨ (ੳ) ਸਰੀਰਕ (ਅ) ਮਾਨਸਿਕ 2. ਆਧਿਭੌਤਿਕ ਇਹ ਉਹ ਤਾਪ ਹਨ ਜੋ ਬਿਛੂ, ਸੱਪ, ਸ਼ੇਰ ਆਦਿ ਤੋਂ ਮਿਲਦੇ ਹਨ 3. ਅਧਿਦੈਵਿਕ ਜੋ ਦੁਖ ਜਾਂ ਤਾਪ ਦੇਵਤਿਆ ਤੋਂ ਮਿਲਦੇ ਹਨ ਜਿਵੇ ਕੜਾਕੇ ਦੀ ਗਰਮੀ, ਸਰਦੀ, ਹਨੇਰੀ, ਹੜ੍ਹ ਆਦਿ। ਗੁਰਮਤਿ ਅਨੁਸਾਰ ਇਹਨਾਂ ਪਾਸੋਂ ਬਚਣ ਦਾ ਇਕੋਂ ਸਾਧਨ ਪ੍ਰਭੂ ਨਾਮ-ਸਿਮਰਨ ਹੈ।

ਤਾਰਾ : ਇਹ ਰਾਜਾ ਹਰੀ ਚੰਦ ਦੀ ਧਰਮੀ ਰਾਣੀ ਸੀ ਜੋ ਅੱਧੀ ਰਾਤ ਨੂੰ ਸਤਿਸੰਗ ਕਰਨ ਲਈ ਜਾਂਦੀ ਸੀ। ਇਕ ਰਾਤ ਰਾਜੇ ਦੀ ਅੱਖ ਖੁਲ੍ਹੀ ਤਾਂ ਉਹ ਰਾਣੀ ਗ਼ੈਰਹਾਜ਼ਰ ਸੀ। ਉਹ ਚਿੰਤਾ ਗ੍ਰਸਤ ਹੋ ਗਿਆ। ਅਗਲੀ ਰਾਤ ਜਦੋਂ ਰਾਣੀ ਸਤਿਸੰਗ ਨੂੰ ਤੁਰੀ ਤਾਂ ਉਹ ਵੀ ਚੋਰੀ ਚੋਰੀ ਮਗਰ ਹੋ ਲਿਆ। ਰਾਣੀ ਸੰਗਤ ਵਿਚ ਪੁੱਜੀ ਤੇ ਕੀਰਤਨ ਸੁਣਨ ਲੱਗੀ। ਰਾਜਾ ਨਿਸ਼ਾਨੀ ਵਜੋ਼ ਉਸ ਦੀ ਇਕ ਖੜਾਵ ਚੁੱਕ ਲਿਆਇਆ ਤਾਂ ਕਿ ਉਸ ਨੂੰ ਦੱਸ ਸਕੇ ਮੈਂ ਤੇਰੀ ਚੋਰੀ ਫੜ ਲਈ ਹੈ। ਭੋਗ ਪਿਆ ਤਾਂ ਰਾਣੀ ਦੀ ਖੜਾਵ ਦਾ ਇਕ ਪੈਰ ਨਹੀਂ ਸੀ। ਸਾਧ ਸੰਗਤ ਨੇ ਅਰਦਾਸ ਕੀਤੀ ਤਾਂ ਖੜਾਵ ਆ ਗਈ। ਇਸ ਪ੍ਰਸੰਗ ਵਿਚ ਭਾਈ ਜੀ ਨੇ ਸਾਧ ਸੰਗਤ ਦੀ ਮਹੱਤਤਾ ਨੂੰ ਦਰਸਾਇਆ ਹੈ।

ਤਾਰੂ : (1) ਤਾਰੂ ਪੋਪਟ ਗੁਰੂ ਨਾਨਕ ਸਾਹਿਬ ਦਾ ਸਿਖ ਸੀ ਜੋ ਬਚਪਨ ਵਿਚ ਹੀ ਉਹਨਾਂ ਦੀ ਸ਼ਰਨ ਵਿਚ ਆ ਗਿਆ ਸੀ ਤੇ ਨਾਮ ਬਾਣੀ ਦਾ ਅਭਿਆਸ ਤੇ ਸਾਧ ਸੰਗਤ ਦੀ ਸੇਵਾ ਹੀ ਉਸ ਦੇ ਜੀਵਨ ਦਾ ਮਨੋਰਥ ਬਣ ਗਿਆ ਸੀ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਗ੍ਰਿਹਸਤ ਵਿਚ ਰਹਿੰਦਿਆ, ਕੰਮ ਕਾਜ ਕਰਦਿਆ ਨਾਮ ਸਿਮਰਨ ਕਰਨ ਤੇ ਆਪਣੀ ਕਮਾਈ ਵਿਚੋਂ ਗੁਰੂ ਨਮਿਤ ਦਸਬੰਧ ਕੱਢਣ ਲਈ ਉਪਦੇਸ਼ ਦਿਤਾ।

(3) ਇਹ ਡੱਲਾ ਨਿਵਾਸੀ ਗੁਰੂ ਅਮਰਦਾਸ ਜੀ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਨਾਮ ਜਾਪਣ ਤੇ ਸਿਖਾਂ ਨੂੰ ਪਸ਼ਾਦ ਛਕਾਉਣ ਲਈ ਆਖਿਆ।

ਤਿਲੋਕਾ : (1) ਇਹ ਸੂਹੜ ਜਾਤੀ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਹਿੰਸਾ ਦੇ ਸੱਚੇ ਸੰਕਲਪ ਬਾਰੇ ਸੋਝੀ ਕਰਵਾਈ।

(2) ਇਹ ਸੇਠ ਜਾਤੀ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਾਹਿਬਾਂ ਨੇ ਗਿਆਨ ਕਰਵਾਇਆ ਕਿ ਹਰ ਯੁਗ ਵਿਚ ਭਗਤ ਹੁੰਦੇ ਆਏ ਹਨ ਅਤੇ ਹੁਣ ਵੀ ਹਨ।

(3) ਇਹ ਪਾਰਦਾ ਜਾਤੀ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਨਰਕਾਂ ਤੋਂ ਬਚਣ ਦਾ ਉਪਾਅ ਕੇਵਲ ਨਾਮ ਸਿਮਰਨ ਕਰਨ ਲਈ ਸਤਿਗੁਰੂ ਨੇ ਉਪਦੇਸ਼ ਦਿਤਾ।

ਤੀਰਥ : (1) ਦੇਖੋ ਅਠਸਠ ਤੀਰਥ

(2) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਗੁਰਮੁਖ ਅਤੇ ਮਨਮੁਖ ਦਾ ਫਰਕ ਸਮਝਾਇਆ।

(3) ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਵਕਤਾ ਜਾਂ ਕਥਾਵਾਚਕ ਦੇ 14 ਗੁਣਾਂ ਬਾਰੇ ਦੱਸਿਆ।

ਤੀਰਥਾ : (1) ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਵਿਕਾਰ ਤਿਆਗਣ ਅਤੇ ਸ਼ੁਭਗੁਣ ਗ੍ਰਹਿਣ ਕਰਨ, ਕਥਾ ਕੀਰਤਨ ਸੁਣਨ ਨਾਮ ਬਾਣੀ ਨਾਲ ਜੁੜੇ ਰਹਿਣ ਦਾ ਉਪਦੇਸ਼ ਦਿਤਾ। ਸੱਚ ਬੋਲਣ, ਸੱਚ ਦੇ ਮਾਰਗ ਤੇ ਚਲਣ ਲਈ ਕਿਹਾ । ਇਹਨਾਂ ਗੁਣਾਂ ਦੇ ਧਾਰਨੀਆਂ ਦੇ ਅੰਗ ਸੰਗ ਹਮੇਸ਼ਾ ਗੁਰੂ ਰਹਿੰਦਾ ਹੈ।

(2) ਇਹ ਸਭਰਵਾਲ ਜਾਤ ਦਾ ਸਿਖ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਸਚਿਆਰ ਰਹਿਣ ਲਈ ਉਪਦੇਸ਼ ਦਿਤਾ।

(3) ਇਹ ਚੱਢਾ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਗੁਰਮਤਿ ਕਰਮ ਸਿਧਾਂਤ ਬਾਰੇ ਸੋਝੀ ਕਰਵਾਈ।

(4) ਤੀਰਥਾ ਲਸਕਰੀ ਗੁਰੂ ਹਰਿਗੋਬਿੰਦ ਸਾਹਿੰਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਲੋਕ ਸੇਵਾਂ ਅਤੇ ਜੀਵਾਂ ਦੀ ਸੇਵਾਂ ਸੰਭਾਲ ਲਈ ਉਪਦੇਸ਼ ਕਿਤਾ।

ਤੁਰਕ : ਤੁਰਕਿਸਤਾਨ ਦੇ ਵਾਸੀ ਨੂੰ ਤੁਰਕ ਆਖਦੇ ਹਨ। ਇਹ ਮਧ ਏਸ਼ੀਆ ਦਾ ਉਹ ਦੇਸ਼ ਹੈ ਜਿਸ ਦੇ ਉਤਰ ਵਲ ਸਾਇਬੇਰੀਆ ਦੱਖਣ ਵਲ ਤਿੱਬਤ, ਭਾਰਤ ਤੇ ਅਫ਼ਗਾਨੀਸਤਾਨ, ਪੂਰਬ ਵਲ ਮੰਗੋਲੀਆ, ਗੋਬੀ ਦਾ ਮਾਰੂਥਲ ਅਤੇ ਪੱਛਮ ਵਲ ਕੈਪਸੀਅਨ ਸਾਗਰ ਹੈ। ਇਹ ਲੋਕ ਬੜੇ ਜਾਬਰ, ਜ਼ਲਿਮ ਤੇ ਲੜਾਕੇ ਮੰਨੇ ਜਾਂਦੇ ਸਨ। ਇਹ ਦੁਸ਼ਮਣਾਂ ਦਾ ਉਜਾੜਾ ਤੇ ਤਬਾਹੀ ਕਰਨ ਲਈ ਪ੍ਰਸਿੱਧ ਸਨ। ਇਹਨਾਂ ਨੇ ਭਾਰਤ ਉਪਰ ਵੀ ਰਾਜ ਕੀਤਾ। ਸਮਾਂ ਪਾ ਕੇ ਇਸ ਸ਼ਬਦ ਦੀ ਵਰਤੋਂ ਮੁਸਲਮਾਨ ਜਾਂ ਮੁਗਲ ਲਈ ਹੋਣ ਲਗੀ।

ਤੁਲਸਾ : (1) ਇਹ ਭੱਲਾ ਜਾਤ ਦਾ ਸਿਖ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ ਜੋ ਡੱਲੇ ਦਾ ਰਹਿਣ ਵਾਲਾ ਸੀ। ਸਤਿਗੁਰੂ ਨੇ ਇਸ ਨੂੰ ਜਾਤ ਪਾਤ ਦੀ ਅਰਥਹੀਣਤਾ ਬਾਰੇ ਗਿਆਨ ਕਰਵਾਇਆ ਤੇ ਨਾਮ ਸਿਮਰਨ ਕਰਨ ਲਈ ਉਪਦੇਸ਼ ਦਿਤਾ।

(2) ਇਹ ਵੋਹਰਾ ਜਾਤੀ ਦਾ ਸਿਖ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸੀ ਜਿਸਨੂੰ ਉਹਨਾਂ ਨੇ ਕਿਰਤ ਕਰਨ ਤੇ ਨਾਮ ਜਪਣ ਲਈ ਆਖਿਆ।

(3) ਇਹ ਸੁਲਤਾਨਪੁਰ ਵਾਸੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਤੇ ਤਿੰਨ ਗੁਣਾ ਤੋਂ ਉੱਚਾ ਉੱਠ ਕੇ ਨਾਮ ਸਿਮਰਨ ਕਰਨ ਦਾ ਉਪਦੇਸ਼ ਦਿਤਾ।

ਤੁਲਸਾਪੁਰ : ਇਹ ਇਕ ਨਗਰ ਦਾ ਨਾਂ ਹੈ ਜਿਸ ਵਿਚ ਗੁਰੂ ਅਰਜਨ ਦੇਵ ਜੀ ਦੇ ਸ਼ਰਧਾਲੂ ਸਿਖ ਭਾਈ ਜੋਧਾ ਅਤੇ ਜਲੋ ਰਹਿੰਦੇ ਸਨ।

ਤੁਲਸੀਆ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਦ੍ਰਿੜ ਕਰਵਾਇਆ ਕਿ ਸਤਿਗੁਰੂ ਨਾਨਕ ਦੇਵ ਕਿਸੇ ਦੇ ਅਵਤਾਰ ਨਹੀਂ ਸਨ ਸਗੋਂ ਆਪ ਹੀ ਪਾਰਬ੍ਰਹਮ ਸਨ।

(2) ਇਹ ਭਾਰਦਵਾਜ ਬ੍ਰਾਹਮਣ ਸੀ ਜੋ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ। ਇਸ ਨੂੰ ਉਹਨਾਂ ਨੇ ਨਿਰਗੁਣ ਸਰਗੁਣ ਬ੍ਰਹਮ ਦੇ ਸਰੂਪ ਬਾਰੇ ਗਿਆਨ ਕਰਵਾਇਆ।

ਤੇਰਹਪਦ : ਹਿੰਦੂ ਧਰਮ ਗ੍ਰੰਥਾਂ ਵਿਚ ਪਿਤਰਾਂ ਵਾਸਤੇ ਤੇਰ੍ਹਾਂਪਦ ਦਾਨ ਕਰਨ ਦਾ ਵਿਧਾਨ ਹੈ ਜਿਹਨਾਂ ਦਾ ਵਰਵਾ ਇਸ ਪ੍ਰਕਾਰ ਹੈ : 1. ਛਤਰੀ 2. ਜੁੱਤੀ 3. ਛਾਪ 4.

ਬਸਤਰ 5. ਕਰ ਮੰਡਲ 6. ਆਸਨ 7. ਰਸੋਈ ਦੇ ਪੰਜ ਬਰਤਨ 8. ਸੋਟੀ 9. ਤਸ਼ਟਾ (ਤਾਬੇ ਦਾ ਬਰਤਨ - ਵਿਸ਼ੇਸ਼ ਜਿਸ ਵਿਚ ਮੂਰਤੀ ਨੂੰ ਇਸ਼ਨਾਨ ਕਰਵਾਉਂਦੇ ਹਨ) 10. ਕੱਚਾ ਅੰਨ 11. ਪੱਕਾ ਅੰਨ 12. ਨਗਦੀ 13. ਜਨੇਊ।

ਤੋਤਾ : (1) ਇਹ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਗੁਰਬਾਣੀ ਦੇ ਪਾਠ ਦਾ ਮਹਾਤਮ ਦੱਸਿਆ।

(2) ਮਹਿਤਾ ਜਾਤ ਦਾ ਇਹ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਇਕ ਮਨ ਇਕ ਚਿਤ ਹੋ ਕੇ ਨਾਮ ਜਪਣ ਲਈ ਆਖਿਆ।

ਤ੍ਰਾਟਕ : ਯੋਗ ਸ਼ਾਸਤਰ ਅਨੁਸਾਰ ਕਿਸੇ ਬਿੰਦੂ ਜਾਂ ਚੀਜ਼ ਉਪਰ ਨਜ਼ਰ ਟਿਕਾਉਣ ਦੀ ਕਿਰਿਆ ਨੂੰ ਤ੍ਰਾਟਕ ਕਹਿੰਦੇ ਹਨ।

ਤ੍ਰਿਕੁਟੀ : ਭੌਹਾਂ ਦੇ ਦਰਮਿਆਨ ਤੋਂ ਕੁਝ ਉਪਰਲੇ ਪਾਸੇ ਵਾਲੀ ਥਾਂ ਨੂੰ ਤ੍ਰਿਕੁਟੀ ਆਖਦੇ ਹਨ ਜਿਥੇ ਤ੍ਰਿਕੁਟ ਚਕਰ ਦੀ ਸਥਿਤੀ ਮੰਨੀ ਗਈ ਹੈ। ਯੋਗ ਸ਼ਾਸਤਰ ਅਨੁਸਾਰ ਇਸ ਸਥਾਨ ਤੇ ਇੜਾ ਪਿੰਗਲਾ ਤੇ ਸੁਖਮਨਾ ਤਿੰਨੇ ਨਾੜੀਆ ਇਕਤਰ ਹੁੰਦੀਆਂ ਹਨ। ਯੋਗੀਆਂ ਦਾ ਵਿਚਾਰ ਹੈ ਕਿ ਪ੍ਰਾਣਯਾਮ ਦੀ ਸਾਧਨਾ ਨਾਲ ਇਹਨਾਂ ਤਿੰਨਾ ਨਾੜੀਆਂ ਦੀ ਗੁੰਝਲ ਖੁਲ੍ਹਦੀ ਹੈ ਅਤੇ ਦਸਮਦੁਆਰ ਤੋਂ ਅੰਮ੍ਰਿਤ ਰਸ ਦੀ ਪ੍ਰਾਪਤੀ ਹੁੰਦੀ ਹੈ।

ਤ੍ਰਿਦੋਖ : ਵੈਦਿਕ ਗ੍ਰੰਥਾਂ ਅਨੁਸਾਰ ਪ੍ਰਾਣੀ ਦੇ ਸਰੀਰ ਵਿਚ ਤਿੰਨ ਚੀਜ਼ਾ ਰਹਿੰਦੀਆਂ ਹਨ। ਜਦੋਂ ਇਹ ਸਮਾਨ ਰੂਪ ਵਿਚ ਹੋਣ ਤਾਂ ਇਹਨਾਂ ਤੋਂ ਕੋਈ ਦੁੱਖ ਪ੍ਰਾਪਤ ਨਹੀਂ ਹੁੰਦਾ ਪਰ ਜਦੋਂ ਇਹਨਾਂ ਵਿਚ ਕਿਸੇ ਦੀ ਅਧਿਕਤਾ ਹੋ ਜਾਵੇ ਤਾਂ ਰੋਗ ਪੈਦਾ ਹੁੰਦੇ ਹਨ ਜੋ ਤਿੰਨ ਪ੍ਰਕਾਰ ਦੇ ਹਨ– 1. ਵਾਤ, ਬਾਏ, ਵਾਦੀ, ਵਾਯੂ 2. ਪਿੱਤ ਗਰਮੀ ਸ਼ਫਰਾ 3. ਕਫ ਬਲਗਮ

ਤ੍ਰਿਬੇਣੀ : ਦੇਖੋ ਪਰਯਾਗ

ਤ੍ਰਿਭਵਨ : ਹਿੰਦੂ ਧਰਮ ਵਿਚ ਤਿੰਨ ਲੋਕ ਮੰਨੇ ਗਏ ਹਨ 1. ਮਾਤ ਲੋਕ ਜਿਸ ਵਿਚ ਅਸੀਂ ਜੀ ਰਹੇ ਹਾਂ ਜਿਸ ਨੂੰ ਮ੍ਰਿਤੂਲੋਕ ਵੀ ਆਖਿਆ ਜਾਂਦਾ ਹੈ। 2. ਸਵਰਗਲੋਕ ਜਿਸ ਵਿਚ ਦੇਵਤੇ ਅਤੇ ਪੁੰਨ ਆਤਮਾਵਾਂ ਰਹਿੰਦੀਆਂ ਹਨ। 3. ਪਤਾਲ ਲੋਕ ਜਿਸ ਦਾ ਰਾਜਾ ਬਲੀ ਹੈ ਇਹਨਾਂ ਦੀ ਗਿਣਤੀ ਸੱਤ ਮੰਨੀ ਗਈ ਹੈ। (ਦੇਖੋ ਸਪਤਪਾਤਾਲ)

ਤ੍ਰਿਲੋਚਨ : ਇਹ ਮਧਕਾਲ ਦਾ ਇਕ ਭਗਤ ਸੀ ਜੋ ਮਹਾਰਾਸ਼ਟਰ ਵਾਸੀ ਸੀ। ਭਗਤ

ਨਾਮ ਦੇਵ ਦਾ ਸਮਕਾਲੀ ਸੀ। ਇਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਤ੍ਰੇਤਾ : (ਦੇਖੋ ਚਤੁਰਜੁਗ)

**ਤ੍ਰੈਗੁਣ** : ਤਿੰਨ ਗੁਣ ਰਜੋ, ਤਮੋ ਤੇ ਸਤੋ। ਇਹ ਤਿੰਨੇ ਗੁਣ ਮਾਇਆ ਦੇ ਹਨ। ਰਜੋ ਗੁਣ ਮੋਹ ਤੇ ਅਹੰਕਾਰ ਦਾ ਕਾਰਨ ਹੈ, ਸਤੋ ਗੁਣ ਸ਼ਾਤੀ , ਦਇਆ, ਦਾਨ, ਖਿਮਾ ਤੇ ਪ੍ਰਸੰਨਤਾ ਦਾ ਕਾਰਨ ਹੈ ਅਤੇ ਤਮੋ ਗੁਣ ਵਿਚ ਅਗਿਆਨ ਤੇ ਕ੍ਰੋਧ ਪ੍ਰਧਾਨ ਹੁੰਦੇ ਹਨ।

## ਥ

**ਥਾਨਸਰ** : ਇਹ ਕੁਰੂਕਸ਼ੇਤਰ ਦੇ ਨੇੜੇ ਇਹ ਪ੍ਰਸਿਧ ਧਰਮ-ਧਾਮ ਹੈ। ਇਹ ਸ਼ਿਵਜੀ ਦਾ ਸਥਾਨ ਹੋਣ ਕਾਰਨ ਤੀਰਥ ਹੈ ਅਤੇ ਇਸੇ ਕਰਕੇ ਸ਼ਹਿਰ ਦਾ ਨਾਂ ਥਾਨੇਸਰ ਹੋ ਗਿਆ। ਇਥੇ ਬਹੁਤ ਸਾਰੇ ਮੰਦਰ ਹਨ। ਇਸ ਨਗਰ ਵਿਚ ਗੁਰੂ ਨਾਨਕ , ਗੁਰੂ ਅਮਰਦਾਸ ਗੁਰੂ ਹਰਿਗੋਬਿੰਦ, ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਪਾਏ ਸਨ। ਉਹਨਾਂ ਦੀ ਯਾਦ ਵਿਚ ਗੁਰਦੁਆਰੇ ਬਣੇ ਹੋਏ ਹਨ।

## ਦ

**ਦਉਲਤਖਾਨ ਲੋਧੀ** : ਇਹ ਸੁਲਤਾਨ ਪੁਰ ਦਾ ਸਿਰਦਾਰ ਜਾਂ ਜ਼ਿਮੀਰਦਾਰ ਸੀ ਜਿਸ ਪਾਸ ਗੁਰੂ ਨਾਨਕ ਸਾਹਿਬ ਨੇ ਕੁਝ ਸਮਾਂ ਨੌਕਰੀ ਕੀਤੀ। ਮੋਦੀ ਰਹੇ ਤੇ ਸੱਚਾ ਸੌਦਾ ਕੀਤਾ। ਇਸ ਨੂੰ ਸੱਚੇ ਦਿਲੋਂ ਨਿਵਾਜ਼ ਪੜ੍ਹਨ ਦਾ ਵੱਲ ਦੱਸਿਆ। ਸਿਖ ਇਸ ਨੂੰ ਗੁਰੂ ਨਾਨਕ ਸਾਹਿਬ ਦਾ ਪਹਿਲਾ ਸਿਖ ਮੰਨਦੇ ਹਨ।

**ਦਸਤਗੀਰ** : ਬਗਦਾਦ ਦਾ ਇਕ ਪ੍ਰਮੁਖ ਫ਼ਕੀਰ ਪੀਰ ਅਬਦੁਲ ਕਾਦਿਰ ਜੋ ਫ਼ਾਰਸ ਦੇ ਜੀਲਾਨ ਨਗਰ ਵਿਚ ਸੰਨ 1078 ਵਿਚ ਜਨਮਿਆਂ ਤੇ ਬਹੁਤ ਕਰਨੀਵਾਲਾ ਦਰਵੇਸ਼ ਹੋਇਆ ਜੋ 22 ਫਰਵਰੀ 1166 ਵਿਚ ਬਗਦਾਦ ਵਿਖੇ ਗੁਜ਼ਰਿਆ। ਇਥੇ ਇਸ ਦਾ ਮਕਬਰਾ ਹੈ ਜਿਥੋਂ ਦੀ ਸ਼ਰਧਾਲੂ ਜ਼ਿਆਰਤ ਕਰਦੇ ਹਨ। ਇਸ ਸਿਲਸਿਲੇ ਦੇ ਦਰਵੇਸ਼ ਕਾਦਿਰੀ ਅਖਵਾਉਂਦੇ ਹਨ। ਦਸਤਗੀਰ ਦੇ ਜਾਂਨਸ਼ੀਨ ਦਸਤਗੀਰ ਪਦਵੀ ਵਾਲੇ ਹਨ। ਇਸ ਸਿਲਸਿਲੇ ਦੇ ਫ਼ਕੀਰ ਨਾਲ ਬਾਗਦਾਦ ਫੇਰੀ ਵੇਲੇ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਹੋਈ ਤੇ ਲੰਮਾਂ ਵਿਚਾਰ ਵਟਾਂਦਰਾ ਹੋਇਆ।

ਦਸਰਥ : ਅਯੋਧਿਆ ਦਾ ਰਾਜਾ ਅਤੇ ਸ੍ਰੀ ਰਾਮ ਚੰਦਰ ਦੇ ਪਿਤਾ ਦਾ ਨਾਂ ਦਸ਼ਰਥ ਸੀ। (ਦੇਖੋ ਰਾਮ, ਸੀਤਾ)

ਦਹੀਆ : ਮੁੱਹਰੱਮ ਦੇ ਦਸ ਦਿਨ ਜਿਹਨਾਂ ਵਿਚ ਸ਼ੀਅ ਮੁਸਲਮਾਨ ਹਸਨ ਹੁਸੈਨ ਦੀ ਸ਼ਹਾਦਤ ਤੇ ਸੋਗ ਮੰਨਾਉਦੇ ਤੇ ਰੋਂਦੇ ਪਿੱਟਦੇ ਤੇ ਤਾਜ਼ੀਏ ਕੱਢਦੇ ਹਨ। ਇਸ ਨੂੰ ਦਹੇ ਪਿਟਣਾ ਵੀ ਆਖਦੇ ਹਨ। ਦਸਵੇਂ ਦਿਨ ਤਾਜ਼ੀਏ ਕੱਢੇ ਜਾਂਦੇ ਹਨ, ਦਸਵੇਂ ਦਿਨ ਨੂੰ ਖਾਸ ਤੌਰ ਤੇ ਦਹੀਆ ਜਾ ਢਹਿਆ ਆਖਿਆ ਜਾਂਦਾ ਹੈ।

ਦੰਤਬਕਤ : ਇਹ ਸ੍ਰੀ ਕ੍ਰਿਸ਼ਨ ਦੇ ਵੈਰੀ ਸ਼ਿਸ਼ੂਪਾਲ ਦਾ ਭਰਾ ਸੀ ਜੋ ਕਰੂਸ ਦੇਸ਼ ਦਾ ਰਾਜਾ ਸੀ। ਇਹ ਵੀ ਸ੍ਰੀ ਕ੍ਰਿਸ਼ਨ ਹੱਥੋਂ ਮਰਿਆ ਸੀ।

ਦਮੋਦਰ : ਇਹ ਸੁਲਤਾਪੁਰ ਵਾਸੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਨਾਮ ਸਿਮਰਨ ਤੇ ਸਤਿਸੰਗਤ ਵਿਚ ਹਾਜ਼ਰੀ ਭਰਨ ਦਾ ਉਪਦੇਸ਼ ਦਿਤਾ ਅਤੇ ਇਸ ਨੇ ਇਹਨਾਂ ਬਚਨਾ ਤੇ ਪਹਿਰਾ ਦਿਤਾ।

ਦਰਗਾਹ : (1) ਇਹ ਭੰਡਰੀ ਜਾਤ ਦਾ ਸਿਖ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਵਾਦ-ਵਿਵਾਦ ਦੀ ਬਿਰਤੀ ਤਿਆਗ ਕੇ ਨਾਮ ਸਿਮਰਨ ਵਿਚ ਲੀਨ ਹੋਣ ਲਈ ਕਿਹਾ।

(2) ਇਹ ਤੁਲੀ ਜਾਤ ਦਾ ਸਿਖ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਕਥਾਕਾਰ ਦੇ ਗੁਣ ਦੱਸੇ ਸਨ।

ਦਾਸ ਵਧਾਵਣ : ਇਹ ਬਹਾਰਨਪੁਰ ਵਾਸੀ ਸਿਖ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਆਪਣੇ ਨਗਰ ਵਿਚ ਧਰਮਸਾਲਾ ਬਨਾਉਣ, ਨਾਮ ਬਾਣੀ ਦਾ ਪ੍ਰਵਾਹ ਚਲਾਉਣ ਤੇ ਲੰਗਰ ਹਰ ਵੇਲੇ ਤਿਆਰ ਰਖਣ ਦਾ ਹੁਕਮ ਦਿਤਾ ਜੋ ਇਸ ਨੇ ਸਿਰ ਮੱਥੇ ਮੰਨਿਆ।

ਦਾਨਵ : ਦੇਖੋ ਅਸੁਰ

ਦਾਮੋਦਰ : ਸ੍ਰੀ ਕ੍ਰਿਸ਼ਨ ਦਾ ਇਕ ਨਾਂ ਦਾਮੋਦਰ ਹੈ। (ਦੇਖੋ ਕ੍ਰਿਸ਼ਨ)

ਦਿਸਾਸੂਲ : ਹਿੰਦੂ ਸ਼ਾਸਤਰਾਂ ਅਨੁਸਾਰ ਉਹ ਸਮਾਂ ਜਦੋਂ ਕਿਸੇ ਦਿਸ਼ਾ ਵਿਸ਼ੇਸ਼ ਵਲ ਜਾਣਾ ਅਸ਼ੁਭ ਹੁੰਦਾ ਹੈ। ਦਿਸ਼ਾ ਸੂਲ ਵਿਚ ਯਾਤਰਾ ਕਰਨ ਵਾਲੇ ਨੂੰ ਕਈ ਤਰ੍ਹਾਂ ਦੇ

ਸੰਕਟਾਂ ਦੇ ਕਸ਼ਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਤੇ ਯਾਤਰਾ ਵਿਚ ਸਫਲਤਾ ਪ੍ਰਾਪਤ ਨਹੀਂ ਹੁੰਦੀ। ਕਈ ਲੋਕ ਦਿਸ਼ਾਸੂਲ ਨੂੰ ਇਕ ਕਲਪਿਤ ਤਾਰਾ ਮੰਨਦੇ ਹਨ ਜੋ ਹਰ ਇਕ ਨੂੰ ਵਿਖਾਈ ਨਹੀਂ ਦਿੰਦਾ ਪਰ ਆਕਾਸ਼ ਮੰਡਲ ਵਿਚ ਗਤੀਸ਼ੀਲ ਰਹਿੰਦਾ ਹੈ ਤੇ ਕਦੇ ਕਿਸੇ ਦਿਸ਼ਾ ਵੱਲ ਚੜ੍ਹਦਾ ਹੈ ਤੇ ਕਦੇ ਕਿਸੇ ਦਿਸ਼ਾ ਵੱਲ। ਜਿਸ ਦਿਸ਼ਾ ਵੱਲ ਇਹ ਤਾਰਾ ਹੁੰਦਾ ਹੈ ਉਸ ਦਿਨ ਉਸ ਵੱਲ ਸਫ਼ਰ ਕਰਨਾ ਅਸ਼ੁਭ ਹੁੰਦਾ ਹੈ। ਇਸ ਦੇ ਪ੍ਰਭਾਵ ਤੋਂ ਬਚਾ ਲਈ ਯਾਤਰੀ ਨੂੰ ਚਾਹੀਦਾ ਹੈ ਕਿ ਉਹ ਸਫ਼ਰ ਕਰਨ ਵੇਲੇ ਦਿਸ਼ਾਸੂਲ ਨੂੰ ਆਪਣੇ ਖੱਬੇ ਪਾਸ ਜਾ ਪਿੱਠ ਵੱਲ ਰੱਖੇ। ਇਸ ਦਾ ਸਾਹਮਣੇ ਵਲ ਜਾਂ ਸੱਜੇ ਪਾਸੇ ਹੋਣਾ ਅਸ਼ੁਭ ਅਤੇ ਦੁਖਮਈ ਹੁੰਦਾ ਹੈ। ਗੁਰਮਤਿ ਵਿਚ ਇਸ ਬਾਰੇ ਕੋਈ ਵਿਚਾਰ ਨਹੀਂ ਕੀਤਾ ਜਾਂਦਾ। ਕੇਵਲ ਅਰਦਾਸ ਕਰਕੇ ਯਾਤਰਾ ਆਰੰਭ ਕਰਨ ਦਾ ਵਿਧਾਨ ਹੈ।

**ਦਿਗੰਬਰ** : ਦੇਖੋ ਜੈਨ

**ਦਿਨਕਰ** : ਦੇਖੋ ਸੂਰਜ

**ਦਿਲੀ** : ਇਹ ਭਾਰਤ ਦਾ ਅਤਿ ਪ੍ਰਚੀਨ ਸ਼ਹਿਰ ਹੈ ਜੋ ਲੰਮੇ ਸਮੇਂ ਤੋਂ ਦੇਸ਼ ਦੀ ਰਾਜਧਾਨੀ ਰਿਹਾ ਹੈ, ਦਿੱਲੀ ਦੇ ਕਾਬਿਜ਼ ਨੂੰ ਭਾਰਤ ਦਾ ਰਾਜਾ ਮੰਨ ਲਿਆ ਜਾਂਦਾ ਸੀ। ਇਥੇ ਹਿੰਦੂ, ਮੁਸਲਮਾਨ, ਸਿਖ ਤੇ ਅੰਗ੍ਰੇਜ਼ ਕੌਮਾਂ ਨੇ ਰਾਜ ਕੀਤਾ ਤੇ ਇਸ ਦਾ ਨਿਰਮਾਣ ਤੇ ਵਿਕਾਸ ਕੀਤਾ। ਇਹ ਹੁਣ ਮਹਾਂਨਗਰ ਹੈ ਜਿਥੇ ਆਲੀਸ਼ਾਨ ਇਮਾਰਤਾ ਹਨ। ਬਾਗ ਬਗੀਚੇ ਹਨ ਤੇ ਇਹ ਵਿਸ਼ਵ ਪ੍ਰਸਿਧ ਸ਼ਹਿਰ ਹੈ। ਇਥੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਕਈ ਵੱਡੇ ਗੁਰਦੁਆਰੇ ਹਨ।

**ਦੀਪਾਂ** : (1) ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਅਹੰਕਾਰ ਤਿਆਗ ਕੇ ਸਾਧ ਸੰਗਤ ਵਿਚ ਜਾਣ, ਨਾਮ ਸਿਮਰਨ ਕਰਨ, ਬਾਣੀ ਪੜ੍ਹਨ ਅਤੇ ਸਾਧ ਸੰਗਤ ਦੀ ਸੇਵਾ ਕਰਨ ਦਾ ਉਪਦੇਸ਼ ਦਿਤਾ।

(2) ਇਹ ਡੱਲੇਵਾਲਾ ਸਿਖ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਜਾਤ ਪਾਤ ਦੀ ਤੁਛਤਾ ਬਾਰੇ ਗਿਆਨ ਕਰਵਾਇਆ ਤੇ ਜਾਤ ਦਾ ਅਹੰਕਾਰ ਤਿਆਗ ਕੇ ਨਾਮ ਜਪਣ ਦਾ ਉਪਦੇਸ਼ ਦਿਤਾ।

(3) ਇਹ ਦੀਪਾ ਕਾਸਰਾ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਸੰਗਤਾ ਨੂੰ ਲੰਗਰ ਛਕਾਉਂਦਾ ਅਤੇ ਸੇਵਾ ਕਰਦਾ ਸੀ। ਇਹ ਗਿਆਨਵਾਨ ਤੇ ਸੱਚਾ ਸ਼ਰਧਾਲੂ ਸੀ।

(4) ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਭਗਤੀ ਕਰਕੇ ਪਰਮਪਦ ਦੀ ਪ੍ਰਾਪਤੀ ਦੀ ਵਿਧੀ ਦੱਸੀ।

ਦੀਵਾਲੀ : ਇਹ ਭਾਰਤੀਆਂ ਦਾ ਸੁਪ੍ਰਸਿਧ ਤਿਉਹਾਰ ਹੈ। ਇਸ ਦਿਨ ਲਛਮੀ ਦੀ ਪੂਜਾ ਕੀਤੀ ਜਾਂਦੀ ਹੇ। ਰੌਸ਼ਨੀ ਦਾ ਤਿਉਹਾਰ ਹੋਣ ਕਾਰਨ ਇਸ ਨੂੰ ਦੀਪਾਵਲੀ ਆਖਿਆ ਜਾਂਦਾ ਹੈ। ਇਸ ਦਿਨ ਸ੍ਰੀ ਰਾਮ ਚੰਦਰ ਰਾਵਣ ਨੂੰ ਮਾਰਨ ਉਪ੍ਰੰਤ ਬਨਵਾਸ ਪੂਰਾ ਕਰਕੇ ਵਾਪਸ ਅਯੋਧਿਆ ਪਰਤੇ ਸਨ। ਲੋਕਾਂ ਨੇ ਦੀਪਮਾਲਾ ਕਰਕੇ ਉਹਨਾਂ ਦਾ ਸੁਆਗਤ ਕੀਤਾ ਸੀ। ਇਹ ਦੁਸਹਿਰੇ ਤੋਂ ਵੀਹ ਦਿਨ ਮਗਰੋਂ ਆਉਂਦੀ ਹੈ।

ਸਿਖ ਵੀ ਦੀਵਾਲੀ ਬੜੇ ਉਤਸ਼ਾਹ ਨਾਲ ਮੰਨਾਉਂਦੇ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਵੰਜਾ ਰਾਜਿਆਂ ਸਮੇਤ ਗਵਾਲੀਅਰ ਦੇ ਕਿਲੇ ਵਿਚੋਂ ਨਿਕਲ ਕੇ ਇਸ ਦਿਨ ਸ੍ਰੀ ਅੰਮ੍ਰਿਤਸਰ ਪੁੱਜੇ ਸਨ। ਉਹਨਾਂ ਦਾ ਸੁਆਗਤ ਦੀਪਮਾਲਾ ਕਰਕੇ ਕੀਤਾ ਗਿਆ। ਬਾਅਦ ਵਿਚ ਅੰਮ੍ਰਿਤਸਰ ਵਿਚੇ ਇਹ ਤਿਉਹਰ ਪੂਰੇ ਉਤਸ਼ਾਹ ਨਾਲ ਮੰਨਾਇਆ ਜਾਣ ਲਗਾ। ਹਰਿਮੰਦਰ ਸਾਹਿਬ ਦੀਪ ਮਾਲ ਹੁੰਦੀ ਹੈ। ਅਤਿਸ਼ਬਾਜੀ ਚਲਦੀ ਹੈ। ਮਿਠਿਆਈਆਂ ਖਾਧੀਆਂ ਅਤੇ ਵੰਡੀਆਂ ਜਾਂਦੀਆਂ ਹਨ। ਬਰਤਨ ਖਰੀਦੇ ਜਾਂਦੇ ਹਨ ਕਈ ਅਗਿਆਨੀ ਇਸ ਰਾਤ ਜੂਆ ਖੇਡਕੇ ਬਰਬਾਦ ਹੁੰਦੇ ਹਨ।

ਦੁਆਦਸੀ : ਚੰਦ੍ਰਮਾ ਦੇ ਚਾਨਣੇ ਅਤੇ ਹਨੇਰੇ ਪੱਖ ਦੀ ਬਾਰ੍ਹਵੀ ਤਿੱਥ ਨੂੰ ਦੁਆਦਸੀ ਆਖਦੇ ਹਨ। ਤ੍ਰੇਤੇ ਯੁਗ ਵਿਚ ਵਿਸ਼ਨੂੰ ਨੇ ਦੁਆਦਸੀ ਵਾਲੇ ਦਿਨ ਵਾਮਨ ਅਵਤਾਰ ਧਾਰਨ ਕੀਤਾ ਸੀ। ਹਿੰਦੂ ਵਿਸ਼ਵਾਸ ਅਨੁਸਾਰ ਇਸ ਦਿਨ ਦਾਨ, ਪੁੰਨ, ਦਇਆ ਦਾ ਬੜਾ ਫਲ ਮਿਲਦਾ ਹੈ ਪਰ ਗੁਰਮਤਿ ਵਿਚ ਅਜਿਹੀ ਕੋਈ ਮਾਨਤਾ ਜਾਂ ਵਿਸ਼ਵਾਸ ਨਹੀਂ ਹੈ।

ਦੁਆਪਰ : ਦੇਖੋ ਚਤੁਰਜਗ

ਦੁਆਰਕਾ : ਇਹ ਹਿੰਦੂ ਧਰਮ ਦੀਆਂ ਸੱਤ ਪੁਰੀਆਂ ਵਿਚੋਂ ਇਕ ਹੈ ਜੋ ਗੁਜਰਾਤ ਵਿਚ ਕਾਠੀਆਵਾੜ ਨੇੜੇ ਸਮੁੰਦਰ ਕਿਨਾਰੇ ਸਥਿਤ ਹੈ ਜਿਥੇ ਸ੍ਰੀ ਕ੍ਰਿਸ਼ਨ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਗੁਜਾਰਿਆ। ਕੰਸ ਬੱਧ ਉਪ੍ਰੰਤ ਆਪਣੇ ਨਾਨਾ ਉਗ੍ਰਸੈਨ ਨੂੰ ਰਾਜ ਭਾਗ ਸੌਂਪ ਕੇ ਆਪ ਆਪਣੇ ਸਕੇ ਸਬੰਧੀਆਂ ਨਾਲ ਇਥੇ ਆ ਟਿਕੇ। ਦੁਆਰਕਾ ਆਉਣ ਦੇ ਦੋ ਕਾਨ ਸਨ-(1) ਕੰਸ ਆਦਿ ਦੈਂਤਾਂ ਨੂੰ ਮਾਰਨ ਦਾ ਉਹਨਾਂ ਦਾ ਅਵਤਾਰੀ ਕਾਰਜ ਸਮਾਪਤ ਹੋ ਗਿਆ ਸੀ ਜਿਸ ਕਾਰਨ ਇਥੇ ਆ ਕੇ ਆਰਾਮ ਨਾਲ ਬਾਕੀ ਜੀਵਨ ਗੁਜਾਰਿਆ। (2) ਜਰਾਸੰਧ ਦੇ ਲਗਾਤਾਰ ਹਮਲਿਆਂ ਤੋਂ ਅੱਕ ਕੇ ਬ੍ਰਜ ਪ੍ਰਦੇਸ਼ ਦਾ ਤਿਆਗ ਕਰਕੇ ਆਪ ਕਾਠੀਆਵਾੜ ਆ ਗਏ। ਇਥੇ ਰਣਛੋੜ ਰਾਇ ਦੇ ਦੋ ਮੰਦਰ ਹਨ-ਇਕ ਹੈ ਦੁਆਰਕਾ ਵਿਚ ਅਤੇ ਦੂਸਰਾ ਡਾਕੌਰ ਵਿਚ ਜੋ ਉਪਰੋਕਤ ਧਾਰਨਾ ਨੂੰ ਦ੍ਰਿੜ ਕਰਦੇ ਹਨ। ਉਹਨਾਂ ਨੇ ਆਪਣੀ ਰਾਜਧਾਨੀ ਦੁਆਰਕਾ ਨੂੰ ਬਣਾਇਆ। ਇਥੇ ਉਹਨਾਂ ਨੂੰ ਪਰਮ ਮਿਤਰ ਸੁਦਾਮਾ ਮਿਲਣ ਲਈ ਆਇਆ। ਸ੍ਰੀ

ਕ੍ਰਿਸ਼ਨ ਦੇ ਦੁਨੀਆ ਤਿਆਗਣ ਉਪਰੰਤ ਇਹ ਨਗਰੀ ਕਾਫੀ ਸਮਾਂ ਯਾਦਵਾਂ ਦੀ ਰਾਜਧਾਨੀ ਰਹੀ ਪਰ ਕੁਝ ਵਿਦਵਾਨਾਂ ਅਨੁਸਾਰ ਇਹ ਨਗਰੀ ਉਹਨਾਂ ਦੇ ਗੁਜਰਨ ਮਗਰੋਂ ਸਮੁੰਦਰ ਵਿਚ ਗਰਕ ਹੋ ਗਈ ਪਰ ਸ੍ਰੀ ਕ੍ਰਿਸ਼ਨ ਦਾ ਮੰਦਰ ਬਾਹਰ ਰਿਹਾ। ਇਸ ਲਈ ਹਿੰਦੂ ਧਰਮ ਵਿਚ ਇਸ ਦੀ ਬੜੀ ਮਾਨਤਾ ਹੈ।

ਦੁਆਰਾਵਤੀ : ਦੇਖੋ ਦੁਆਰਕਾ

ਦੁਸਾਸਨ : ਇਹ ਕੁਰੂਵੰਸੀ ਰਾਜਾ ਧ੍ਰਿਤਰਾਸ਼ਟਰ ਦਾ ਪੁਤਰ ਹੈ ਦੁਰਯੋਧਨ ਦਾ ਛੋਟਾ ਭਰਾ ਸੀ ਜੋ ਬੜਾ ਬਲਵਾਨ ਤੇ ਬੀਰ ਪੁਰਖ ਸੀ। ਜਦੋਂ ਪਾਂਡਵ ਜੂਏ ਵਿਚ ਦ੍ਰੋਪਦੀ ਸਮੇਤ ਸਭ ਕੁਝ ਹਾਰ ਗਏ ਤਾਂ ਇਹ ਦ੍ਰੋਪਦੀ ਨੂੰ ਰਣਵਾਸ ਵਿਚ ਕੇਸਾਂ ਤੋਂ ਪਕੜ ਕੇ ਘੜੀਸ ਕੇ ਰਾਜ ਦਰਬਾਰ ਵਿਚ ਲਿਆਇਆ ਤੇ ਉਸ ਨੂੰ ਨੰਗੀ ਕਰਨ ਦਾ ਯਤਨ ਕੀਤਾ ਪਰ ਸ੍ਰੀ ਕ੍ਰਿਸ਼ਨ ਕਿਰਪਾ ਨਾਲ ਉਹ ਬਚ ਗਈ। ਇਸ ਮੰਦ ਕਰਮ ਦਾ ਸਿੱਟਾ ਮਹਾਭਾਰਤ ਦਾ ਯੁਧ ਨਿਕਲਿਆ ਜਿਸ ਵਿਚ ਲੱਖਾ ਲੋਕ ਮਾਰੇ ਗਏ।

ਦੁਰਗਾ : (1) ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਪਰਉਪਕਾਰ ਕਰਨ ਲਈ ਆਖਿਆ। ਇਉਂ ਕਰਨ ਨਾਲ ਪਰਮਪਦ ਪ੍ਰਾਪਤ ਹੋ ਜਾਵੇਗਾ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਦਾਨ ਦਾ ਮਹਤਵ ਦੱਸਿਆ।

ਦੁਰਬਾਸਾ : ਇਹ ਬੜਾ ਕ੍ਰੋਧੀ ਰਿਸ਼ੀ ਹੈ ਜੋ ਸਰਾਪ ਦੇਣ ਲਈ ਪ੍ਰਸਿਧ ਹੈ। ਕਿਸੇ ਪਾਸੋਂ ਮਾੜੀ ਮੋਟੀ ਅਵਗਿਆ ਅਚੇਤ ਜਾਂ ਸੁਚੇਤ ਹੋਈ ਨਹੀਂ, ਇਸ ਦਾ ਪਾਰਾ ਅੰਬਰਾ ਤੱਕ ਚੜ੍ਹ ਜਾਂਦਾ ਤੇ ਇਹ ਸਰਾਪ ਦੇ ਦਿੰਦਾ। ਇਸ ਨੇ ਕਠਿਨ ਤਪਸਿਆ ਕਰਕੇ ਆਤਮ ਬਲ ਪ੍ਰਾਪਤ ਕੀਤਾ ਸੀ। ਇਹ ਬ੍ਰਹਮਾ ਦਾ ਪੋਤਰਾ ਅਤੇ ਅਤ੍ਰਿ ਦਾ ਪੁਤਰ ਸੀ ਤੇ ਇਸ ਦੀ ਮਾਤਾ ਦਾ ਨਾਂ ਅਨਸੂਯਾ ਸੀ। ਇਸ ਦੇ ਸਰਾਪ ਕਾਰਨ ਸ਼ਕੁੰਤਲਾ ਅਤੇ ਦੁਸ਼ਯੰਤ ਦਾ ਵਿਛੋੜਾ ਪਿਆ । ਯਾਦਵਾਂ ਦੀ ਕੁਲ ਦਾ ਨਾਸ਼ ਹੋਇਆ। ਇਸ ਦੀ ਪਤਨੀ ਭਸਮ ਹੋਈ, ਆਦਿ। ਦ੍ਰੋਪਦੀ ਨੇ ਇਕ ਵਾਰ ਇਸ ਦਾ ਪਰਨਾ ਪਾਣੀ ਵਿਚ ਰੁੜ੍ਹਨ ਤੇ ਆਪਣੀ ਧੋਤੀ ਨਾਲੋਂ ਕਪੜਾ ਪਾੜ ਕੇ ਇਸ ਨੂੰ ਦਿਤਾ ਜਿਸ ਨਾਲ ਇਸ ਨੇ ਆਪਣਾ ਨੰਗ ਢਕਿਆ। ਇਸ ਨੇ ਦ੍ਰੋਪਦੀ ਨੂੰ ਵਰ ਦਿਤਾ ਤੇਰੀ ਲਾਜ ਸਦਾ ਰਹੇਗੀ। ਦੁਸ਼ਾਸਨ ਦੀ ਸਭਾ ਵਿਚ ਇਸੇ ਵਰ ਕਾਰਨ ਉਹ ਨੰਗੀ ਨਹੀਂ ਹੋਈ।

ਦੁਰਯੋਧਨ : ਇਹ ਧ੍ਰਿਤਰਾਸ਼ਟਰ ਦਾ ਸਭ ਤੋਂ ਵੱਡਾ ਪੁਤਰ ਸੀ ਜੋ ਗੰਧਾਰੀ ਦੀ

ਕੁੱਖੋਂ ਜਨਮਿਆ। ਇਹ ਬੜਾ ਬਲਵਾਨ, ਕ੍ਰੋਧੀ, ਜ਼ਹਿਰੀ ਅਤੇ ਖੋਰੀ ਸੀ। ਪਾਂਡੂ ਦੇ ਮਰਨ ਮਗਰੋਂ ਜਦੋਂ ਧ੍ਰਿਤਰਾਸ਼ਟਰ ਉਸ ਦੇ ਪੰਜ ਪੁਤਰਾਂ ਨੂੰ ਆਪਣੇ ਪਾਸ ਲੈ ਆਇਆ ਅਤੇ ਉਹਨਾਂ ਨੂੰ ਸ਼ਸਤਰ ਅਤੇ ਸ਼ਾਸਤਰ ਵਿਦਿਆ ਦੇਣੀ ਸ਼ੁਰੂ ਕੀਤੀ ਤਾਂ ਧ੍ਰਿਤਰਾਸ਼ਟਰ ਦੇ ਪੁਤਰਾਂ ਨੇ ਉਹਨਾਂ ਨਾਲ ਈਰਖਾ ਕਰਨੀ ਸ਼ੁਰੂ ਕਰ ਦਿਤੀ। ਦੁਰਯੋਧਨ ਅਤੇ ਭੀਮ ਨੇ ਬਲਰਾਮ ਪਾਸੋਂ ਗਦਾ ਚਲਾਉਣ ਦੀ ਸਿਖਿਆ ਲਈ। ਧ੍ਰਿਤਰਾਸ਼ਟਰ ਨੇ ਦੁਰਯੋਧਨ ਨੂੰ ਆਪਣਾ ਉਤਰਾਧਿਕਾਰੀ ਬਣਾਉਣ ਦਾ ਫੈਸਲਾ ਕੀਤਾ ਤਾਂ ਕੌਰਵਾਂ ਦਾ ਪਾਂਡਵਾਂ ਲਈ ਹੋਰ ਵੈਰ ਵਧ ਗਿਆ। ਉਹਨਾਂ ਨੂੰ ਲਾਕਸ਼ਾਗ੍ਰਿਹ ਵਿਚ ਸਾੜਨ ਦਾ ਅਸਫਲ ਯਤਨ ਕੀਤਾ ਗਿਆ। ਪਾਂਡਵਾਂ ਨੇ ਜਦੋਂ ਇੰਦਰਪ੍ਰਸਥ ਵਿਚ ਰਾਜ ਸਥਾਪਿਤ ਕੀਤਾ ਤਾਂ ਵੀ ਕੌਰਵ ਬਹੁਤ ਔਖੇ ਹੋਏ। ਇਹਨਾਂ ਨੇ ਆਪਣੇ ਮਾਮੇ ਸ਼ਕੁਨੀ ਦੀ ਸਹਾਇਤਾ ਨਾਲ ਪਾਂਡਵਾਂ ਪਾਸੋਂ ਜੂਏ ਵਿਚ ਦ੍ਰੋਪਦੀ ਸਮੇਤ ਸਭ ਕੁਝ ਜਿਤ ਲਿਆ ਤੇ ਉਸ ਦਾ ਚੀਰ ਹਰਨ ਕਰਨ ਦੀ ਕੋਸ਼ਿਸ਼ ਕੀਤੀ ਗਈ। ਦੁਸਾਸਨ (ਦੇਖੋ) ਨੇ ਉਸ ਨੂੰ ਆਪਣੇ ਪੱਟਾਂ ਉਪਰ ਬੈਠਣ ਲਈ ਆਖਿਆ ਤੇ ਭੀਮ ਨੇ ਇਹਨਾਂ ਪੱਟਾਂ ਦਾ ਚੂਰਾ ਬਣਾ ਦੇਣ ਦੀ ਕਸਮ ਖਾਧੀ। ਪਾਂਡਵਾਂ ਨੂੰ ਬਾਰ੍ਹਾਂ ਵਰਿਆ ਦਾ ਬਨਵਾਸ ਮਿਲਿਆ ਤੇ ਉਹਨਾਂ ਨੇ ਵਾਪਸ ਆ ਕੇ ਜਦੋਂ ਆਪਣਾ ਹਿੱਸਾ ਮੰਗਿਆ ਤਾਂ ਇਸ ਨੇ ਇਨਕਾਰ ਕਰ ਦਿਤਾ ਜਿਸ ਦਾ ਸਿੱਟਾ ਮਹਾਭਾਰਤ ਦਾ ਭਿਆਨਕ ਯੁਧ ਨਿਕਲਿਆ। ਯੁਧ ਵਿਚ ਦੁਰਯੋਧਨ ਦੇ ਸਾਥੀ ਮਾਰੇ ਗਏ। ਭੀਮ ਨਾਲ ਇਸ ਦਾ ਗਦਾ ਯੁਧ ਹੋਇਆ ਤੇ ਉਸ ਨੇ ਇਸ ਨੂੰ ਬੁਰੀ ਤਰ੍ਹਾਂ ਮਾਰਿਆ। ਇਸ ਨੂੰ ਮਹਾਭਾਰਤ ਦੇ ਖਲ ਪਾਤਰਾਂ ਵਿਚ ਗਿਣਿਆ ਜਾਂਦਾ ਹੈ।

ਦੇਵ : ਇਹ ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ ਜਿਸ ਦਾ ਅਰਥ ਹੈ ਚਮਕਣਾ ਭਾਵ ਜੋ ਤਪੱਸਵੀ ਹੈ, ਪ੍ਰਕਾਸ਼ਮਾਨ ਹੈ, ਉਹੀ ਦੇਵ ਹੈ। ਦੇਵਗਣ ਕੌਣ ਸਨ ? ਇਸ ਸੰਬੰਧੀ ਵਿਦਵਾਨ ਦਾ ਮਤ ਹੈ ਕਿ ਪ੍ਰਾਚੀਨ ਕਾਲ ਦੇ ਯੋਗੀ ਸਨ ਜਿਹਨਾਂ ਨੇ ਘੋਰ ਤਪਸਿਆ ਕਰਕੇ ਉੱਚ ਅਵਸਥਾ ਪ੍ਰਾਪਤ ਕੀਤੀ। ਦੇਵਗਣਾ ਦਾ ਮੁਖੀ ਦੇਵਤਾ ਇੰਦਰ (ਦੇਖੋ) ਹੈ। ਦੇਵ ਤੇ ਦੈਂਤ ਆਪਸ ਵਿਚ ਲੜਦੇ ਰਹਿੰਦੇ ਸਨ। ਦੇਵਾਂ ਨੂੰ ਸ਼ੁਭ ਤੇ ਦੈਂਤਾ ਨੂੰ ਅਸ਼ੁਭ ਜਾਂ ਮੰਦੀਆ ਸ਼ਕਤੀਆਂ ਮੰਨਿਆ ਗਿਆ ਹੈ। ਦੇਵਤਿਆ ਦੀ ਅਸਲੀ ਗਿਣਤੀ ਤੇਤੀ ਸੀ। 12 ਅਦਿਤਯ 8 ਵਸ਼ੂ ਅਤੇ 11 ਰੁਦ੍ਰ; ਅਗਨੀ ਤੇ ਪ੍ਰਿਥਵੀ ਪਰ ਸਹਿਜੇ ਸਹਿਜੇ ਇਹ ਗਿਣਤੀ ਤੇਤੀ ਕਰੋੜ ਬਣ ਗਈ।

ਦੇਵਪੁਰੀ : ਦੇਖੋ ਇੰਦ੍ਰਪੁਰੀ

ਦੇਵੀ : ਦੇਵਤੇ ਦੀ ਪਤਨੀ ਨੂੰ ਦੇਵੀ ਆਖਿਆ ਜਾਂਦਾ ਹੈ। ਹਰ ਦੇਵਤੇ ਨਾਲ ਕਿਸੇ ਨਾ ਕਿਸੇ ਦੇਵੀ ਦੇ ਸੰਬੰਧਾਂ ਦਾ ਜ਼ਿਕਰ ਮਿਲਦਾ ਹੈ ਜਿਵੇਂ ਇੰਦਰ ਦੀ ਪਤਨੀ ਸ਼ਚੀ,

ਵਿਸ਼ਨੂੰ ਦੀ ਪਤਨੀ ਲਛਮੀ, ਬ੍ਰਹਮਾਂ ਦੀ ਸਰਸਵਤੀ, ਸ਼ਿਵ ਦੀ ਪਾਰਵਤੀ ਆਦਿ। ਇਹਨਾ ਦੇਵੀਆਂ ਦੀ ਸੁਤੰਤਰ ਸੱਤਾ ਵੀ ਸਵੀਕਾਰ ਕੀਤੀ ਗਈ ਹੈ। ਸ਼ਾਕਤ ਮੱਤ ਵਾਲੇ ਦੇਵੀ ਨੂੰ ਸ਼ਕਤੀ ਦੇ ਰੂਪ ਵਿਚ ਪੂਜਦੇ ਹਨ। ਇਹਨਾਂ ਦੇ ਦੋ ਰੂਪ ਮੰਨੇ ਗਏ ਹਨ : (ੳ) ਸੌਮਯ ਜਾਂ ਕੋਮਲ : ਇਹਨਾਂ ਵਿਚ ਉਮਾ, ਗੌਰੀ, ਪਾਰਵਤੀ, ਹੇਮਵਤੀ, ਭਵਾਨੀ, ਜਗਮਾਤਾ ਆਦਿ ਗਿਣੀਆਂ ਜਾਂਦੀਆਂ ਹਨ (ਅ) ਭਿਆਨਕ : ਇਹਨਾਂ ਵਿਚ ਦੁਰਗਾ, ਕਾਲੀ, ਸ਼ਿਆਮਾ, ਚੰਡੀ, ਚੰਡਿਕਾ, ਭੈਰਵੀ, ਦਸ਼ਭੁਜਾ, ਸਿੰਘਾਵਹਿਨੀ, ਮਹਿਖਾਸੁਰ ਮਰਦਨੀ, ਛਿੰਨ ਮਸਤਨਾ, ਭਦ੍ਰਕਾਲੀ, ਮਹਾਕਾਲੀ, ਭੀਮਾਂ ਆਦਿ ਸ਼ਾਮਿਲ ਹਨ। ਬਹੁਤੇ ਲੋਕ ਦੁਰਗਾ ਜਾਂ ਕਾਲੀ ਦੀ ਪੂਜਾ ਕਰਦੇ ਹਨ। ਗੁਰਮਤਿ ਵਿਚ ਇਹਨਾਂ ਨੂੰ ਪਰਮਾਤਮਾਂ ਦੇ ਅਧੀਨ ਮੰਨਿਆ ਗਿਆ ਹੈ ਤੇ ਇਹਨਾਂ ਦੀ ਪੂਜਾ ਅਰਚਨਾ ਦੀ ਬਜਾਏ ਕੇਵਲ ਆਦਿ ਸ਼ਕਤੀ ਤੇ ਸਭ ਦੇ ਸੁਆਮੀ ਪ੍ਰਭੂ ਦਾ ਨਾਮ ਸਿਮਰਨ ਹੀ ਉਤਮ ਸਾਧਨ ਮੰਨਿਆ ਹੈ।

ਦੈਂਤ : ਦੇਖੋ ਦਾਨਵ

ਦੋਜ਼ਕ : ਇਸਲਾਮੀ ਵਿਸ਼ਵਾਸ ਅਨੁਸਾਰ ਨਾਸਤਿਕਾਂ, ਕਾਫਰਾਂ ਭਾਵ ਇਸਲਾਮ ਦੇ ਧਾਰਮਿਕ ਸਿਧਾਂਤਾ ਅਨੁਸਾਰ ਜੀਵਨ ਨਾ ਬਸਰ ਕਰਨ ਵਾਲੇ, ਬਹੁ ਦੇਵ ਵਾਦੀ ਲੋਕਾਂ ਨੂੰ ਮਰਨ ਉਪ੍ਰੰਤ ਅਲਾਹ ਸਜ਼ਾ ਦੇਕੇ ਦੋਜ਼ਕ ਵਿਚ ਸੁੱਟੇਗਾ ਜਿਥੇ ਉਹਨਾਂ ਨੂੰ ਕਸ਼ਟ, ਤਸੀਹੇ ਤੇ ਦੁਖ ਝਲਣੇ ਪੈਣਗੇ। ਦੋਜ਼ਕ ਦਾ ਸਮਭਾਵੀ ਸ਼ਬਦ ਜਹੰਨੁਮ ਹੈ ਜਿਸ ਦਾ ਭਾਵ ਹੈ ਉਹ ਸਥਾਨ ਜਿਥੇ ਅੱਗ ਹੀ ਅੱਗ ਹੈ। ਇਸਲਾਮੀ ਵਿਸ਼ਵਾਸ ਅਨੁਸਾਰ ਇਥੇ ਵਿਅਕਤੀ ਹਮੇਸ਼ਾ ਲਈ ਦੰਡ ਨਹੀਂ ਸਹਿੰਦਾ ਕਿਉਂਕਿ ਇਹ ਸਜਾ ਕੁਝ ਨਿਚਿਤ ਸਮੇਂ ਲਈ ਹੁੰਦੀ ਹੈ ਤੇ ਸਜ਼ਾ ਮੁਕਣ ਤੇ ਉਸ ਨੂੰ ਕਿਸੇ ਹੋਰ ਸਥਾਨ ਉਪਰ ਭੇਜ ਦਿਤਾ ਜਾਂਦਾ ਹੈ ਜਿਸ ਨੂੰ ਏਰਾਫ ਆਖਿਆ ਜਾਂਦਾ ਹੈ। ਭਰਤੀ ਧਰਮਾਂ ਵਿਚ ਨਰਕ (ਦੇਖੋ) ਦੀ ਕਲਪਨਾ ਕੀਤੀ ਗਈ ਹੈ ਜੋ ਦੋਜ਼ਕ ਜਿਹੀ ਹੈ।

ਦ੍ਰੋਣ : ਇਹ ਕੌਰਵ-ਪਾਡਵਾਂ ਦਾ ਸ਼ਸਤਰ ਗੁਰੂ ਸੀ ਜੋ ਕ੍ਰਿਪਾਚਾਰੀਆ ਦੀ ਭੈਣ ਕਿਪੀ ਨਾਲ ਵਿਆਹਿਆ ਹੋਇਆ ਸੀ। ਇਹਨਾ ਦਾ ਪੁਤਰ ਅਸ਼੍ਵਥਾਮਾ ਸੀ। ਦ੍ਰੋਣ ਨੇ ਪਰਸ਼ੂਰਾਮ ਤੋਂ ਸ਼ਸਤਰ ਵਿਦਿਆ ਪ੍ਰਾਪਤ ਕੀਤੀ ਤੇ ਉਸ ਦੇ ਸ਼ਸਤਰ ਇਸ ਨੂੰ ਮਿਲੇ। ਦ੍ਰੋਣ ਆਪਣੇ ਸਹਿਪਾਠੀ ਰਾਜਾਦ੍ਰੁਪਦ ਨੂੰ ਮਿਲਣ ਗਿਆ ਪਰ ਉਸ ਨੇ ਇਸ ਦਾ ਸਨਮਾਨ ਕਰਨ ਦੀ ਥਾਂ ਅਖਿਆ ਮਿਤਰਤਾ ਬਰਾਬਰ ਦੇ ਲੋਕਾਂ ਵਿਚ ਹੁੰਦੀ ਹੈ। ਇਸ ਨੇ ਵੱਟ ਖਾਧਾ ਤੇ ਵਾਪਸ ਆ ਕੇ ਸ਼ਸਤਰ ਵਿਦਿਆ ਦਾ ਮਾਹਿਰ ਬਣਿਆ। ਕੌਰਵਾਂ-ਪਾਡਵਾਂ ਨੂੰ ਸ਼ਸਤਰ ਵਿਦਿਆ ਦਿਤੀ ਤੇ ਆਪਣੇ ਚੇਲਿਆ ਨੂੰ ਦ੍ਰਪਦ ਨੂੰ ਗ੍ਰਿਫਤਾਰ ਕਰਨ ਲਈ ਉਕਸਾਇਆ। ਬਸ ਫਿਰ ਕੀ ਸੀ। ਪਾਂਡਵ ਉਸ ਨੂੰ ਬੰਨ੍ਹ ਕੇ ਦ੍ਰੋਣ ਪਾਸ ਲੈ ਆਏ। ਇਸ ਨੇ ਤਰਸ ਕਰਕੇ

ਉਸ ਦੀ ਜਾਨ ਬਖਸ਼ ਦਿਤੀ ਅਤੇ ਅੱਧਾ ਰਾਜ ਵੀ ਵਾਪਸ ਕਰ ਦਿਤਾ। ਮਹਾਂਭਾਰਤ ਦੇ ਯੁਧ ਵਿਚ ਦ੍ਰੋਣਾਚਾਰੀਆ ਦਸਵੇਂ ਦਿਨ ਭੀਸ਼ਮ ਤੋਂ ਬਾਅਦ ਕੌਰਵਾ ਦੀ ਸੈਨਾ ਦਾ ਨਾਇਕ ਬਣਿਆ । ਇਸ ਨੇ ਯੁਧ ਵਿਚ ਦ੍ਰੁਪਦ ਨੂੰ ਵੀ ਮਾਰ ਮੁਕਾਇਆ। ਇਸ ਅੱਗੇ ਪਾਂਡਵਾਂ ਦੀ ਪੇਸ਼ ਨਹੀਂ ਜਾ ਰਹੀ ਤਾਂ ਉਹਨਾਂ ਨੇ ਕ੍ਰਿਸ਼ਨ ਜੀ ਨਾਲ ਰਲ ਕੇ ਸਾਜਿਸ਼ ਨਾਲ ਯੁਧਿਸ਼ਠਰ ਤੋਂ ਅਸ਼੍ਵਥਾਮਾਂ ਮਾਰਿਆ ਗਿਆ ਅਖਵਾ ਕੇ ਇਸ ਨੂੰ ਬਲਹੀਣ ਤੇ ਨਿਸ਼ਕਿਰਿਆ ਕਰਕੇ ਬੌਂਦਲਾ ਦਿਤਾ। ਇਸ ਨੇ ਸ਼ਸਤਰ ਦਾ ਤਿਆਗ ਕਰ ਦਿਤਾ। ਮੌਕਾ ਪਾਕੇ ਧ੍ਰਿਸ਼ਟਦਯਮਨ ਨੇ ਇਸ ਦਾ ਸਿਰ ਵੱਢ ਦਿਤਾ। ਇਸ ਦੀ ਮੌਤ ਨਾਲ ਕੌਰਵਾਂ ਦੇ ਹੌਸਲੇਂ ਢਹਿ ਢੇਰੀ ਹੋ ਗਏ। ਅਰਜਨ ਇਸ ਦਾ ਸਭ ਤੋਂ ਪਿਆਰਾ ਸ਼ਿਸ਼ ਸੀ ਪਰ ਮਜਬੂਰੀ ਵਸ ਇਹ ਕੌਰਵਾਂ ਵਲੋਂ ਲੜਿਆ ਇਸ ਦੀ ਹਮਦਰਦੀ ਪਾਂਡਵਾ ਨਾਲ ਸੀ।

ਦ੍ਰੋਪਦੀ : ਪੰਚਾਲ ਨਰੇਸ਼ ਦ੍ਰੁਪਦ ਦੀ ਬੇਟੀ ਕ੍ਰਿਸ਼ਨਾ ਨੂੰ ਪਿਤਾ ਦੇ ਨਾਂ ਤੇ ਦ੍ਰੋਪਦੀ ਅਤੇ ਦੇਸ਼ ਦੇ ਨਾਂ ਤੇ ਪੰਚਾਲੀ ਆਖਿਆ ਜਾਂਦਾ ਹੈ। ਸਵੰਬਰ ਵਿਚ ਅਰੁਜਨ ਨੇ ਇਸ ਦੇ ਪਿਤਾ ਦੀ ਸ਼ਰਤ ਅਨੁਸਾਰ ਮੱਛੀ ਦੀ ਅੱਖ ਦਾ ਨਿਸ਼ਾਨਾ ਕੜਾਹੇ ਵਿਚ ਪੈ ਰਹੇ ਪ੍ਰਤਿਬਿੰਬ ਵੱਲ ਦੇਖਕੇ ਲਗਾਇਆ ਤੇ ਦ੍ਰੋਪਦੀ ਨੂੰ ਵਿਆਹਿਆ। ਜਦੋਂ ਉਹ ਘਰ ਪੁੱਜਾ ਤਾਂ ਉਸ ਨੇ ਮਾਤਾ ਨੂੰ ਆਵਾਜ਼ ਦੇ ਕੇ ਆਖਿਆ ਕਿ ਅਸੀਂ ਇਕ ਬਹੁਤ ਵਧੀਆ ਨਵੀ ਚੀਜ਼ ਲਿਆਏ ਹਾਂ ਤੋਂ ਮਾਂ ਨੇ ਬਿਨਾਂ ਦੇਖਿਆ ਆਖ ਦਿਤਾ ਸਾਰੇ ਭਰਾ ਵੰਡ ਲਓ। ਇਸ ਲਈ ਇਹ ਪੰਜਾਂ ਪਾਂਡਵਾਂ ਦੀ ਪਤਨੀ ਬਣੀ। ਦਰਯੋਧਨ (ਦੇਖੋ) ਨਾਲ ਜੂਏ ਵਿਚ ਪਾਂਡਵ ਇਸ ਨੂੰ ਹਾਰ ਗਏ ਤਾਂ ਉਸ ਨੇ ਦ੍ਰੋਪਦੀ ਨਾਲ ਦੁਰਵਿਹਾਰ ਕੀਤਾ। ਇਸ ਨੂੰ ਭਰੀ ਸਭਾ ਵਿਚ ਨੰਗੀ ਕਰਨ ਦੀ ਕੋਸ਼ਿਸ਼ ਕੀਤੀ। ਇਸ ਮੰਦ ਕਰਮ ਦਾ ਸਿੱਟਾ ਮਹਾਭਾਰਤ ਦਾ ਭਿਆਨਕ ਯੁਧ ਨਿਕਲਿਆ।

## ਧ

ਧਉਲ : ਇਕ ਪੌਰਾਣਿਕ ਕਥਾ ਅਨੁਸਾਰ ਧਰਤੀ ਇਕ ਬਲਦ ਦੇ ਸਿੰਗ ਉਪਰ ਟਿਕੀ ਹੋਈ ਹੈ ਤੇ ਜਦੋਂ ਉਹ ਇਸ ਨੂੰ ਇਕ ਤੋਂ ਦੂਸਰੇ ਸਿੰਗ ਉਪਰ ਰਖਦਾ ਹੈ ਤਾਂ ਇਹ ਹਿਲਦੀ ਹੈ। ਭੂਚਾਲ ਆਉਦਾ ਹੈ। ਇਹ ਬਲਦ ਧਉਲ ਆਪ ਕਛੂ ਉਪਰ ਖੜਾ ਹੈ। ਗੁਰਮਤਿ ਇਸ ਵਿਚਾਰ ਨੂੰ ਨਹੀਂ ਮੰਨਦਾ ਹੈ ਕਿਉਕਿ ਬੇਅੰਤ ਧਰਤੀਆਂ ਹਨ। ਧਰਮ ਦੇ ਆਸਰੇ ਇਹ ਧਰਤੀ ਸ੍ਰਿਸ਼ਟੀ ਟਿਕੀ ਹੋਈ ਹੈ।

ਧਨੰਤਰ : ਇਹ ਦੇਵਤਿਆ ਦਾ ਵੈਦਰਾਜ ਸੀ ਜਿਸ ਨੇ ਬ੍ਰਹਮਾ ਰਚਿਤ ਆਯੁਰਵੇਦ ਦਾ ਗਿਆਨ ਇੰਦਰ ਤੋਂ ਪ੍ਰਾਪਤ ਕੀਤਾ ਅਤੇ ਇਸ ਤੋਂ ਸੁਣ ਕੇ ਸੁਸ਼੍ਰਤ ਮੁਨੀ ਨੇ ਅਯੁਰਵੇਦ ਦੀ ਰਚਨਾ ਕੀਤੀ । ਇਸ ਨੇ ਸ਼ਲ ਕ੍ਰਿਆ ਦੀ ਸਿਖਿਆ ਇੰਦਰ ਪਾਸੋਂ

ਪ੍ਰਾਪਤ ਕੀਤੀ। ਇਕ ਕਥਾ ਅਨੁਸਾਰ ਸਾਗਰ ਮੰਥਨ ਸਮੇਂ ਨਿਕਲੇ ਚੌਦ੍ਹਾ ਰਤਨਾਂ ਵਿਚੋਂ ਇਹ ਇਕ ਸੀ ਜੋ ਅੰਮ੍ਰਿਤ ਕਲਸ ਲੈ ਕੇ ਪ੍ਰਗਟ ਹੋਇਆ ਸੀ। ਕਈ ਇਸ ਨੂੰ ਵਿਸ਼ਨੂੰ ਦਾ ਅਵਤਾਰ ਮੰਨਦੇ ਹਨ।

ਧੰਨਾ : ਇਹ ਇਕ ਭਗਤ ਸੀ ਜੋ ਜਾਤ ਦਾ ਜੱਟ ਤੇ ਪਿੰਡ ਧੁਆਨ ਰਾਜਿਸਥਾਨ ਦਾ ਵਾਸੀ ਸੀ। ਇਹ ਬੜਾ ਨਿਰਛਲ ਤੇ ਸਰਲ ਸੁਭਾ ਦਾ ਸੁਆਮੀ ਬਾਲਕ ਸੀ। ਇਸ ਨੇ ਬ੍ਰਹਮਣ ਪਾਸੋਂ ਠਾਕੁਰ ਲੈਣ ਦੀ ਜ਼ਿਦ ਕੀਤੀ ਤਾਂ ਉਸ ਨੇ ਇਸ ਨੂੰ ਇਕ ਗੋਲ ਪੱਥਰ ਦੇ ਦਿਤਾ। ਇਸ ਦੀ ਸੱਚੀ ਭਗਤੀ ਅਤੇ ਪ੍ਰੇਮ ਦੇਖਕੇ ਭਗਵਾਨ ਨੇ ਦਰਸ਼ਨ ਦਿਤੇ ਤੇ ਅੰਨ ਜਲ ਛਕਿਆ। ਧੰਨੇ ਨੂੰ ਬੜੀ ਪ੍ਰਸੰਨਤਾ ਹੋਈ। ਇਸ ਨੇ ਸਾਰੀ ਉਮਰ ਕਿਰਤ ਕੀਤੀ ਤੇ ਨਾਮ ਸਿਮਰਨ ਕੀਤਾ। ਇਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ।

ਧਰਮਦਾਸ : ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਵਿਸ਼ੇ ਵਿਕਾਰਾ ਦਾ ਤਿਆਗ ਕਰਨ ਤੇ ਸ਼ੁਭ ਗੁਣ ਧਾਰਨ ਕਰਕੇ ਗੁਰਮੁਖ ਬਣ ਕੇ ਸੱਚ ਦੇ ਰਾਹ ਤੇ ਚਲਣ ਲਈ ਆਖਿਆ।

ਧਰਮਰਾਇ : ਦੇਖੋ ਜਮਦੂਤ

ਧਰਮਾ : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਗੁਰਮਤਿ ਅਨੁਸਾਰ ਬ੍ਰਹਮ ਦੇ ਸਰੂਪ ਦੀ ਸੋਝੀ ਕਰਵਾਈ।

ਧਾਰੋ ਸੂਰਮਾ : ਇਹ ਸੁਲਤਾਨ ਪੁਰ ਵਾਸੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਧਰਮ ਦੀ ਕਿਰਤ ਕਰਨ ਅਤੇ ਵਿਕਾਰਾ ਦਾ ਤਿਆਗ ਕਰਕੇ ਗੁਰਮਤਿ ਅਨੁਸਾਰ ਚਲਣ ਦਾ ਉਪਦੇਸ਼ ਦਿਤਾ।

## ਧ

ਧਿੰਙ : ਇਹ ਗੁਰੂ ਹਰਿਗੋਬਿੰਦ ਜੀ ਦਾ ਸਿਖ ਸੀ ਜੋ ਜਾਤ ਦਾ ਤਰਖਾਣ ਤੇ ਕਿਰਤੀ ਸਿੰਘ ਸੀ। ਇਹ ਗੁਰੂ ਘਰ ਦੀ ਸੇਵਾ ਕਰਦਾ ਤੇ ਨਾਲ ਹੀ ਕਥਾ ਕੀਰਤਨ ਸੁਣਦਾ ਸੀ। ਨਾਮ ਸਿਮਰਨ ਕਰਦਾ ਸੀ। ਇਸ ਨੇ ਸਤਿਗੁਰੂ ਦੀ ਸ਼ਰਣ ਵਿਚ ਸਰੀਰ ਤਿਆਗਿਆ। ਸਤਿਗੁਰੂ ਨੇ ਆਪ ਇਸਦਾ ਸਸਕਾਰ ਕੀਤਾ।

ਧਿੰਗੜ : ਇਹ ਨਾਈ ਜਾਤ ਦਾ ਸਿਖ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸੀ ਜੋ ਸੰਗਤਾਂ ਦੀ ਟਹਿਲ ਸੇਵਾ ਕਰਦਾ ਸੀ। ਲੰਗਰ ਛਕਾਉਂਦਾ ਸੀ। ਇਸ ਨੂੰ ਸੇਵਾ ਵਿਚ ਲੱਗੇ ਰਹਿਣ ਦਾ ਹੁਕਮ ਹੋਇਆ। ਇਉਂ ਉਸ ਨੂੰ ਸਿਖੀ ਦੀ ਦਾਤ ਪ੍ਰਾਪਤ ਹੋਈ।

ਧੀਰੋ : ਇਹ ਉਜੈਨ ਵਾਸੀ ਕੀਰਤਨੀਆ ਸਿੰਘ ਗੁਰੂ ਹਰਿਗੋਬਿੰਦ ਜੀ ਦਾ ਸ਼ਰਧਾਲੂ ਸੀ। ਨਾਮ ਅਭਿਆਸੀ ਸੀ। ਇਸ ਨੂੰ ਸਤਿਗੁਰੂ ਨੇ ਸਾਧੂ ਦੇ ਲੱਛਣ ਦੱਸੇ।

ਧ੍ਰੂ : ਇਹ ਪ੍ਰਸਿਧ ਭਗਤ ਹੈ ਜੋ ਉਤਾਨਪਾਦ ਦਾ ਪੁੱਤਰ ਸੀ ਤੇ ਇਸ ਦੀ ਮਾਤਾ ਦਾ ਨਾਂ ਸੁਨੀਤਿ ਸੀ। ਰਾਜਾ ਇਸ ਦੀ ਬਜਾਏ ਦੂਸਰੀ ਰਾਣੀ ਨੂੰ ਬਹੁਤ ਪਿਆਰ ਕਰਦਾ ਸੀ ਇਕ ਵਾਰ ਜਦੋਂ ਧ੍ਰੂ ਆਪਣੇ ਪਿਤਾ ਦੀ ਗੋਦ ਵਿਚ ਬੈਠਾ ਸੀ ਤਾਂ ਮਤਰੇਈ ਮਾਂ ਨੇ ਬਾਹੋਂ ਫੜ ਕੇ ਗੋਦੀ ਵਿਚੋਂ ਉਠਾ ਦਿਤਾ। ਇਸ ਬਾਲ ਨੂੰ ਬੜੀ ਨਿਰਾਸ਼ਾ ਹੋਈ। ਇਹ ਆਪਣੀ ਮਾਤਾ ਤੋਂ ਆਗਿਆ ਪ੍ਰਾਪਤ ਕਰਕੇ ਤਪ ਸਾਧਨਾ ਵਿਚ ਲੱਗ ਗਿਆ । ਇਸ ਨੂੰ ਪਰਮਪਦ ਤੇ ਅਟੱਲਰਾਜ ਦੀ ਪ੍ਰਾਪਤੀ ਹੋਈ।

## ਨ

ਨਉਖੰਡ : ਦੇਖੋ ਖੰਡ

ਨਉਘਰ : (1) ਭਾਰਤੀ ਜੋਤਿਸ਼ ਵਿਦਿਆ ਵਾਲੇ ਨੌ ਘਰ ਗ੍ਰਹਿ ਮੰਨਦੇ ਹਨ। (ਦੇਖੋ ਜੋਤਸ਼)

(2) ਦੋ ਅੱਖਾ, ਦੋ ਕੰਨ, ਦੋ ਨਾਸਕਾਂ, ਮੁਖ, ਇਕ ਗੁਦਾ ਤੇ ਇਕ ਲਿੰਗ। ਇਹਨਾ ਨੂੰ ਨੌ ਇੰਦਰੀਆਂ ਵੀ ਆਖਿਆ ਦਾ ਹੈ।

ਨਉਨਿਧਿ : ਇਸ ਸ਼ਬਦ ਦਾ ਅਰਥ ਹੈ ਨੌ ਖਜ਼ਾਨੇ ਜਿਹਨਾਂ ਦਾ ਜ਼ਿਕਰ ਪ੍ਰਚੀਨ ਗ੍ਰੰਥਾਂ ਵਿਚ ਹੈ। 1. ਪਦਮ 2. ਮਹਾਂਪਦਮ 3. ਸੰਖ 4. ਮਕਰ 5. ਕਛਪ 6. ਮੁਕੁੰਦ 7. ਕੁੰਦ 8. ਨੀਲ 9. ਵਰਚ। ਇਹਨਾਂ ਨਿਧੀਆਂ ਨੂੰ ਪਦਮਨੀ ਨਾਂ ਦੀ ਵਿਦਿਆ ਦੇਵੀ ਦੇ ਆਸਰੇ ਰਹਿੰਦੀਆਂ ਮੰਨਿਆਂ ਗਿਆ ਹੈ।

ਨਈਆ : ਇਹ ਖੁਲਰ ਜਾਤੀ ਦਾ ਸਿਖ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਘਰ ਪਰਿਵਾਰ ਵਿਚ ਰਹਿੰਦਿਆਂ ਨਾਮ ਸਿਮਰਨ ਕਰਕੇ ਪਰਮਪਦ ਪ੍ਰਾਪਤ ਕਰਨ ਲਈ ਆਖਿਆ।

ਨਈਵੇਦ : ਜੋ ਭੋਜਨ ਆਦਿ ਦੇਵਤਾ ਨੂੰ ਅਰਪਣ ਕੀਤਾ ਜਾਂਦਾ ਹੈ ਉਸ ਸਮਗਰੀ ਨੂੰ ਨਈਵੇਦ ਆਖਿਆ ਜਾਂਦਾ ਹੈ।

ਨਖਤ੍ਰ : ਦੇਖੋ ਜੋਤਸ

ਨਗਉਰੀ : ਇਹ ਅਮਰਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਜਾਤ ਪਾਤ ਦੀ ਅਰਥਹੀਣਤਾ ਬਾਰੇ ਗਿਆਨ ਕਰਵਾਇਆ।

ਨਥਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਸੱਚੀ ਬਾਣੀ ਪੜ੍ਹਨ ਦਾ ਉਪਦੇਸ਼ ਦਿਤਾ।

ਨੰਦਨੰਦਨ : ਨੰਦ ਦਾ ਪੁਤਰ ਕ੍ਰਿਸ਼ਨ (ਦੇਖੋ ਕ੍ਰਿਸ਼ਨ)

ਨੰਦਾ : (1) ਇਹ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿਖ ਸੀ ਜੋ ਡੱਲੇ ਦਾ ਰਹਿਣ ਵਾਲਾ ਸੀ। ਸਤਿਗੁਰੂ ਨੇ ਇਸ ਨੂੰ ਸਿਖਾਂ ਨੂੰ ਪ੍ਰਸ਼ਾਦ ਛਕਾਉਣ ਦੀ ਸੇਵਾ ਬਖਸ਼ੀ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਇੰਦਰੀਆਂ ਤੇ ਕਾਬੂ ਪਾ ਕੇ ਨਾਮ ਸਿਮਰਨ ਕਰਨ ਦਾ ਉਪਦੇਸ਼ ਦਿਤਾ।

(3) ਇਹ ਸੂਹੜ ਜਾਤੀ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਜਗਤ ਨੂੰ ਮਿਥਿਆ ਜਾਨਣ ਤੇ ਸ੍ਵਾਸ ਸ੍ਵਾਸ ਨਾਮ ਜਪਣ ਦਾ ਉਪਦੇਸ਼ ਦਿਤਾ।

(4) ਇਹ ਵਿਠੜ ਗੋਤ ਦਾ ਥਾਨੇਸਰ ਵਾਸੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਘਰੇ ਪਾਠ ਕਰਕੇ ਅਤੇ ਸਿਖਾਂ ਦੀ ਸੇਵਾ ਕਰਨ ਲਈ ਆਖਿਆ।

ਨਮਾਜ : ਨਮਾਜ਼ ਨੂੰ ਇਸਲਾਮ ਦਾ ਇਕ ਜ਼ਰੂਰੀ ਰੁਕਨ ਮੰਨਿਆ ਗਿਆ ਹੈ ਜਿਸ ਨੂੰ ਸ਼ਰੀਅਤ ਦੇ ਪੰਜ ਥੰਮਾਂਜ਼ ਵਿਚ ਗਿਣਿਆ ਜਾਂਦਾ ਹੈ। ਹਰ ਮੁਸਲਮਾਨ ਲਈ ਲਾਜ਼ਮੀ ਹੈ ਕਿ ਉਹ ਚਵੀ ਘੰਟਿਆ ਵਿਚ ਪੰਜ ਨਮਾਜ਼ਾ ਪੜ੍ਹੇ। ਨਮਾਜ਼ ਪੜ੍ਹਨ ਤੋਂ ਪਹਿਲਾ ਵਜ਼ੂ ਅਰਥਾਤ ਪੰਜ ਇਸ਼ਨਾਨ ਕਰੇ ਤੇ ਫਿਰ ਕਿਸੇ ਸਾਫ ਸੁਥਰੇ ਪਵਿਤਰ ਸਥਾਨ ਤੇ ਖੜੋ ਕੇ ਕਾਅਬੇ ਵਲ ਮੂੰਹ ਕਰਕੇ ਸਿਰ ਢਕ ਕੇ ਨਮਾਜ਼ ਪੜ੍ਹਦਿਆ ਮਹਿਸੂਸ ਕਰੇ ਉਹ ਅਲਾਹ ਦੀ ਹਜ਼ੂਰੀ ਵਿਚ ਖੜ੍ਹਾ ਹੈ। ਮਨ ਇਕਾਗਰ ਕਰੇ। ਨਮਾਜ਼ਾਂ ਪੜ੍ਹਦਿਆ ਨਿਮਾਜ਼ੀ ਦਾ ਧਿਆਨ ਖਿੰਡਣਾ ਨਹੀਂ ਚਾਹੀਦਾ । ਮੁਸਲਮਾਨਾਂ ਵਿਚ ਪੰਜ ਨਮਾਜ਼ ਪੜ੍ਹਨ ਦਾ ਵਿਧਾਨ ਹੈ । ਪਹਿਲੀ ਨਮਾਜ਼ ਨੂੰ ਸਲਾਤੁਲ ਫ਼ਜਰ ਅਰਥਾਤ ਪ੍ਰਹਫੁਟਾਲੇ ਤੋਂ ਸੂਰਜ

ਚੜ੍ਹਨ ਤੱਕ ਦੇ ਵੇਲੇ ਦੀ ਨਮਾਜ਼ ਆਖਦੇ ਹਨ । ਦੂਸਰੀ ਨਮਾਜ਼ ਨੂੰ ਸਲਾਤੁਲ ਜ਼ੁਹਰ ਆਖਦੇ ਹਨ ਜੋ ਸੂਰਜ ਢਲਣ ਵੇਲੇ ਪੜ੍ਹੀ ਜਾਂਦੀ ਹੈ। ਤੀਸਰੀ ਨਮਾਜ਼ ਨੂੰ ਸਲਾਤੁਲ ਅਸਰ ਆਖਦੇ ਹਨ ਜੋ ਦਿਨ ਦੇ ਤੀਸਰੇ ਪਹਿਰ ਵਿਚ ਪੜ੍ਹੀ ਜਾਂਦੀ ਹੈ। ਚੌਥੀ ਨਮਾਜ਼ ਨੂੰ ਸਲਾਤੁਲ ਮਗਰਿਬ ਆਖਦੇ ਹਨ ਜੋ ਤ੍ਰਿਕਾਲਾਂ ਵੇਲੇ ਪੜ੍ਹੀ ਜਾਂਦੀ ਹੈ। ਪੰਜਵੀ ਨਮਾਜ਼ ਨੂੰ ਸਲਾਤੁਲ ਇਸ਼ਾ ਕਹਿਦੇ ਹਨ ਜੋ ਸੌਣ ਤੋਂ ਪਹਿਲਾ ਪੜ੍ਹੀ ਜਾਂਦੀ ਹੈ। ਇਹਨਾਂ ਤੋਂ ਇਲਾਵਾ ਤਿੰਨ ਨਮਾਜ਼ਾ ਇਖਤਿਆਰੀ ਹਨ। ਨਮਾਜ਼ ਇਕਲੀ ਅਤੇ ਸਮੂਹ ਵਿਚ ਦੋਨੋ ਤਰ੍ਹਾ ਨਾਲ ਪੜ੍ਹੀ ਜਾ ਸਕਦੀ ਹੈ। ਸਮੂਹਿਕ ਨਮਾਜ਼ ਵਿਚ ਉਹੀ ਲੋਕ ਸ਼ਾਮਿਲ ਹੋ ਸਕਦੇ ਹਨ ਜਿਹੜੇ ਖ਼ੁਦਾ ਨੂੰ ਲਾਸ਼ਰੀਕ ਮੰਨਦੇ ਹਨ।

ਨਰਸਿੰਘ : ਇਹ ਵਿਸ਼ਨੂੰ ਦਾ ਚੌਥਾ ਅਵਤਾਰ ਸੀ ਜਿਸ ਦਾ ਅਧਾ ਸਰੀਰ ਮਨੁਖ ਦਾ ਅਤੇ ਅੱਧਾ ਸ਼ੇਰ ਦਾ ਸੀ। ਇਸ ਨੇ ਪ੍ਰਹਿਲਾਦ (ਦੇਖੋਂ ) ਦੇ ਦੁਸ਼ਟ ਬਾਪ ਨੂੰ ਨਹੁੰਦਰਾ ਨਾਲ ਮਾਰਿਆ ਸੀ।

ਨਰਹਰ : ਦੇਖੋ ਨਰਸਿੰਘ

ਨਰਕ : ਇਹ ਉਹ ਸਥਾਨ ਹੈ ਜਿਸ ਵਿਚ ਪਾਪੀ ਪ੍ਰਾਣੀ ਮਰਨ ਉਪ੍ਰੰਤ ਆਪਣੇ ਕਰਮਾਂ ਅਨੁਸਾਰ ਬਜ਼ਾ ਭੁਗਤਣ ਲਈ ਲੈ ਜਾਏ ਜਾਂਦੇ ਹਨ। ਇਸ ਦਾ ਬਿਆਨ ਅਜਿਹੇ ਢੰਗ ਨਾਲ ਪੁਰਾਣੇ ਗ੍ਰੰਥਾਂ ਵਿਚ ਹੋਇਆ ਹੈ ਕਿ ਬੰਦਾ ਦਹਿਲ ਜਾਂਦਾ ਹੈ ਤੇ ਇਸ ਤੋਂ ਬਚਣ ਲਈ ਪਾਂਡਿਆ ਅਨੁਸਾਰ ਕਰਮ ਕਾਂਡ ਕਰਦਾ ਰਹਿੰਦਾ ਹੈ। ਮਨੂ ਨੇ 21 ਪ੍ਰਕਾਰ ਦੇ ਨਰਕਾਂ ਦਾ ਜ਼ਿਕਰ ਕੀਤਾ ਹੈ। (1) ਤਾਮਿਸ੍ਰ 2. ਅੰਧ ਤਾਮਿਸ੍ਰ 3. ਰੌਰਵ 4. ਮਹਾਰੌਰਵ 5. ਨਰਕ 6. ਮਹਾਨਰਕ 7. ਕਾਲਸੂਤ੍ਰ 8. ਸੰਜੀਵਨ 9. ਮਹਾਵੀਚਿ 10. ਤਪਨ 11. ਸੰਪ੍ਰਤਾਪਨ 12. ਸੰਹਾਤ 13. ਸੰਕਾਕੋਲ 14. ਕੁਡਮਲ 15. ਪ੍ਰਤਿਮੂਰਤਿਕ 16. ਲੋਕਸ਼ੰਕੁ 17. ਰਿਜੀਸ਼ 18. ਸ਼ਾਲਮਲੀ 19 ਵੈਤਰਣੀ 20 ਅਸਿਪ੍ਰਤ੍ਰਵਨ 21 ਲੋਹਦਾਰਕ। ਇਸਲਾਮੀ ਸਾਹਿਤ ਵਿਚ ਇਸ ਵਰਗਾ ਸਥਾਨ ਦੋਜ਼ਕ (ਦੇਖੋ) ਆਖਿਆ ਜਾਂਦਾ ਹੈ।

ਨਰਬਦਾ : ਇਹ ਪ੍ਰਸਿਧ ਨਦੀ ਹੈ ਜੋ ਮਧ ਪ੍ਰਦੇਸ਼ ਵਿਚ ਵਹਿੰਦੀ ਹੈ ਤੇ ਹਿੰਦੂਆ ਦੇ ਕਈ ਤੀਰਥ ਇਸ ਕਿਨਾਰੇ ਸਥਿਤ ਹਨ। ਹਿੰਦੂਆ ਦਾ ਵਿਸ਼ਵਾਸ ਹੈ ਕਿ ਇਸ ਨਦੀ ਵਿਚ ਇਸ਼ਨਾਨ ਕਰਨ ਵਾਲੇ ਨੂੰ ਅਸੁਮੇਧ ਯੱਗ ਦਾ ਫਲ ਮਿਲਦਾ ਹੈ। ਇਸ ਨਦੀ ਦੇ ਹੋਰ ਨਾਂ ਹਨ ਰੇਵਾ, ਸੋਮੋਦਭੁਵਾ, ਮੇਕਲਸੁਤਾ ਆਦਿ ।

ਨਵਖੰਡ : ਦੇਖੋ ਖੰਡ

**ਨਵਘਰ** : ਦੇਖੋ ਨਉਘਰ

**ਨਵਲਾ** : ਪਟਨਾ ਵਾਸੀ ਇਹ ਸਿਖ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਨਾਮ-ਸਿਮਰਨ ਕਰਨ ਤੇ ਸਿਖਾਂ ਦੀ ਸੇਵਾ ਟਹਿਲ ਕਰਨ ਲਈ ਹੁਕਮ ਕੀਤਾ।

**ਨਵਿਨਾਥ** : ਦੇਖੋ ਨਾਥ

**ਨਾਉ** : (1) ਇਹ ਸਹਿਗਲ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਬੇਅੰਤ ਗੁਣਾ ਵਾਲੇ ਪਰਮਾਤਮਾਂ ਦਾ ਨਾਮ ਜਪਣ ਦਾ ਉਪਦੇਸ਼ ਦਿਤਾ।

(2) ਇਹ ਸੇਖਣ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਗੁਰਬਾਣੀ ਪੜ੍ਹਨ ਦਾ ਉਪਦੇਸ਼ ਦਿਤਾ।

**ਨਾਥ** : ਨਾਥ ਦਾ ਕੋਸ਼ਗਤ ਅਰਥ ਸੁਆਮੀ, ਮਾਲਿਕ ਹੈ ਪਰ ਹੁਣ ਇਹ ਨਾਥਪੰਥੀ ਜਾਂ ਜੋਗੀ ਜਾਂ ਗੋਰਖ ਦੇ ਚੇਲੇ ਲਈ ਪ੍ਰਚੱਲਿਤ ਹੋ ਗਿਆ ਹੈ। ਇਸ ਪਰੰਪਰਾ ਦਾ ਵਿਕਾਸ ਪਸ਼ੂਪਤਿ ਸ਼ੈਵ ਮਤ ਤੋਂ ਹੋਇਆ। ਇਸ ਸੰਪ੍ਰਦਾਇ ਵਿਚ ਨਾਥ ਸ਼ਸ਼ਦ ਦੀ ਵਰਤੋਂ ਸ਼ਿਵ ਜੀ ਲਈ ਹੁੰਦੀ ਹੈ। ਹਰ ਨਾਥ ਜੋਗੀ ਆਪਣੇ ਨਾਂ ਨਾਲ ਨਾਥ ਸ਼ਬਦ ਜੋੜਦਾ ਹੈ। ਇਹ ਨਾਥ ਜੋਗੀ ਕੰਨ ਪੜਵਾ ਕੇ ਮੁੰਦਰਾਂ ਧਾਰਨ ਕਰਦੇ ਹਨ ਜਿਸ ਕਰਕੇ ਇਹਨਾਂ ਨੂੰ ਕੰਨ ਫਟੇ ਜਾਂ ਕੰਨਪਟੇ ਜੋਗੀ ਆਖਿਆ ਜਾਂਦਾ ਹੈ। ਇਹਨਾਂ ਵਿਚ ਨੌਂ ਨਾਥ ਪ੍ਰਸਿੱਧ ਹਨ–ਗੋਰਖ, ਜਲੰਧਰ, ਨਾਗਾਰੁਜਨ, ਸਹਸਾਰਾਨੁਜ, ਦੱਤਾਤ੍ਰੇਯ, ਦੇਵ ਦੱਤ, ਜੜਭਰਥ, ਆਦਿਨਾਥ ਤੇ ਮਛੰਦਰਨਾਥ। ਇਹਨਾਂ ਵਿਚੋਂ ਆਦਿਨਾਥ ਨੂੰ ਸ਼ਿਵ ਜੀ ਦਾ ਅਵਤਾਰ ਮੰਨਿਆ ਜਾਂਦਾ ਹੈ। ਨਾਥ ਭਸਮਾਧਾਰੀ ਹੁੰਦੇ ਹਨ। ਇਹ ਯੋਗ ਸਾਧਨਾ ਕਰਦੇ ਹਨ। ਖ਼ਾਸ ਕਰਕੇ ਇਹ ਹਠ ਯੋਗ ਦੇ ਧਾਰਨੀ ਹਨ। ਇਹ ਬ੍ਰਹਮਚਰਯ ਨੂੰ ਅਤੀ ਮਹੱਤਵਪੂਰਨ ਮੰਨਦੇ ਹਨ। ਇਸ ਮਤ ਵਿਚ ਹਰ ਪ੍ਰਕਾਰ ਦੇ ਤਾਮਸਿਕ ਭੋਜਨਾਂ ਜਾਂ ਪੀਣ ਵਾਲੇ ਪਦਾਰਥਾਂ ਦੀ ਮਨ੍ਹਾਈ ਹੈ। ਇਹਨਾਂ ਅਨੁਸਾਰ ਪਰਮਸਤਿ 'ਕੇਵਲ' ਹੈ ਜਿਸ ਤੱਕ ਪਹੁੰਚਣਾ ਕੈਵਲਯ ਜਾਂ ਮੁਕਤੀ ਹੈ। ਕੇਵਲ ਪ੍ਰਾਪਤ ਯੋਗੀ ਦੇ ਵਸ ਵਿਚ ਜੀਣ-ਮਰਨ ਹੋ ਜਾਂਦਾ ਹੈ ਭਾਵ ਉਹ ਸਵੈ ਇੱਛਾ ਨਾਲ ਜੀਵਿਤ ਰਹਿ ਸਕਦਾ ਹੈ ਜਾਂ ਜਦੋਂ ਚਾਹੇ ਮਰ ਸਕਦਾ ਹੈ। ਇਹ ਯੋਗੀਆਂ ਦਾ ਸਸਕਾਰ ਨਹੀਂ ਕੀਤਾ ਜਾਂਦਾ, ਸਮਾਧੀ ਦਿੱਤੀ ਜਾਂਦੀ ਹੈ। ਇਹ ਅਲਖ ਜਾਂ ਅਦੇਸ਼ ਸ਼ਬਦ ਦੀ ਵਰਤੋਂ ਭਿਖਿਆ ਮੰਗਣ ਜਾਂ ਆਪਸ ਵਿਚ ਮਿਲਣ ਸਮੇਂ ਕਰਦੇ ਹਨ। ਇਹਨਾਂ ਵਿਚ ਰਵਾਇਤ ਹੈ ਕਿ ਆਦਿਨਾਥ ਦੇ ਦੋ ਮੁੱਖ ਚੇਲੇ ਸਨ–ਮਛੰਦ੍ਰ ਨਾਥ ਤੇ ਜਲੰਧਰ ਨਾਥ। ਇਹਨਾਂ ਦਾ ਅੱਗੋ ਅੱਗੇ ਇਕ ਇਕ ਚੇਲਾ

ਸੀ-ਮਛਦ੍ਰ ਨਾਥ ਦਾ ਗੋਰਖ ਨਾਥ ਤੇ ਜਲੰਧਰ ਨਾਥ ਦਾ ਕਾਨ੍ਹਪਾ। ਹਿੰਦੂ ਮੁਸਲਮਾਨ ਇਹਨਾਂ ਦੇ ਚੇਲੇ ਬਣਦੇ ਰਹੇ ਹਨ। ਗੁਰਮਤਿ ਵਿਚ ਨਾਥਾਂ ਦੇ ਪਲਾਇਨਵਾਦ ਨੂੰ ਨਿੰਦਿਆ ਗਿਆ ਹੈ ਅਤੇ ਇਹਨਾਂ ਨੂੰ ਵਿਚਾਰ ਵਟਾਂਦਰੇ ਵਿਚ ਗੁਰੂ ਨਾਨਕ ਸਾਹਿਬ ਨੇ ਹਰਾਇਆ। ਅਜਿਹੇ ਨਾਥਾਂ ਲਈ ਗੁਰਮਤਿ ਜਾਂ ਸਿਖ ਧਰਮ ਵਿਚ ਕੋਈ ਮਾਨ-ਸਤਿਕਾਰ ਨਹੀਂ ਹੈ।

ਨਾਦ : ਇਸ ਸ਼ਬਦ ਦਾ ਕੋਸ਼ਗਤ ਅਰਥ ਸ਼ਬਦ, ਧੁਨਿ, ਆਵਾਜ਼ ਹੈ ਪਰ ਯੋਗੀਆਂ ਦੀ ਸਿੰਙੀ ਵਿਚੋਂ ਨਿਕਲੀ ਮਧੁਰ ਆਵਾਜ਼ ਨੂੰ ਨਾਦ ਆਖਿਆ ਜਾਂਦਾ ਹੈ। ਅਸਲ ਵਿਚ ਯੋਗ ਸਾਧਨਾ ਕਰਕੇ ਯੋਗੀ ਦੀ ਸੁਰਤਿ ਜਦੋਂ ਦਸਮਦੁਆਰ ਵਿਚ ਪ੍ਰਵੇਸ਼ ਕਰਦੀ ਹੈ ਤਾਂ ਉਥੇ ਜੋ ਸੰਗੀਤ ਸੁਣਾਈ ਦਿੰਦਾ ਹੈ ਤੇ ਬਿਨਾਂ ਕਿਸੇ ਖੜਕੇ ਤੋਂ ਉਪਜਦਾ ਹੈ, ਉਸਨੂੰ ਨਾਦ ਜਾਂ ਅਨਹਦ ਨਾਦ (ਦੇਖੋ) ਆਖਦੇ ਹਨ।

ਨਾਨਕ (ਸਤਿਗੁਰੂ) : ਸਿੱਖ ਧਰਮ ਦੇ ਬਾਨੀ ਤੇ ਆਦਿ ਆਚਾਰੀਆ ਸਤਿਗੁਰੂ ਨਾਨਕ ਦੇਵ ਜੀ 15 ਅਪ੍ਰੈਲ 1469 ਨੂੰ ਮਹਿਤਾ ਕਾਲੂ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਪ੍ਰਗਟ ਹੋਏ। ਆਪਦੇ ਮਾਪੇ ਖੇਤੀ ਦੇ ਨਾਲ ਵਪਾਰ ਵੀ ਕਰਦੇ ਸਨ। ਆਪ ਦੇ ਪਿਤਾ ਪਿੰਡ ਦੇ ਪਟਵਾਰੀ ਸਨ। ਆਪ ਨੇ ਬਚਪਨ ਵਿਚ ਗੋਪਾਲ ਦਾਸ ਪਾਂਧੇ ਪਾਸੋਂ ਭਾਖਾ ਪੜ੍ਹੀ ਤੇ ਬ੍ਰਿਜਲਾਲ ਨਾਂ ਦੇ ਵਿਦਵਾਨ ਪਾਸੋਂ ਸੰਸਕ੍ਰਿਤ ਦਾ ਡੂੰਘਾ ਅਧਿਐਨ ਕੀਤਾ। ਮੌਲਵੀ ਕੁਤੁਬੁਦੀਨ ਪਾਸੋਂ ਅਰਬੀ ਫ਼ਾਰਸੀ ਪੜ੍ਹੀ ਭਾਵੇਂ ਜਨਮਸਾਖੀ ਸਾਹਿਤ ਵਿਚ ਆਪ ਨੂੰ ਵਿਦਿਆਰਥੀ ਦੀ ਬਜਾਇ ਅਧਿਆਪਕਾਂ ਨੂੰ ਉਪਦੇਸ਼ ਦੇਣ ਵਾਲਾ ਦਰਸਾਇਆ ਗਿਆ ਹੈ। ਵੈਸੇ ਸਤਿਗੁਰੂ ਨੇ ਆਪਣੇ ਯੁੱਗ ਵਿਚ ਪ੍ਰਚੱਲਿਤ ਵਿਦਿਆ ਪੜ੍ਹੀ ਤਾਂ ਹੀ ਤਾਂ ਆਪ ਨੇ ਹਰ ਧਰਮ, ਵਿਚਾਰਧਾਰਾ ਤੇ ਇਲਾਕੇ ਦੇ ਲੋਕਾਂ ਨੂੰ ਆਪਣੇ ਵਿਚਾਰਾਂ ਨਾਲ ਕਾਇਲ ਕੀਤਾ। ਆਪ ਨੇ ਵਿਦਿਆ ਪ੍ਰਾਪਤੀ ਉਪ੍ਰੰਤ ਉਦਾਸ ਬਿਰਤੀ ਧਾਰਨ ਕੀਤੇ ਤੇ ਵਿਚ ਲੀਨ ਰਹਿਣਾ ਸ਼ੁਰੂ ਕਰ ਦਿੱਤਾ। ਆਪ ਇਕਾਂਤ ਵਿਚ ਬੈਠ ਕੇ ਧਿਆਨ ਮਗਨ ਹੋ ਕੇ ਸੋਚ ਵਿਚਾਰ ਕਰਦੇ। ਮਾਪੇ ਆਪ ਨੂੰ ਵਪਾਰ ਤੇ ਖੇਤੀਬਾੜੀ ਵਿਚ ਲਗਾਉਣਾ ਚਾਹੁੰਦੇ ਸਨ ਪਰ ਇਹਨਾਂ ਦਾ ਮਨ ਕਿਧਰੇ ਹੋਰ ਪਾਸੇ ਸੀ। ਮਾਪਿਆਂ ਨੇ ਆਪ ਦੀ ਉਪਰਾਮਤਾ ਵਾਲੀ ਬਿਰਤੀ ਨੂੰ ਹੋਰ ਪਾਸੇ ਲਗਾਉਣ ਲਈ ਆਪ ਦੀ ਸ਼ਾਦੀ ਮਾਤਾ ਸੁਲਖਣੀ ਨਾਲ ਕਰ ਦਿੱਤੀ। ਇਹ ਬਟਾਲਾ ਨਿਵਾਸੀ ਭਾਈ ਮੂਲ ਚੰਦ ਦੀ ਬੇਟੀ ਸੀ। ਮਾਪਿਆਂ ਨੇ ਆਪਨੂੰ ਆਹਰੇ ਲਗਾਉਣ ਲਈ ਬੀਬੀ ਨਾਨਕੀ ਪਾਸ ਸੁਲਤਾਨਪੁਰ ਲੋਧੀ ਭੇਜ ਦਿੱਤਾ, ਜਿੱਥੇ ਆਪ ਦੇ ਭਣੋਈਏ ਭਾਈ ਜੈਰਾਮ ਨੇ ਆਪਨੂੰ ਦੌਲਤਖਾਨ ਲੋਧੀ (ਦੇਖੋ) ਦੇ ਮੋਦੀਖਾਨੇ ਵਿਚ ਨੌਕਰ ਕਰਵਾ ਦਿੱਤਾ। ਮਰਦਾਨਾ ਵੀ ਆਪ ਪਾਸ ਆ ਗਿਆ। ਉਹ ਰਬਾਬ ਬਹੁਤ ਵਧੀਆ ਵਜਾਉਂਦਾ ਸੀ। ਉਹ ਰਬਾਬ ਵਜਾਉਂਦਾ ਤੇ ਸਤਿਗੁਰੂ ਬਾਣੀ ਦਾ ਉਚਾਰਣ ਕਰਦੇ ਵਜਦ ਵਿਚ ਆ ਕੇ। ਆਪਦੇ ਘਰ ਦੋ

ਸਾਹਿਬਜ਼ਾਦੇ ਜਨਮੇ-ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਚੰਦ। ਆਪ ਲੱਗਭੱਗ 13 ਵਰ੍ਹੇ ਸੁਲਤਾਨਪੁਰ ਰਹੇ। ਬੇਈਂ ਪ੍ਰਵੇਸ਼ ਉਪ੍ਰੰਤ ਰੱਬੀ ਗਿਆਨ ਹੋਇਆ ਤਾਂ ਆਪ ਜੀ ਨੇ 'ਨਾ ਕੋ ਹਿੰਦੂ ਨਾ ਮੁਸਲਮਾਨ' ਆਖ ਕੇ ਸੱਚੇ ਧਰਮ ਦੇ ਸਰੂਪ ਨੂੰ ਪੇਸ਼ ਕਰਕੇ ਇਸ ਦਾ ਪ੍ਰਚਾਰ ਕਰਨ ਲਈ ਸਗਲੀ ਧਰਤੀ ਦਾ ਭਰਮਣ ਕੀਤਾ। ਆਪ ਨੇ ਚਾਰੋ ਦਿਸ਼ਾਵਾਂ ਵੱਲ ਚਾਰ ਉਦਾਸੀਆਂ ਕੀਤੀਆਂ। ਵਿਦਵਾਨਾਂ, ਸਾਧੂ-ਸੰਤਾਂ, ਨਾਥਾਂ-ਜੋਗੀਆਂ, ਪਾਧੇ-ਪੰਡਤਾਂ, ਧਾਰਮਿਕ ਚਿੰਤਕਾਂ ਤੇ ਪ੍ਰਚਾਰਕਾਂ ਆਦਿ ਨਾਲ ਗਿਆਨ ਚਰਚਾ ਕੀਤੀ। ਆਪਣੇ ਧਰਮ ਦੇ ਸੰਕਲਪ ਬਾਰੇ ਸਭ ਨੂੰ ਬੋਧ ਕਰਵਾਇਆ। ਲੰਮੇ ਦੇਸ ਬਦੇਸ ਭਰਮਣ ਮਗਰੋਂ ਆਪ ਨੇ ਰਾਵੀ ਕਿਨਾਰੇ ਜ਼ਿਲ੍ਹਾ ਗੁਰਦਾਸਪੁਰ ਵਿਚ ਕਰਤਾਰਪੁਰ ਨਗਰ ਵਸਾਇਆ ਤੇ 1504 ਤੋਂ ਬਾਅਦ ਇਥੇ ਰਹਿ ਕੇ ਹੱਥੀਂ ਕਿਰਤ ਕੀਤੀ, ਖੇਤੀ ਕੀਤੀ। ਧਰਮ ਦਾ ਪ੍ਰਚਾਰ ਕੀਤਾ। ਲੰਗਰ ਪੰਗਤ ਦੀ ਪ੍ਰਥਾ ਕਾਇਮ ਕੀਤੀ। ਹਰ ਧਰਮ, ਵਿਸ਼ਵਾਸ, ਸੰਪ੍ਰਦਾਇ, ਫਿਰਕੇ, ਸਿਲਸਿਲੇ ਦੇ ਲੋਕ ਆਪ ਪਾਸ ਆਉਂਦੇ। ਆਪ ਪਿਆਰ ਨਾਲ ਉਹਨਾਂ ਦੀ ਗੱਲ ਸੁਣਦੇ। ਸ਼ੰਕੇ ਨਵਿਰਤ ਕਰਦੇ। ਇਥੇ ਹੀ ਆਪਨੇ 20 ਸਤੰਬਰ 1539 ਈ. ਨੂੰ ਮਹਾਪ੍ਰਸਥਾਨ ਕੀਤਾ। ਆਪ ਨੇ ਅੰਤਿਮ ਸਮਾਂ ਨੇੜੇ ਜਾਣ ਕੇ ਆਪਣੇ ਪਰਖੇ ਹੋਏ ਸਿੱਖ ਭਾਈ ਲਹਿਣਾ ਨੂੰ ਯੋਗ ਵਿਅਕਤੀ ਜਾਣ ਕੇ ਆਪਣੀ ਗੱਦੀ ਬਖਸ਼ੀ। ਆਪਣੇ ਅੰਗ ਲਗਾ ਕੇ ਉਹਨਾਂ ਨੂੰ ਗੁਰੂ ਅੰਗਦ ਦੇਵ ਬਣਾ ਦਿੱਤਾ।

ਆਪ ਦੀ ਬਾਣੀ ਜਿੱਥੇ ਸੇਵਕ ਲਿਖ ਲੈਂਦੇ ਸਨ ਉਥੇ ਆਪ ਵੀ ਲਿਖ ਕੇ ਸੰਭਾਲ ਲੈਂਦੇ ਸਨ। ਆਪਨੇ ਉਦਾਸੀਆਂ ਕਰਦਿਆਂ ਆਪਣੇ ਵਿਚਾਰਾਂ ਨਾਲ ਮਿਲਦੀ ਭਗਤਾਂ ਦੀ ਬਾਣੀ ਵੀ ਸੰਕਲਿਤ ਕੀਤੀ। ਜਦੋਂ. ਆਪਨੇ ਗੁਰਗੱਦੀ ਗੁਰੂ ਅੰਗਦ ਦੇਵ ਜੀ ਨੂੰ ਬਖਸ਼ੀ ਤਾਂ ਨਾਲ ਹੀ ਇਹ ਪੋਥੀ ਵੀ ਸੌਂਪ ਦਿੱਤੀ। ਆਪ ਜੀ ਦੀ ਸਾਰੀ ਬਾਣੀ ਮਹਲਾ੧ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਆਪ ਦੇ ਸ਼ਬਦਾਂ-ਸਲੋਕਾਂ, ਪਾਉੜੀਆਂ ਆਦਿ ਦੀ ਗਿਣਤੀ 958 ਹੈ।

ਆਪਨੇ ਕੇਵਲ ਨਿਰਗੁਣ ਬ੍ਰਹਮ ਨੂੰ ਪਰਮਸਤਿ ਮੰਨਿਆ ਤੇ ਇਸ ਵਿਚ ਲੀਨਤਾ ਤੇ ਪਰਮਪਦ ਦੀ ਪ੍ਰਾਪਤੀ ਦਾ ਸਾਧਨ ਕੇਵਲ ਨਾਮ-ਸਿਮਰਨ ਨੂੰ ਮੰਨਿਆ ਜੋ ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੋ ਸਕਦਾ ਹੈ। ਸਤਿਗੁਰੂ ਵਿਚੋਲਾ ਹੈ। ਵਿਕਾਰਾਂ ਦਾ ਤਿਆਗ ਕਰਨ ਤੇ ਸੱਚ ਦੇ ਮਾਰਗ ਤੇ ਚੱਲਣ ਲਈ ਆਖਦਿਆਂ ਸ਼ੁਭ ਚਿੰਤਨ, ਸ਼ੁਭ ਕਰਮ, ਨਾਮ ਜਪਣ, ਵੰਡ ਛਕਣ ਤੇ ਕਿਰਤ ਕਰਨ ਦਾ ਉਪਦੇਸ਼ ਦਿੱਤਾ। ਇਹਨਾਂ ਵਿਚ ਆਪ ਦਾ ਸਮਾਜਿਕ ਅਤੇ ਆਤਮਿਕ ਫ਼ਲਸਫ਼ਾ ਛੁਪਿਆ ਹੋਇਆ ਹੈ। ਆਪ ਨੇ ਵਿਖਾਵੇ ਦੇ ਕਰਮਕਾਂਡ, ਪੂਜਾ ਅਰਚਨਾ ਦਾ ਤਿਆਗ ਕਰਕੇ ਦੁਨਿਆਵੀ ਕਾਰ-ਵਿਹਾਰ ਕਰਦਿਆਂ ਪ੍ਰਭੂ ਚਰਨਾਂ ਨਾਲ ਜੁੜੇ ਰਹਿਣ ਲਈ ਆਖਿਆ। ਇਉਂ ਜੀਵ ਨੂੰ ਪਰਮਪਦ ਦੀ ਪ੍ਰਾਪਤੀ ਹੋ ਜਾਵੇਗੀ।

ਨਾਨੂ : ਇਹ ਕੋਹਲੀ ਜਾਤ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ

ਨੂੰ ਉਹਨਾਂ ਨੇ ਸ਼ੁਭ ਭਾਵਨਾ ਨਾਲ ਬਾਣੀ ਪੜ੍ਹਨ ਦਾ ਮਹੱਤਵ ਦੱਸਿਆ।

ਨਾਨੋ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸਨੂੰ ਉਹਨਾਂ ਨੇ ਦੁਰਮਤਿ ਤਿਆਗ ਕੇ ਗੁਰਮਤਿ ਧਾਰਨ ਦਾ ਉਪਦੇਸ਼ ਦਿੱਤਾ।

(2) ਇਹ ਓਹਰੀ ਜਾਤ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਹਰਿਮੰਦਰ ਸਾਹਿਬ ਦੀ ਮਹਿਮਾ ਦੱਸੀ।

ਨਾਮਦੇਉ : ਮੱਧਕਾਲ ਦੇ ਪ੍ਰਸਿੱਧ ਸੰਤ ਨਾਮਦੇਵ ਮਹਾਰਾਸ਼ਟਰ ਵਾਸੀ ਸਨ ਜਿਹਨਾਂ ਨੂੰ ਗਿਆਨੇਸ਼ਵਰ, ਜੋ ਆਪਣੇ ਸਮੇਂ ਦੇ ਪ੍ਰਸਿੱਧ ਵਿਦਵਾਨ ਸਾਧੂ ਸਨ, ਦੇ ਗੁਰਭਾਈ ਆਖਿਆ ਜਾਂਦਾ ਹੈ। ਇਹਨਾਂ ਦਾ ਜਨਮ ਪਿੰਡ ਨਰਸੀ ਬਮਨੀ ਜ਼ਿਲ੍ਹਾ ਸਿਤਾਰਾ ਵਿਖੇ ਕਾਮਸ਼ੇਟੀ ਛੀਪੇ ਦੇ ਘਰ ਗੋਨਾਬਾਈ ਦੀ ਕੁੱਖੋਂ 1270 ਈ. ਵਿਚ ਹੋਇਆ ਤੇ ਆਪ ਲੱਗਭੱਗ 80 ਵਰ੍ਹਿਆਂ ਦੀ ਉਮਰ ਭੋਗ ਕੇ 1350 ਈ. ਵਿਚ ਬ੍ਰਹਮਲੀਨ ਹੋਏ। ਇਹ ਉਮਰ ਦੇ ਆਖਰੀ ਦਿਨਾਂ ਵਿਚ ਪੰਜਾਬ ਆ ਗਏ ਤੇ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਚ ਟਿਕ ਗਏ। ਇੱਥੇ ਬਾਣੀ ਉਚਾਰਨ ਕੀਤੀ ਤੇ ਇਥੇ ਸਰੀਰ ਛੱਡਿਆ। ਆਪ ਦਾ ਦੇਹੁਰਾ ਇਸ ਪਿੰਡ ਵਿਚ ਹੈ। ਬਚਪਨ ਵਿਚ ਇਹਨਾਂ ਨੂੰ ਵਿਦਿਆ ਪ੍ਰਾਪਤ ਕਰਨ ਲਈ ਪਾਠਸ਼ਾਲਾ ਭੇਜਿਆ। ਅੱਠ ਸਾਲਾਂ ਦੀ ਉਮਰ ਵਿਚ ਆਪ ਦਾ ਵਿਆਹ ਗੋਬਿੰਦ ਸ਼ੈਟੀ ਦੀ ਪੁਤਰੀ ਰਾਜਬਾਈ ਨਾਲ ਹੋਇਆ ਜਿਸ ਨੇ ਚਾਰ ਬੇਟਿਆਂ-ਨਾਰਾਇਣ, ਮਹਾਂਦੇਵ, ਗੋਬਿੰਦ ਤੇ ਬਿਠਲ-ਨੂੰ ਜਨਮ ਦਿੱਤਾ। ਆਪ ਦੀ ਇਕ ਬੇਟੀ ਸੀ ਜਿਸ ਦਾ ਨਾਂ ਲਿੰਬਾਬਾਈ ਸੀ। ਆਪ ਦੇ ਪਿਤਾ ਨੇ ਜੱਦੀ ਪੇਸ਼ਾ ਅਪਣਾਉਣ ਲਈ ਆਖਿਆ ਪਰ ਆਪ ਦੀ ਰੁਚੀ ਇਸ ਵਿਚ ਨਹੀਂ ਸੀ। ਵਣਜ ਵਪਾਰ ਵਿਚ ਆਪ ਦਾ ਮਨ ਨਾ ਲੱਗਾ। ਆਪ ਤਾਂ ਸਾਧ ਸੰਗਤ ਵਿਚ ਜਾ ਕੇ ਭਜਨ ਕਰਦੇ ਸਨ। ਆਪ ਸੰਸਾਰਕ ਰਸਾਂ ਕਸਾਂ ਤੋਂ ਉਪਰ ਉੱਠ ਕੇ ਨਾਮ-ਰਸ ਵਿਚ ਲੀਨ ਰਹਿਣ ਲੱਗੇ। ਆਪ ਨੇ ਵਿਸੋਵਾ ਖੇਚਰ ਨੂੰ ਗੁਰੂ ਧਾਰਨ ਕੀਤਾ। ਉਹਨਾਂ ਦਿਨਾਂ ਵਿਚ ਮਹਾਂਰਾਸ਼ਟਰ ਵਿਚ ਵਾਰਕਰੀ ਸੰਪ੍ਰਦਾਇ ਦਾ ਪ੍ਰਚਾਰ ਜ਼ੋਰਾਂ ਤੇ ਸੀ। ਇਸ ਸੰਪ੍ਰਦਾਇ ਦੇ ਵਿਕਾਸ ਵਿਚ ਗਿਆਨੇਸ਼ਵਰ ਦਾ ਵਿਸ਼ੇਸ਼ ਰੋਲ ਸੀ। ਇਸ ਸੰਪ੍ਰਦਾਇ ਦਾ ਇਸ਼ਟਦੇਵ ਵਿਠਲ ਜਾਂ ਬਿਠਲ ਸੀ ਜਿਸ ਦੀ ਮੂਰਤੀ ਪੰਡਰਪੁਰ ਵਿਚ ਸਥਾਪਤ ਹੈ, ਜਿਸ ਵਿਚ ਵਿਸ਼ਨੂੰ ਨੇ ਸ਼ਿਵ ਲਿੰਗ ਨੂੰ ਧਾਰਨ ਕੀਤਾ ਹੋਇਆ ਹੈ। ਇਉਂ ਸਮਾਂ ਪਾ ਕੇ ਬਿਠਲ ਮਹਾਂਰਾਸ਼ਟਰ ਵਿਚ ਸਰਵ ਵਿਆਪੀ ਬ੍ਰਹਮ ਦੇ ਪ੍ਰਤੀਕ ਵਜੋਂ ਪੂਜੇ ਜਾਣ ਲੱਗੇ। ਮਰਾਠੀ ਭਾਸ਼ਾ ਵਿਚ ਨਾਮਦੇਵ ਨੇ ਭਗਤੀ ਭਾਵਨਾ ਵਾਲੇ ਪਦਾਂ ਦੀ ਰਚਨਾ ਕੀਤੀ ਜਿਸ ਨੂੰ ਅਭੰਗ ਆਖਿਆ ਜਾਂਦਾ ਹੈ।

ਭਗਤ ਨਾਮਦੇਵ ਦਾ ਗਿਆਨੇਸ਼ਵਰ ਨਾਲ ਡੂੰਘਾ ਸੰਬੰਧ ਸੀ। ਇਹ ਦੋਵੇਂ ਇਕੱਠੇ ਹੀ ਵਿਚਰਦੇ ਸਨ। ਇਕ ਵਾਰ ਇਹ ਦੋਨੋਂ ਤੀਰਥ ਯਾਤਰਾ ਕਰਨ ਗਏ। ਵਾਪਸ ਆਉਣ ਤੇ ਅਚਾਨਕ 50 ਵਰ੍ਹਿਆਂ ਦੀ ਉਮਰ ਵਿਚ ਗਿਆਨੇਸ਼ਵਰ ਦੇ ਦੇਹਾਂਤ ਹੋ

ਗਿਆ। ਆਪ ਦਾ ਮਨ ਬੜਾ ਉਚਾਟ ਰਹਿਣ ਲੱਗਾ ਜਿਸ ਕਾਰਨ ਆਪ ਮਹਾਂਰਾਸ਼ਟਰ ਛੱਡ ਕੇ ਪੰਜਾਬ ਵਿਚ ਆ ਗਏ। ਘੁਮਾਣ ਰਹਿੰਦਿਆਂ ਆਪ ਨੇ ਲੋਕਾਂ ਨੂੰ ਧਾਰਮਿਕ ਪ੍ਰਬਚਨ ਦਿੱਤੇ। ਆਪ ਇੱਥੋਂ ਦੀਆਂ ਪਰਿਸਥਿਤੀਆਂ ਤੋਂ ਪ੍ਰਭਾਵਿਤ ਹੋਏ ਤੇ ਸਰਗੁਣ ਦੀ ਬਜਾਏ ਨਿਰਗੁਣ ਬ੍ਰਹਮ ਦੇ ਉਪਾਸ਼ਕ ਬਣ ਗਏ। ਆਪਦੇ 61 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ।

ਆਪ ਪਰਮਾਤਮਾ ਨੂੰ ਮੰਦਰਾਂ-ਮਸਜਿਦਾਂ ਦੀਆਂ ਹੱਦਾਂ ਤੋਂ ਪਰ੍ਹੇ ਮੰਨਦੇ ਹਨ। ਉਹ ਨਿਰੰਕਾਰ ਹੈ। ਸਰਵ ਵਿਆਪਕ ਹੈ। ਸਭ ਦਾ ਰਾਜ਼ਿਕ ਹੈ। ਸਭ ਵਿਚ ਸਮਾਇਆ ਹੋਇਆ ਹੈ। ਆਪ ਇਸ ਜਗਤ ਨੂੰ ਮਿਥਿਆ ਤੇ ਮਾਇਆ ਮੰਨਦੇ ਹਨ। ਨਾਮ-ਸਿਮਰਨ ਤੇ ਪ੍ਰਭੂ-ਪਿਆਰ ਨਾਲ ਹੀ ਮੁਕਤੀ ਮਿਲ ਸਕਦੀ ਹੈ। ਆਪ ਸਾਧ ਸੰਗਤ ਨੂੰ ਬਹੁਤ ਮਹੱਤਵਪੂਰਨ ਮੰਨਦੇ ਹਨ। ਭਾਈ ਜੀ ਨੇ ਬਚਪਨ ਵਿਚ ਭਗਵਾਨ ਦੇ ਪ੍ਰਗਟ ਹੋ ਕੇ ਇਹਨਾਂ ਪਸੋਂ ਦੁੱਧ ਪੀਣ ਵਾਲੀ ਸਾਖੀ ਨੂੰ ਇਕ ਪਉੜੀ ਵਿਚ ਲਿਖਿਆ ਹੈ।

ਨਾਮਾ : ਦੇਖੋ ਨਾਮਦੇਉ

ਨਾਰਦ : ਨਾਰਦ ਇਕ ਰਿਸ਼ੀ ਹੈ ਜਿਸ ਦੀ ਗਿਣਤੀ ਸੱਤ ਮਹਾਂ ਰਿਸ਼ੀਆ ਵਿਚ ਕੀਤੀ ਜਾਂਦੀ ਹੈ। ਇਸ ਨੂੰ ਬ੍ਰਹਮਾ ਦਾ ਪੁਤਰ ਜਾ ਪ੍ਰਜਾਪਤੀ ਵੀ ਆਖਿਆ ਜਾਂਦਾ ਹੈ। ਇਹ ਵਿਸ਼ਨੂੰ ਦਾ ਪਰਮ ਭਗਤ ਹੈ। ਇਹ ਦੇ ਹੱਥ ਵਿਚ ਹਮੇਸ਼ਾ ਵੀਣਾ ਰਹਿੰਦੀ ਹੈ ਤੇ ਇਹ ਭਜਨ ਗਾਇਨ ਕਰਦਾ ਤੇ ਭਗਤੀ ਵਿਚ ਲੀਨ ਰਹਿੰਦਾ ਹੈ। ਇਸ ਨੇ ਬੇਅੰਤ ਸ਼ਰਧਾਲੂਆ ਜਿਗਿਆਸੂਆਂ ਨੂੰ ਭਗਤੀ ਕਰਨ ਦਾ ਉਪਦੇਸ਼ ਦਿਤਾ ਹੈ। ਇਹ ਵਰ ਸਰਾਪ ਦੇਣ ਦੇ ਸਮਰਥ ਹੈ ਤੇ ਇਹ ਭਵਿਖ-ਗਿਆਤਾ ਹੈ। ਇਕ ਵਾਰ ਇਹ ਗੰਗਾ ਨਿਕਟ ਹਮਾਲੀਆ ਪਰਬਤ ਤੇ ਘੋਰ ਤਪਸਿਆ ਕਰ ਰਿਹਾ ਸੀ ਤਾਂ ਇੰਦਰ ਨੇ ਇਸ ਦੀ ਤਪਸਿਆ ਭੰਗ ਕਰਨ ਲਈ ਕਾਮ ਦੇਵਤਾ ਨੂੰ ਭੇਜਿਆ ਪਰ ਉਹ ਨਾਰਦ ਨੂੰ ਪ੍ਰਭਵਿਤ ਨਾ ਕਰ ਸਕਿਆ । ਇਸ ਗੱਲ ਦਾ ਇਸ ਨੂੰ ਅਹੰਕਾਰ ਹੋ ਗਿਆ ਪਰ ਕਾਮਦੇਵ ਦੇ ਭਸਮ ਹੋਣ ਕਾਰਨ ਹੀ ਅਜਿਹਾ ਹੋਇਆ ਸੀ। ਜਦੋਂ ਇਸ ਨੇ ਸ਼ਿਵਜੀ ਨਾਲ ਇਸ ਜਿਤ ਬਾਰੇ ਗੱਲ ਕੀਤੀ ਤਾਂ ਉਹਨਾ ਨੇ ਆਖਿਆ ਕਿ ਤ੍ਰਲੋਕੀ ਵਿਚ ਕੋਈ ਵੀ ਕਾਮ ਨੂੰ ਜਿਤ ਨਹੀਂ ਸਕਿਆ ਪਰ ਨਾਰਦ ਨੂੰ ਸ਼ਿਵਜੀ ਦੀ ਗੱਲ ਪਸੰਦ ਨਾ ਆਈ। ਜਦੋਂ ਇਸ ਨੇ ਵਿਸ਼ਨੂੰ ਅਤੇ ਬ੍ਰਹਮਾਂ ਨਾਲ ਇਹ ਗੱਲ ਕੀਤੀ ਤਾਂ ਵਿਸ਼ਨੂੰ ਨੇ ਇਸ ਗੱਲ ਦੀ ਪੁਸ਼ਟੀ ਕਰ ਦਿਤੀ। ਇਸ ਨੂੰ ਹੋਰ ਜ਼ਿਆਦਾ ਗਰਵ ਹੋ ਗਿਆ ਤਾਂ ਸ਼ਿਵਜੀ ਨੇ ਮਾਇਆ ਰਚੀ ਤੇ ਇਸ ਦੇ ਰਾਹ ਵਿਚ ਇਕ ਨਗਰ ਵਸਾ ਦਿਤਾ। ਇਸ ਨਗਰ ਵਿਚ ਰਾਜਾ ਸ਼ੀਲਨਿਧ ਦੀ ਕੰਨਿਆ ਦਾ ਸੁਵੰਵਰ ਹੋ ਰਿਹਾ ਸੀ। ਨਾਰਦ ਨੇ ਕਾਮ ਤੋਂ ਪ੍ਰਭਾਵਿਤ ਹੋ ਕੇ ਕੰਨਿਆ ਨੂੰ ਪ੍ਰਾਪਤ ਕਰਨ ਲਈ ਵਿਸ਼ਨੂੰ ਪਾਸ ਹਰ ਵਰਗਾ ਸੁਹਣਾ ਹੋਣ ਲਈ ਵਰ ਮੰਗਿਆ ਤਾਂ ਇਸ ਦਾ ਰੂਪ ਬਾਂਦਰ ਵਰਗਾ ਹੋ ਗਿਆ। ਕੰਨਿਆ ਨੇ ਇਸ ਨੂੰ ਵਰਨ ਦੀ ਥਾਂ ਇਸ

ਦਾ ਮਜ਼ਾਕ ਉਡਾਇਆ। ਜਦੋਂ ਇਸ ਨੇ ਪਾਣੀ ਵਿਚ ਆਪਣਾ ਮੂੰਹ ਦੇਖਿਆ ਤਾਂ ਗੁੱਸੇ ਵਿਚ ਆ ਕੇ ਵਿਸ਼ਨੂੰ ਨੂੰ ਸਰਾਪ ਦੇ ਦਿਤਾ। ਪਰਵਰਤੀ ਪੌਰਾਣਿਕ ਸਾਹਿਤ ਵਿਚ ਇਸ ਨੂੰ ਲੂਤੀਆਂ ਲਗਾਉਣ ਵਾਲਾ, ਕਲਹ ਕਲੇਸ਼ ਦਾ ਮੂਲ ਮੰਨਿਆ ਗਿਆ ਹੈ। ਅਜਿਹੀਆਂ ਬੇਅੰਤ ਕਥਾ ਕਹਾਣੀਆਂ ਪ੍ਰਚਲਿਤ ਹਨ ਜਿਹਨਾਂ ਵਿਚ ਇਸ ਦਾ ਰੋਲ ਚੁਗਲਾਂ ਵਾਲਾ ਹੈ। ਵੈਸੇ ਇਹ ਪਰਮ ਭਗਤ ਮੰਨਿਆ ਜਾਂਦਾ ਹੈ।

**ਨਾਰਾਇਣ** : ਇਹ ਪਦ ਵਿਸ਼ਨੂੰ ਭਗਵਾਨ ਨਾਲ ਜੋੜਿਆ ਜਾਦਾ ਹੈ। ਪਾਪੀ ਅਜਾਮਲ (ਦੇਖੋ) ਨੇ ਆਪਣੇਂ ਸੱਤਵੇਂ ਪੁਤਰ ਦਾ ਨਾਂ ਨਾਰਾਇਣ ਰੱਖਿਆ ਜਿਸ ਨੂੰ ਅੰਤ ਸਮੇਂ ਜਮਾ ਤੋਂ ਡਰਦਿਆਂ ਪੁਕਾਰਨ ਲੱਗਾ ਜਿਸ ਕਾਰਨ ਉਸ ਦੀ ਮੁਕਤੀ ਹੋ ਗਈ। ਆਮ ਤੌਰ ਤੇ ਬਾਣੀ ਵਿਚ ਇਸ ਪਦ ਦੀ ਵਰਤੋਂ ਪਰਮਾਤਮਾਂ ਲਈ ਕੀਤੀ ਜਾਂਦੀ ਹੈ।

**ਨਾਰਾਇਣਦਾਸ** : ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਮੁਕਤੀ ਪ੍ਰਾਪਤ ਕਰਨ ਲਈ ਪਰਮਾਤਮਾਂ ਦੇ ਨਾਮ ਸਿਮਰਨ ਨੂੰ ਉਤਮ ਮਾਰਗ ਦੱਸਿਆ।

**ਨਿਆਉ** : ਦੇਖੋ ਖਟਸਾਸਤ੍ਰ

**ਨਿਆਇ** : ਦੇਖੋ ਖਟਸਾਸਤ੍ਰ

**ਨਿਹਾਲਾ** : ਇਹ ਪਟਨਾ ਨਿਵਾਸੀ ਸਿਖ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਕਲਿਆਣ ਲਈ ਨਾਮ ਸਿਮਰਨ ਕਰਨ ਲਈ ਆਖਿਆ।

**ਨਿਹਾਲੂ** : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਗੁਰੂ ਨਾਨਕ ਸਾਹਿਬ ਦੀ ਪਰਮ ਉਚਤਾ ਬਾਰੇ ਗਿਆਨ ਕਰਵਾਇਆ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਕੀਰਤਨ ਨਾਲ ਬੇਹੱਦ ਪਿਆਰ ਸੀ।

(3) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਗੁਰ ਸ਼ਬਦ ਨੂੰ ਹਿਰਦੇ ਵਿਚ ਵਸਾਉਣ ਬਾਰੇ ਦੱਸਿਆ। ਇਉਂ ਕਰਨ ਵਾਲੇ ਸਿਖ ਨੂੰ ਮੁਕਤੀ ਮਿਲ ਜਾਂਦੀ ਹੈ।

(4) ਇਹ ਚੱਢਾ ਜਾਤ ਦਾ ਸਿਖ ਆਗਰਾ ਨਿਵਾਸੀ ਸੀ ਤੇ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਕਰਮ ਕਾਂਡ ਦੇ ਮੁਕਾਬਲੇ ਨਾਮ ਸਿਮਰਨ ਦੀ ਵਡਿਆਈ ਬਾਰੇ ਗਿਆਨ ਕਰਵਾਇਆ।

(5) ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਨਾਮ ਬਾਣੀ ਦੇ ਪ੍ਰਤਾਪ ਬਾਰੇ ਦੱਸਿਆ।

ਨਿਗਮ : ਵੇਦ (ਦੇਖੋ) ਦੇ ਮੰਤ੍ਰ ਭਾਗ ਨੂੰ ਨਿਗਮ ਆਖਿਆ ਜਾਂਦਾ ਹੈ। ਜੋ ਗਿਆਨ ਪੱਧਤੀ ਸੁਤੇ ਪ੍ਰਮਾਣ ਜਾਂ ਸਾਖਿਆਤ ਅਨੁਭਵ ਤੇ ਆਧਾਰਿਤ ਹੈ, ਉਸ ਨੂੰ ਆਗਮ ਆਖਿਆ ਜਾਂਦਾ ਹੈ। ਵੇਦਾਂ ਨੂੰ ਆਗਮ ਆਖਿਆ ਜਾਂਦਾ ਹੈ ਕਿਉਂਕਿ ਇਹ ਈਸ਼ਵਰੀ ਹਨ ਤੇ ਸਾਖਿਆਤ ਅਨੁਭਵ ਤੇ ਆਧਾਰਿਤ ਹਨ।

ਨਿਧਿ : ਦੇਖੋ ਨਉਨਿਧਿ

ਨਿਯਾਇ : ਦੇਖੋ ਖਟਸਾਸਤ੍ਰ

ਨਿਵਾਲਾ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਨਿਰਗੁਣ ਤੇ ਸਰਗੁਣ ਬ੍ਰਹਮਾ ਦੇ ਸਰੂਪ ਬਾਰੇ ਗਿਆਨ ਕਰਵਾਇਆ।
(2) ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਪਾਠ ਭਜਨ ਤੇ ਨਾਮ ਅਭਿਆਸ ਬਾਰੇ ਸਮਝਾਇਆ।

ਨੀਲ : ਇਲਾਖੰਡ ਦੇ ਇਕ ਪਹਾੜ ਦਾ ਨਾਂ ਨੀਲ ਹੈ ਜਿਸਨੂੰ ਪੌਰਾਣਿਕ ਗ੍ਰੰਥਾਂ ਵਿਚ ਪਵਿਤਰ ਮੰਨਿਆ ਹੈ।

## ਪ

ਪਇਆਲ : ਦੇਖੋ ਪਤਾਲ

ਪੰਗੂ : ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਕਲਯੁਗ ਦੇ ਜਹਾਜ਼ ਨਾਮ ਸਿਮਰਨ ਬਾਰੇ ਦੱਸਿਆ ਤੇ ਨਾਮ ਜਪਣ ਲਈ ਹੁਕਮ ਦਿਤਾ।

ਪੰਚ-ਸਬਦ : ਜਦੋਂ ਜਿਗਿਆਸੂ ਸਾਧਨਾ ਕਰਕੇ ਰੂਹਾਨੀ ਮੰਡਲਾਂ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਸ ਨੂੰ ਪੰਜ ਮਧੁਰ ਸੰਗੀਤਕ ਧੁਨਾ, ਪੰਜ ਸਾਜ਼ਾਂ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਹਨ ਤੇ ਰੂਹ ਵਿਸਮਾਦ ਦਸ਼ਾ ਵਿਚ ਆਨੰਦ ਮਾਣਦੀ ਹੈ। ਪੰਜ ਸ਼ਬਦਾ ਦਾ ਅਰਥ ਪੰਜ ਸਾਜ਼ਾ ਦੀ ਆਵਾਜ਼ ਹੈ- 1. ਤੰਤ -ਤੰਤੀ ਸਾਜ਼ ਜਿਵੇ ਸਿਤਾਰ

ਰਬਾਬ ਵੀਣਾ ਆਦਿ 2. ਵ੍ਰਿਤ - ਚੰਮ ਨਾਲ ਮੜ੍ਹੇ ਹੋਏ ਸਾਜ਼ ਜਿਵੇ ਢੋਲਕ, ਢੱਡ, ਮ੍ਰਿਦੰਗ ਆਦਿ 3. ਘਨ-ਧਾਤ ਦੇ ਬਣੇ ਹੋਏ ਸਾਜ਼ ਜਿਵੇ ਛੈਣੇ , ਘੰਟੇ, ਘੜਿਆਲ ਆਦਿ 4. ਨਾਦ- ਗਾਗਰ , ਘੜਾ ਆਦਿ ਜਿਹਨਾਂ ਦੇ ਪੁਲਾੜ ਵਿਚੋਂ ਹੱਥ ਦੇ ਪ੍ਰਹਾਰ ਨਾਲ ਸੁਰ ਕੱਢਿਆ ਜਾਂਦਾ ਹੈ। 5. ਸੁਖਿਰ ਜਾਂ ਮੁਖਿਰ - ਫੂਕ ਨਾਲ ਬਜਾਉਣ ਵਾਲੇ ਸਾਜ਼ ਬੰਸਰੀ, ਨਫੀਰੀ ਆਦਿ। ਯੋਗ ਸ਼ਾਸਤ੍ਰ ਵਾਲੇ ਦਸਮ ਦੁਆਰ ਵਿਚ ਸੁਣਨ ਵਾਲੇ ਸ਼ਬਦ ਇਹ ਮੰਨਦੇ ਹਨ -ਸੰਖ, ਮ੍ਰਿਦੰਗ, ਕਿੰਗੁਰੀ, ਤੇ ਵੀਣਾ ਦੀ ਆਵਾਜ਼ ਜਾਂ ਧੁਨੀ। ਹਠ ਯੋਗ ਪ੍ਰਦੀਪਿਕਾ ਅਨੁਸਾਰ ਪੰਜ ਸ਼ਬਦ ਹਨ - ਭੌਰੇ ਦੀ ਗੁੰਜਾਰ, ਹਵਾ ਭਰੀ ਨਲਕੀ ਦੀ ਧੁਨ ਜਿਹਾ ਸ਼ਬਦ, ਘੰਟਾ ਧੁਨਿ, ਸਮੁੰਦਰ ਗਰਜਨ ਅਤੇ ਮੇਘ ਗਰਜਨ। ਪੁਰਾਣਾ ਵਿਚ ਇਹ ਪੰਜ ਸ਼ਬਦ ਦੱਸੇ ਗਏ ਹਨ: ਵੇਦ ਧੁਨਿ, ਬੰਦੀਜਨ ਧੁਨਿ, ਜਯ ਧੁਨਿ, ਸੰਖ ਧੁਨਿ ਅਤੇ ਨਿਸ਼ਾਨ ਧੁਨਿ। ਗੁਰਮਤਿ ਵਿਚ ਨਾਮ ਸਾਧਨਾ ਕਰਨ ਵਾਲੇ ਦੀ ਸੁਰਤਿ ਦਸਮਦਵਾਰ ਵਿਚ ਜਦੋਂ ਪ੍ਰਵੇਸ਼ ਕਰਦੀ ਹੈ ਤਾਂ ਉਸ ਨੂੰ ਪੰਜ ਸ਼ਬਦ ਸੁਣਾਈ ਦਿੰਦੇ ਹਨ।

ਪੰਚਤਤ : ਭਾਰਤੀ ਦਰਸ਼ਨ ਅਨੁਸਾਰ ਸਾਰੀ ਸ੍ਰਿਸ਼ਟੀ ਦੀ ਰਚਨਾ ਪੰਜ ਤੱਤਾ - ਮਿਟੀ, ਪਾਣੀ, ਅੱਗ, ਪਵਨ ਤੇ ਆਕਾਸ਼-ਦੁਆਰਾ ਹੋਈ ਹੈ। ਇਹਨਾਂ ਨੂੰ ਪੰਜ ਮਹਾਂਭੂਤ ਵੀ ਆਖਿਆ ਜਾਂਦਾ ਹੈ। ਸਰੀਰ ਨੂੰ ਪੰਜ ਭੌਤਕ ਮੰਨਿਆ ਜਾਂਦਾ ਹੈ। ਜਦੋਂ ਇਹ ਬਿਨਸਦਾ ਹੈ ਤਾਂ ਇਹ ਪੰਜੇ ਤੱਤ ਆਪਣੇ ਮੂਲ ਤੱਤਾਂ ਵਿਚ ਜਾਂ ਰਲਦੇ ਹਨ। ਇਹਨਾਂ ਤੱਤਾਂ ਦੀ ਖੇਲ ਹੀ ਸ੍ਰਿਸ਼ਟੀ ਰਚਨਾ ਹੈ।

ਪੰਚਾਲੀ : ਦੇਖੋ ਦ੍ਰੋਪਦੀ

ਪਟਣੈ : ਇਸ ਤੋਂ ਭਾਵ ਪਟਨਾ ਸ਼ਹਿਰ ਹੈ, ਜੋ ਬਿਹਾਰ ਦਾ ਪ੍ਰਮੁੱਖ ਨਗਰ ਹੈ ਤੇ ਰਾਜਧਾਨੀ ਹੈ, ਜੋ ਗੰਗਾ ਕਿਨਾਰੇ ਵਸਿਆ ਹੋਇਆ ਹੈ। ਇਥੋਂ ਦੇ ਕਈ ਨਿਵਾਸੀ ਗੁਰੂ ਨਾਨਕ ਸਾਹਿਬ ਦੇ ਸਮੇਂ ਸਿਖ ਬਣ ਗਏ ਸਨ। ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਇਥੇ ਹੋਇਆ ਸੀ। ਉਹਨਾਂ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ ਤੇ ਉਹਨਾ ਨਾਲ ਸੰਬੰਧਕ ਕਈ ਵਸਤਾਂ ਸੰਭਾਲੀਆਂ ਹੋਇਆ ਹਨ। ਤਖਤ ਪਟਨਾ ਸਾਹਿਬ ਨੂੰ ਪੰਜ ਤਖਤਾਂ ਵਿਚ ਗਿਣਿਆ ਜਾਂਦਾ ਹੈ।

ਪਤਾਲ : ਧਰਤੀ ਦੇ ਹੇਠਲੇ ਭਾਗ ਨੂੰ ਪਤਾਲ ਆਖਿਆ ਜਾਦਾ ਹੈ। ਇਹਨਾਂ ਪਤਾਲਾਂ ਦੀ ਗਿਣਤੀ ਸੱਤ ਮੰਨੀ ਜਾਦੀ ਹੈ। ਪਹਿਲੇ ਚਾਰਾਂ - ਅਤਲ, ਵਿਤਲ, ਸੁਤਲ ਤੇ ਤਲਾਤਲ-ਵਿਚ ਕ੍ਰਮਵਾਰ ਮਹਾਮਾਯਾ ਹਾਟਕੇਸ਼ਵਰ, ਬਲੀ ਤੇ ਮਾਯਾ ਦਾ ਰਾਜ ਹੈ। ਮਹਾਤਲ ਵਿਚ ਅਜਗਰਾਂ ਦਾ ਵਾਸਾ ਹੈ। ਰਸਾਤਲ ਵਿਚ ਦੈਂਤਾ ਤੇ ਦਾਨਵਾਂ ਦੀ

ਰਿਹਾਇਸ਼ ਹੈ। ਪਤਾਲ ਵਿਚ ਵਾਸੁਕੀ ਨਾਗ ਦਾ ਰਾਜ ਹੈ। ਗੁਰਮਤਿ ਵਿਚ ਸੱਤਾਂ ਦੀ ਵਜਾਏ ਲਖਾਂ ਪਤਾਲਾ ਦਾ ਜ਼ਿਕਰ ਹੈ।

ਪਦਮ : ਕਮਲ ਦਾ ਫੁਲ; ਪੈਰ ਵਿਚ ਹੋਣ ਵਾਲਾ ਇਕ ਵੱਡੇ ਭਾਗਾਂ ਦਾ ਸੂਚਕ ਚਿੰਨ੍ਹ ਜੋ ਝਿਲਮਿਲ ਝਿਲਮਿਲ ਕਰਦਾ ਹੈ। ਇਹ ਚਿੰਨ੍ਹ ਸ੍ਰੀ ਕ੍ਰਿਸ਼ਨ ਦੇ ਚਰਨਾਂ ਵਿਚ ਸੀ। ਇਕ ਵਾਰ ਉਹ ਗੋਡੇ ਉਪਰ ਲੱਤ ਰਖਕੇ ਆਰਾਮ ਕਰ ਰਹੇ ਸਨ ਤਾਂ ਸ਼ਿਕਾਰੀ ਨੇ ਹਿਰਨ ਦੀ ਅੱਖ ਸਮਝ ਕੇ ਤੀਰ ਮਾਰਿਆ ਜਿਸ ਨਾਲ ਆਖਰ ਉਹਨਾਂ ਨੇ ਸਰੀਰ ਤਿਆਗ ਦਿਤਾ।

ਪਦਮਨੀ : ਕਾਮਸੂਤ੍ਰ ਵਿਚ ਸੁਹੱਪਣ ਜਾਂ ਕਾਮ ਭਾਵਨਾ ਪੱਖੋਂ ਇਸਤਰੀ ਦੀਆਂ ਚਾਰ ਜਾਤੀਆਂ ਮੰਨੀਆ ਗਈਆਂ ਹਨ - ਪਦਮਨੀ, ਚਿਤ੍ਰਣੀ, ਸੰਖਨੀ ਅਤੇ ਹਸਤਨੀ। ਇਹਨਾਂ ਵਿਚੋ ਪਦਮਨੀ ਸਰਵ ਸ੍ਰੇਸ਼ਟ ਹੈ। ਇਸ ਵਿਚ ਉਹ ਸਾਰੇ ਗੁਣ ਹੁੰਦੇ ਹਨ ਜਿਹਨਾਂ ਦੀ ਕਲਪਨਾ ਇਕ ਆਦਰਸ਼ਕ ਔਰਤ ਵਿਚ ਕੀਤੀ ਜਾਂਦੀ ਹੈ।

ਪਦਾਰਥ : ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜੋ ਆਪਣਾ ਸਭ ਕੁਝ ਬੱਚਿਆ ਨੂੰ ਸੌਂਪ ਕੇ ਗੁਰ ਸੇਵਾ ਵਿਚ ਆ ਲੱਗਿਆ ਤੇ ਨਾਮ ਬਾਣੀ ਨਾਲ ਜੁੜਿਆ ਰਿਹਾ।

ਪੰਨੂ : ਇਹ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜੋ ਪਹਿਲਾ ਸਖੀ ਸਰਵਰ ਦਾ ਉਪਾਸ਼ਕ ਸੀ ਤੇ ਮਗਰੋਂ ਗੁਰਮਤਿ ਅਨੁਸਾਰ ਜ਼ਿੰਦਗੀ ਬਸਰ ਕਰਨ ਲਗਾ।

ਪਪੀਹਾ : ਦੇਖੋ ਚਾਤ੍ਰਿਕ

ਪਰਸਰਾਮ : (1) ਇਹ ਜਮਦਗਨ ਰਿਸ਼ੀ ਦਾ ਪੁਤਰ ਸੀ ਜਿਸ ਨੂੰ ਵਿਸ਼ਨੂੰ ਦਾ ਛੇਵਾਂ ਅਵਤਾਰ ਮੰਨਿਆ ਜਾਂਦਾ ਹੈ। (ਦੇਖੋ ਜਮਦਗਨ)

(2) ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜੋ ਬਹੁਤ ਸਿਆਣਾ ਵੈਦ ਸੀ। ਇਹ ਸਿਖਾਂ ਦਾ ਇਲਾਜ ਮੁਫਤ ਕਰਦਾ ਸੀ ਤੇ ਪਾਠ ਭਜਨ ਕਰਦਾ ਰਹਿੰਦਾ ਸੀ।

ਪ੍ਰਹਿਲਾਦ : ਇਹ ਪ੍ਰਸਿਧ ਭਗਤ ਸੀ ਜੋ ਹਿਰਣਯਕਸ਼ਪ ਦੈਂਤ ਦਾ ਪੁਤਰ ਸੀ ਜਦੋਂ ਹਿਰਣਯਕਸ਼ਪ ਨੇ ਤ੍ਰੈਲੋਕੀ ਦਾ ਰਾਜ ਪ੍ਰਾਪਤ ਕਰਕੇ ਐਯਾਸ਼ਾਂ ਵਾਲਾ ਜੀਵਨ ਗੁਜ਼ਾਰਨਾ ਸ਼ੁਰੂ ਕੀਤਾ ਤਾਂ ਇਸ ਦਾ ਪੁਤਰ ਵਿਸ਼ਨੂੰ ਦੀ ਭਗਤੀ ਵਿਚ ਲੀਨ ਰਹਿਣ ਲੱਗਾ। ਇਸ ਨੇ ਵਿਰੋਧ ਕੀਤਾ ਪਰ ਉਹ ਅਡੋਲ ਰਿਹਾ। ਉਸ ਦੇ ਸਹਿਪਾਠੀ ਵੀ ਵਿਸ਼ਨੂੰ ਭਗਤ ਬਣ

ਗਏ। ਸੰਡ ਤੇ ਅਮਰਕ ਇਸ ਦੇ ਵਿਦਿਆ ਦਾਤੇ ਸਨ ਜਿਹਨਾਂ ਨੇ ਇਸ ਨੂੰ ਸਮਝਾਇਆ ਪਰ ਇਹ ਭਗਤੀ ਕਰਨ ਤੋਂ ਨਾ ਹਟਿਆ। ਇਸ ਨੂੰ ਕਈ ਪ੍ਰਕਾਰ ਦੇ ਤਸੀਹੇ ਦਿਤੇ ਗਏ। ਤਪਦੇ ਥੰਮ ਨਾਲ ਬੰਨ੍ਹ ਕੇ ਪੁੱਛਿਆ ਗਿਆ ਦੱਸ ਤੇਰਾ ਵਿਸ਼ਨੂੰ ਕਿਥੇ ਹੈ ? ਤਾਂ ਭਗਵਾਨ ਨਰਸਿੰਘ (ਦੇਖੋ) ਦਾ ਰੂਪ ਧਾਰਨ ਕਰਕੇ ਪ੍ਰਗਟ ਹੋਇਆ। ਭਗਤ ਨੂੰ ਉਬਾਰਿਆ ਤੇ ਹਰਣਯਕਸ਼ਪ ਦਾ ਵਿਨਾਸ਼ ਕੀਤਾ।

**ਪਰਭਾਸ** : ਇਹ ਪ੍ਰਸਿਧ ਹਿੰਦੂ ਤੀਰਥ ਹੈ ਜੋ ਦਖਣ ਵਿਚ ਦ੍ਵਾਰਾਵਤੀ ਪਾਸ ਸਮੁੰਦਰ ਕਿਨਾਰੇ ਸਥਿਤ ਹੈ ਜਿਸ ਨੂੰ ਸੋਮਤੀਰਥ ਵੀ ਆਖਦੇ ਹਨ, ਇਥੇ ਇਸ਼ਨਾਨ ਕਰਨ ਕਰਕੇ ਚੰਦਰਮਾਂ ਨੂੰ ਦਕਸ਼ ਦੇ ਸਰਾਪ ਕਾਰਨ ਮਿਲੀ ਸਜ਼ਾ ਤੋਂ ਮੁਕਤੀ ਮਿਲੀ ਸੀ। ਇਸ ਸਥਾਨ ਤੇ ਸ੍ਰੀ ਕ੍ਰਿਸ਼ਨ ਦੇ ਗਲਤੀ ਨਾਲ ਸ਼ਿਕਾਰੀ ਦਾ ਤੀਰ ਲੱਗਣ ਨਾਲ ਉਹਨਾਂ ਨੇ ਸਰੀਰ ਤਿਆਗਿਆ ਸੀ।

**ਪਰਮਹੰਸ** : ਸੰਨਿਅਸੀਆ ਦੀਆਂ ਚਾਰ ਸ਼੍ਰੇਣੀਆ ਹਨ – ਕੁਟੀਚਰ, ਬਹੂਦਕ, ਹੰਸ ਤੇ ਪਰਮਹੰਸ। ਪਰਮਹੰਸ ਕੋਟੀ ਦਾ ਸੰਨਿਆਸੀ ਸ਼੍ਰੇਸ਼ਟ ਮੰਨਿਆ ਗਿਆ ਹੈ। ਜਿਸ ਪੁਰਖ ਵਿਚ ਆਤਮਾ ਦਾ ਪਰਮ ਵਿਕਾਸ ਹੋ ਚੁਕਿਆ ਹੋਵੇ ਉਹ ਪਰਮਹੰਸ ਆਖਿਆ ਜਾਂਦਾ ਹੈ। ਗੁਰਮਤਿ ਵਿਚ ਬ੍ਰਹਮ-ਗਿਆਨੀ, ਪੂਰਨ ਸੰਤ ਆਦਿ ਜਿਹਨਾਂ ਨੂੰ ਪਰਮਪਦ ਦੀ ਪ੍ਰਾਪਤੀ ਹੋ ਗਈ ਹੋਵੇ, ਪਰਮਹੰਸ ਮੰਨੇ ਜਾਂਦੇ ਹਨ।

**ਪਰਤਾਪੂ** : ਇਹ ਗੁਰੂ ਅਰਜਨ ਦੇਵ ਜੀ ਦਾ ਬਲੀ ਸੂਰਮਾਂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਧਰਮ ਯੁਧ ਤੇ ਦਾਨ ਪੁੰਨ ਦੀ ਅਸਲੀਅਤ ਦਾ ਗਿਆਨ ਕਰਵਾਇਆ।

**ਪਰਯਾਗ** : ਪਰਯਾਗ ਰਾਜ ਉਤਰ ਪ੍ਰਦੇਸ਼ ਵਿਚ ਅਹਾਲਾਬਾਦ ਸ਼ਹਿਰ ਦੇ ਨੇੜੇ ਗੰਗਾ, ਜਮਨਾ ਤੇ ਸਰਸਵਤੀ ਨਦੀਆਂ ਦੇ ਸੰਗਮ ਤੇ ਸਥਿਤ ਪ੍ਰਸਿਧ ਹਿੰਦੂ ਤੀਰਥ ਹੈ ਜਿਸ ਬਾਰੇ ਉਹਨਾਂ ਦਾ ਵਿਸ਼ਵਾਸ ਹੈ ਕਿ ਇਥੇ ਯਾਤਰਾ ਕਰਨ ਵਾਲੇ ਨੂੰ ਅਸ਼੍ਵਮੇਧ ਯੱਗ ਦਾ ਫਲ ਪ੍ਰਾਪਤ ਹੁੰਦਾ ਹੈ ਤੇ ਇਸ਼ਨਾਨ ਕਰਨ ਨਾਲ ਸਵਰਗ ਲੋਕ ਦੀ ਪ੍ਰਾਪਤੀ ਹੁਦੀ ਹੈ। ਪਾਪਾਂ ਤੋਂ ਮੁਕਤੀ ਮਿਲਦੀ ਹੈ। ਇਸ ਨੂੰ ਤ੍ਰਿਬੇਣੀ ਵੀ ਅਖਿਆ ਜਾਂਦਾ ਹੈ।

**ਪਰਲਉ** : ਇਹ ਸ਼ਬਦ ਦਾ ਕੋਸ਼ਗਤ ਅਰਥ ਹੈ ਭੂਖੰਡ ਜਾ ਬ੍ਰੰਹਿਮੰਡ ਦਾ ਮਿੱਟ ਜਾਂਣਾ। ਦੁਨੀਆ ਦੇ ਪ੍ਰਚੀਨ ਗ੍ਰੰਥਾਂ ਵਿਚ ਪਰਲਉ ਨਾਲ ਸੰਬੰਧਿਤ ਕਥਾਵਾਂ ਮਿਲਦੀਆਂ ਹਨ। ਪੌਰਾਣਿਕ ਸਾਹਿਤ ਵਿਚ ਵੀ ਵਿਸਤ੍ਰਿਤ ਕਥਾਵਾਂ ਹਨ। ਬ੍ਰਹਮਾ ਦੀ ਜਾਗ੍ਰਿਤ ਅਵਸਥਾ ਵਿਚ ਉਸ ਦੀ ਪ੍ਰਾਣ ਸ਼ਕਤੀ ਦੀ ਪ੍ਰੇਰਨਾ ਨਾਲ ਬ੍ਰਹਿਮੰਡ ਚੱਕਰ ਚਲਦਾ ਰਹਿੰਦਾ ਹੈ ਪਰ ਉਸ ਦੀ ਨਿੰਦਰਾ ਅਵਸਥਾ ਵਿਚ ਬ੍ਰਹਿਮੰਡ ਦੀ ਗਤੀ ਵਿਧੀ ਰੁਕ ਜਾਂਦੀ ਹੈ। ਸਾਰੀ

ਸ੍ਰਿਸ਼ਟੀ ਨਸ਼ਟ ਹੋ ਜਾਂਦੀ ਹੈ। ਇਸ ਨੂੰ ਸਾਧਾਰਨ ਜਾਂ ਨੈਮਿਤਿਕ ਪਰਲਉ ਆਖਿਆ ਜਾਂਦਾ ਹੈ। ਇਸ ਤੋਂ ਇਲਾਵਾ ਪ੍ਰਾਕ੍ਰਿਤ ਪਰਲਉ ਵੀ ਹੈ ਜਿਸ ਨੂੰ ਮਹਾਂ ਪਰਲਉ ਆਖਿਆ ਜਾਂਦਾ ਹੈ। ਇਸ ਦਾ ਸੰਬੰਧ ਬ੍ਰਹਮਾ ਦੀ ਉਮਰ ਦੇ ਘਟ ਜਾਣ ਨਾਲ ਹੈ। ਇਹ ਅਜਿਹੀ ਮਹਾਂ ਪਰਲਉ ਹੈ ਕਿ ਸਭ ਕੁਝ ਪ੍ਰਕਿਰਤੀ ਵਿਚ ਲੀਨ ਹੋ ਜਾਂਦਾ ਹੈ। ਅੰਤਾਂ ਦਾ ਮੀਂਹ ਪੈਣ ਨਾਲ ਆਇਆ ਹੜ੍ਹ ਸਾਰੀ ਸ੍ਰਿਸ਼ਟੀ ਨੂੰ ਗਰਕ ਕਰ ਦਿੰਦਾ ਹੈ। ਵਿਅਕਤ ਜਗਤ ਅਵਿਅਕਤ ਪ੍ਰਕਿਰਤੀ ਵਿਚ ਅਤੇ ਅਵਿਅਕਤ ਪ੍ਰਕਿਰਤੀ ਪੁਰਸ਼ ਵਿਚ ਲੀਨ ਹੋ ਜਾਂਦੀ ਹੈ।

**ਪ੍ਰਿਥਾ** : ਇਹ ਸ੍ਰੀ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੇ ਸਤਿਗੁਰੂ ਪਾਸੋਂ ਭਾਣਾ ਮੰਨਣ ਦਾ ਬਲ ਮੰਗਿਆ ਤਾਂ ਸਤਿਗੁਰੂ ਨੇ ਇਸ ਨੂੰ ਸਾਧ ਸੰਗਤ ਵਿਚ ਜਾ ਕੇ ਨਾਮ ਜਪਣ ਦਾ ਉਪਦੇਸ਼ ਦਿਤਾ। ਇਉਂ ਭਾਣਾ ਮੰਨਣ ਦਾ ਬਲ ਅਤੇ ਮੁਕਤੀ ਪ੍ਰਾਪਤ ਹੋਵੇਗੀ।

**ਪ੍ਰਿਥੀਮਲ** : (1) ਇਹ ਸਹਿਗਲ ਜਾਤੀ ਦਾ ਸਿਖ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਸਤਿ ਸੰਗਤ ਕਰਨ ਤੇ ਨਾਮ ਜਪਣ ਦਾ ਉਪਦੇਸ਼ ਦਿਤਾ।

(2) ਇਹ ਬਹਾਰਨ ਪੁਰ ਵਾਸੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਸੰਗਤਾ ਨੂੰ ਨਾਲ ਰਲਾ ਕੇ ਨਗਰ ਵਿਚ ਧਰਮਸਾਲਾ ਸਥਾਪਿਤ ਕਰਨ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਲਈ ਹੁਕਮ ਕੀਤਾ। ਨਾਮ ਬਾਣੀ ਨਾਲ ਜੁੜੇ ਰਹਿ ਕੇ ਦੁਨਿਆਵੀ ਕਾਰ ਵਿਹਾਰ ਕਰਕੇ ਪਰਮਪਦ ਦੀ ਪ੍ਰਾਪਤੀ ਲਈ ਯਤਨ ਕਰਨ ਅਤੇ ਪੰਜਾ ਵਿਕਾਰਾਂ ਆਦਿ ਦਾ ਤਿਆਗ ਕਰਨ ਦਾ ਉਪਦੇਸ਼ ਦਿਤਾ।

(3) ਇਹ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਜਾਤ ਪਾਤ ਦੀ ਅਰਥਹੀਣਤਾ ਬਾਰੇ ਸਮਝਾਇਆ ਤੇ ਨਾਮ ਸਿਮਰਨ ਕਰਨ ਲਈ ਆਖਿਆ।

**ਪਰੀ** : ਇਹ ਇਕ ਅਲੌਕਿਕ ਪ੍ਰਾਣੀ ਹੈ ਜਿਸ ਦਾ ਦਰਜਾ ਮਨੁਖ ਨਾਲੋਂ ਉੱਚਾ ਅਤੇ ਦੇਵਤੇ ਨਾਲੋਂ ਨੀਵਾਂ ਹੈ। ਇਹ ਸੁੰਦਰ, ਪਤਲੀਆ, ਨਾਜ਼ਕ ਤੇ ਕਾਮੀ ਮੰਨੀਆ ਜਾਣ ਵਾਲੀਆ ਇਸਤਰੀਆਂ ਹਨ ਜਿਹਨਾਂ ਦੇ ਪਰ ਹੁੰਦੇ ਹਨ ਤੇ ਇਹ ਆਕਾਸ਼ ਵਿਚ ਉਡਦੀਆਂ ਹਨ। ਇਹਨਾਂ ਵਿਚ ਅਥਾਹ ਸ਼ਕਤੀ ਹੁੰਦੀ ਹੈ ਤੇ ਆਪਣੀ ਇੱਛਾ ਨਾਲ ਛਾਈਂ ਮਾਈ ਹੋ ਜਾਂਦੀਆਂ ਹਨ। ਇਹਨਾਂ ਦੇ ਬਰਤਨਾ ਵਿਚ ਕਰਾਮਾਤੀ ਸ਼ਕਤੀਆਂ ਹੁੰਦੀਆਂ ਹਨ। ਇਹ ਮਨੁੱਖਾਂ ਨੂੰ ਨੁਕਸਾਨ ਪਹੁੰਚਾ ਸਕਦੀਆਂ ਹਨ। ਜਿਸ ਉਪਰ ਇਹ ਤ੍ਰੁਠ ਪੈਣ ਉਸ ਨੂੰ ਨਿਹਾਲ ਕਰ ਦਿੰਦੀਆਂ ਹਨ। ਇਹਨਾਂ ਦਾ ਨਿਵਾਸ ਸਥਾਨ ਧਰਤੀ ਤੇ ਅੰਬਰ ਦੋਨਾਂ ਥਾਵਾਂ ਤੇ ਹੁੰਦਾ ਹੈ। ਇਹ ਆਮ ਤੌਰ ਤੇ ਨਿਰਜਨ; ਦੂਰ ਦੁਰਾਡੀਆ

ਅਪਹੁੰਚ ਥਾਵਾਂ ਤੇ ਦਰਿਆਵਾਂ ਕਿਨਾਰੇ ਜਾਂ ਜੰਗਲਾਂ ਵਿਚ, ਪਹਾੜਾਂ ਦੀਆਂ ਕੰਦਰਾ ਵਿਚ ਰਹਿੰਦੀਆਂ ਹਨ। ਰਾਤ ਨੂੰ ਦਰਖਤਾਂ ਉਪਰ ਸੌਂਦੀਆਂ ਹਨ। ਇਹਨਾਂ ਦਾ ਪਹਿਰਾਵਾ ਬਹੁਤ ਸੁੰਦਰ ਤੇ ਰੰਗੀਨ ਹੁੰਦਾ ਹੈ।

ਪਰੇਤ : ਮਰੇ ਹੋਏ ਪ੍ਰਾਣੀਆ ਦੀ ਰੂਹ ਨੂੰ ਪਰੇਤ ਆਖਦੇ ਹਨ। ਲੋਕ ਵਿਸ਼ਵਾਸ ਅਨੁਸਾਰ ਜਿਹੜਾ ਵਿਅਕਤੀ ਅਣਆਈ ਮੌਤ ਮਰ ਜਾਂਦਾ ਹੈ ਉਸ ਦੀ ਰੂਹ ਭਟਕਦੀ ਰਹਿੰਦੀ ਹੈ ਤੇ ਸਮਾਂ ਪਾ ਕੇ ਪ੍ਰੇਤ ਬਣ ਜਾਂਦੀ ਹੈ। ਇਵੇਂ ਹੀ ਜੇਕਰ ਕੋਈ ਇਸਤਰੀ ਜਣੇਪੇ ਦੇ ਦਿਨਾਂ ਵਿਚ ਮਰ ਜਾਵੇ ਤਾਂ ਉਸ ਦੀ ਆਤਮਾ ਆਪਣੇ ਬਾਲ ਲਈ ਭਟਕਦੀ ਰਹਿੰਦੀ ਹੈ ਤੇ ਉਹ ਪ੍ਰੇਤ ਬਣਦੀ ਹੈ। ਹਿੰਦੂ ਵਿਸ਼ਵਾਸ ਅਨੁਸਾਰ ਨਿਰਸੰਤਾਨ ਭਾਵ ਔਂਤ ਪ੍ਰੇਤ ਬਣਦੇ ਹਨ ਕਿਉਂਕਿ ਉਹਨਾਂ ਮਗਰੋਂ ਕੋਈ ਉਹਨਾਂ ਦੀ ਗਤੀ ਕਰਵਾਉਣ ਵਾਲਾ ਨਹੀਂ ਹੁੰਦਾ। ਇਹ ਮਾਨਵਾਂ ਨੂੰ ਦੁਖ ਦੇਣ ਵਾਲੇ ਮੰਨੇ ਗਏ ਹਨ।

ਪਾਚੋਮੁੰਦ੍ਰਾ : ਯੋਗ ਸਾਧਨਾ ਦੀਆਂ ਪੰਜ ਅਵਸਥਾਵਾਂ 1. ਖੇਚਰੀ-ਆਕਾਸ਼ ਵਿਚ ਚਲਣ ਵਾਲੀ 2. ਭੂਚਰੀ – ਧਰਤੀ ਤੇ ਚਲਣ ਵਾਲੀ 3. ਚਾਚਰੀ – ਸਰਵਤਰ 4. ਉਨਮਨ– ਅੰਤਹਿਕਰਣ ਦੀ ਗਿਆਨ ਅਵਸਥਾ 5. ਅਗੋਚਰੀ – ਸ਼ੂੰਨਯ, ਅਦ੍ਰਿਸ਼ਟ।

ਪਾਂਡਵ : ਚੰਦਰਵੰਸ਼ੀ ਰਾਜਾ ਸ਼ਾਂਤਨੂੰ ਦਾ ਪੁਤਰ ਵਿਚਿਤ੍ਰਵੀਰਯ ਜਵਾਨੀ ਵਿਚ ਮਰ ਗਿਆ ਤਾਂ ਉਸ ਦੀਆਂ ਦੋ ਪਤਨੀਆਂ ਅੰਬਿਕਾ ਅਤੇ ਅੰਬਾਲਿਕਾ ਤੋਂ ਬਿਆਸ ਦੇ ਸੰਜੋਗ ਨਾਲ ਧ੍ਰਿਤਰਾਸ਼ਟਰ ਤੇ ਪਾਂਡੂ ਦੋ ਪੁਤਰ ਜਨਮੇ। ਧ੍ਰਿਤਰਾਸ਼ਟਰ ਦੀ ਔਲਾਦ ਕੌਰਵ (ਦੇਖੋ) ਅਖਵਾਈ ਅਤੇ ਪਾਂਡੂ ਦੀਆਂ ਪਤਨੀਆਂ ਕੁੰਤੀ ਤੇ ਮਾਂਦ੍ਰੀ ਤੋਂ ਪੰਜ ਪੁਤਰ ਯੁਧਿਰਸ਼ਟਰ, ਭੀਮ, ਅਰਜਨ, ਨਕੁਲ ਤੇ ਸਹਿਦੇਵ ਪੈਦਾ ਹੋਏ ਜਿਹਨਾ ਨੂੰ ਪਾਂਡਵ ਆਖਿਆ ਜਾਂਦਾ ਹੈ। ਕੌਰਵਾ ਦੀ ਰਾਜਧਾਨੀ ਹਸਤਨਾਪੁਰ ਅਤੇ ਪਾਂਡਵਾ ਦੀ ਇੰਦਰਪ੍ਰਸਥ ਸੀ। ਦੁਰਯੋਧਨ (ਦੇਖੋ) ਦੇ ਅਭਿਮਾਨੀ ਰਵੱਈਏ ਕਾਰਨ ਇਹਨਾਂ ਵਿਚ ਸਖਤ ਅਣਬਣ ਹੋ ਗਈ। ਇਹਨਾਂ ਨੇ ਜੂਆ ਖੇਡਣ ਵੇਲੇ ਇਹ ਸ਼ਰਤ ਰੱਖੀ ਕਿ ਹਾਰਨ ਵਾਲੀ ਧਿਰ 12 ਵਰ੍ਹੇ ਬਨਬਾਸ ਕੱਟੇ ਤੇ ਤੇਰ੍ਹਵੇ ਵਰ੍ਹੇ ਲੁਕ ਛਿਪ ਕੇ ਰਹੇ। ਪਾਂਡਵ ਹਾਰ ਗਏ ਤੇ ਬਨਵਾਸੀ ਬਣ ਕੇ ਰਹੇ। ਵਾਪਸ ਆਏ ਤੇ ਦੁਰਯੋਧਨ ਦੇ ਅੜੀਅਲ ਰਵਈਏ ਕਾਰਨ ਮਹਾਭਾਰਤ ਦਾ ਮਹਾਨ ਯੁਧ ਹੋਇਆ। ਪਾਂਡਵ ਜਿਤਣ ਮਗਰੋਂ ਵਿਨਾਸ਼ ਲੀਲਾ ਦੇਖਣ ਕਾਰਨ ਆਪਣਾ ਰਾਜ ਭਾਗ ਤਿਆਗ ਕੇ ਪਰਬਤਾਂ ਵਿਚ ਤਪ ਕਰਨ ਚਲੇ ਗਏ।

ਪਾਂਡੋ : ਦੇਖੋ ਪਾਂਡਵ

ਪਾਤੰਜਲ : ਯੋਗਦਰਸ਼ਨ (ਦੇਖੋ ਖਟਸ਼ਾਸਤ੍ਰ) ਦਾ ਨਿਰਮਾਤਾ ਰਿਸ਼ੀ ਪਾਤੰਜਲ ਸੀ ਜੋ ਈਸਾ ਪੂਰਵ ਦੂਸਰੀ ਸਦੀ ਦੇ ਅਰੰਭ ਵਿਚ ਹੋਇਆ। ਯੋਗਦਰਸ਼ਨ ਤੋਂ ਇਲਾਵਾ ਇਸ ਦੀ ਇਕ ਸੰਸਕ੍ਰਿਤ ਵਿਆਕਰਣ ਵੀ ਉਪਲਬਧ ਹੈ ਜਿਸ ਵਿਚ ਸ਼ੁਧ ਸੰਸਕ੍ਰਿਤ ਲਿਖਣ ਲਈ ਨਿਯਮ ਸਥਪਿਤ ਕੀਤੇ ਹਨ। ਇਸ ਅਯਟਾਧਿਆਈ ਵਿਆਕਰਣ ਵਿਚ ਸਮਕਾਲੀ ਰਾਜਨੀਤਕ, ਸਾਂਸਕ੍ਰਿਤਿਕ, ਭੂਗੋਲਿਕ ਤੇ ਇਤਿਹਾਸਕ ਸਥਿਤੀ ਬਾਰੇ ਪ੍ਰਮਾਣਿਕ ਜਾਣਕਾਰੀ ਮਿਲਦੀ ਹੈ।

ਪਾਰਜਾਤ : ਦੇਖੋ ਕਲਪਤਰੁ

ਪਾਰੋ : ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਪਰਮਹੰਸ ਦੇ ਸਰੂਪ ਦਾ ਗਿਆਨ ਕਰਵਾਇਆ।

ਪਿਆਰਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਮਿਠਾ ਬੋਲਣ, ਨਿਵਚਲਣ ਤੇ ਵੰਡ ਛਕਣ ਦਾ ਉਪਦੇਸ਼ ਦਿਤਾ।

ਪਿਤਰ : ਕਿਸੇ ਕੁਲ, ਕੁਟੰਭ, ਜਾਤੀ ਜਾਂ ਕਬੀਲੇ ਦੇ ਮਰ ਚੁਕੇ ਵੱਡੇ ਵਡੇਰੇ ਪਿਤਰ ਅਖਵਾਉਂਦੇ ਹਨ। ਇਹ ਮਰਨ ਉਪ੍ਰੰਤ ਯਮਲੋਕ ਵਿਚ ਨਿਵਾਸ ਕਰਦੇ ਹਨ। ਪਿਤਰ ਲੋਕ ਮ੍ਰਿਤ ਜਾ ਮਾਤ ਲੋਕ ਵਰਗਾ ਹੈ ਜਿਥੇ ਪ੍ਰਾਣੀ ਨੂੰ ਖਾਣ, ਪੀਣ, ਪਹਿਨਣ ਤੇ ਰਹਿਣ ਸਹਿਣ ਲਈ ਮਾਤ ਲੋਕ ਵਿਚ ਰਹਿਣ ਵਾਲਿਆ ਵਰਗੀਆਂ ਚੀਜ਼ਾ ਦੀ ਜ਼ਰੂਰਤ ਹੈ। ਹਿੰਦੂ ਪਰਿਵਾਰਾਂ ਵਿਚ ਪਿਤਰਾਂ ਦੇ ਨਮਿਤ ਸਰਾਧ ਆਦਿ ਕੀਤੇ ਜਾਂਦੇ ਹਨ ਅਤੇ ਹਿੰਦੂ ਸਮਾਜਿਕ ਸਮਾਗਮਾਂ ਤੇ ਪਿਤਰਾਂ ਨਿਮਿਤ ਪਿੰਡ ਪੱਤਲ ਤੇ ਦਾਨ ਆਦਿ ਕਰਦੇ ਹਨ। ਜੇਕਰ ਪਿਤਰਾਂ ਨਿਮਿਤ ਕੋਈ ਇਸ ਲੋਕ ਵਿਚ ਪੁੰਨ ਦਾਨ ਨਹੀਂ ਕਰਦਾ ਤਾਂ ਉਹਨਾਂ ਨੂੰ ਪਿਤਰ ਲੋਕ ਵਿਚ ਧੱਕੇ ਮਿਲਦੇ ਹਨ। ਉਹ ਭੁਖੇ ਪਿਆਸੇ ਪੂ ਨਾਂ ਦੇ ਨਰਕ ਵਿਚ ਪਏ ਰਹਿੰਦੇ ਹਨ। ਪੁਤਰ ਦਾ ਅਰਥ ਹੈ ਪਿਤਰਾਂ ਨੂੰ ਪੂ ਨਰਕ ਤੋ ਬਚਾਉਣ ਵਾਲਾ ਹੈ। ਗੁਰਮਤਿ ਵਿਚ ਇਸ ਨੂੰ ਕੋਈ ਮਾਨਤਾ ਨਹੀਂ ਹੈ।

ਪਿਪਲ : ਹਿੰਦੂ ਧਰਮ ਵਿਚ ਪਿਪਲ ਨੂੰ ਸਭ ਰੁੱਖਾਂ ਤੋ ਪਵਿਤਰ ਮੰਨਿਆ ਜਾਂਦਾ ਹੈ ਕਿਉਂਕਿ ਉਹਨਾਂ ਦਾ ਵਿਸ਼ਵਾਸ ਹੈ ਕਿ ਇਸ ਵਿਚ ਤ੍ਰੈਮੂਰਤੀ ਦਾ ਵਾਸਾ ਹੈ । ਜੜ੍ਹ ਵਿਚ ਬ੍ਰਹਮਾ, ਤਨੇ ਵਿਚ ਵਿਸ਼ਨੂੰ ਤੇ ਟਹਿਣੀਆ ਵਿਚ ਸ਼ਿਵ ਜੀ ਦਾ ਨਿਵਾਸ ਹੈ । ਪਿਪਲ ਦੇ ਹਰ ਪੱਤੇ ਉਪਰ ਦੇਵਤਾ ਬੈਠਾ ਹੈ। ਹਿੰਦੂ ਪਿਪਲ ਦੀ ਪੂਜਾ ਕਰਦੇ ਹਨ। ਨਿਰਸੰਤਾਨ ਇਸਤਰੀਆਂ ਸੰਤਾਨ ਪ੍ਰਾਪਤੀ ਲਈ ਸੂਰਜ ਦੇ ਚੜ੍ਹਨ ਸਾਰ ਪਿਪਲ ਦੀ ਜੜ੍ਹ ਵਿਚ ਜਲ ਪਾਉਂਦੀਆਂ ਅਤੇ ਪਰਕਰਮਾਂ ਕਰਦੀਆਂ ਹਨ। ਇਸ ਪ੍ਰਕਾਰ ਕਰਨ

ਨਾਲ ਉਸ ਇਸਤਰੀ ਦੀ ਜੜ੍ਹ ਹਰੀ ਹੋ ਜਾਂਦੀ ਹੈ। ਜਦੋਂ ਕਿਸੇ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਦਾ ਜੇਠਾ ਪੁਤਰ ਜਾਂ ਭਰਾ ਛੇਦੇ ਹੋਏ ਕੁੰਭ ਵਿਚ ਪਾਣੀ ਭਰ ਕੇ ਪਿਪਲ ਦੇ ਕਿਸੇ ਟਹਿਣੇ ਉਪਰ ਲਟਕਾ ਦਿੰਦਾ ਹੈ। ਲੋਕ ਵਿਸ਼ਵਾਸ ਹੈ ਕਿ ਇਹ ਜਲ ਪਿਪਲ ਮਿਰਤਕ ਤੱਕ ਪਹੁੰਚਾਂਦਾ ਹੈ। ਪਿਪਲ ਹੇਠਾਂ ਜਾਂ ਪਾਸ ਕਿਸੇ ਨਾਲ ਧੋਖਾ ਕਰਨਾ, ਝੂਠ ਬੋਲਣਾ ਜਾਂ ਜਾਨ ਲੈਣੀ ਮਹਾਂ ਪਾਪ ਮੰਨਿਆ ਗਿਆ ਹੈ। ਬਾਣੀਏ ਪਿਪਲ ਹੇਠਾ ਬੈਠ ਕੇ ਕਦੇ ਵਣਜ ਵਪਾਰ ਦੀ ਗੱਲ ਜਾਂ ਲੇਖਾ ਜੋਖਾ ਨਹੀਂ ਕਰਦੇ । ਗੁਰਮਤਿ ਵਿਚ ਪਿਪਲ ਦੀ ਕੋਈ ਮਹਤਤਾ ਨਹੀਂ ਹੈ।

**ਪਿਰਥੀਆ :** ਇਹ ਗੁਰੂ ਰਾਮਦਾਸ ਜੀ ਦਾ ਵੱਡਾ ਪੁਤਰ ਸੀ ਜੋ ਵੱਡਾ ਹੋਣ ਕਾਰਨ ਗੁਰਗੱਦੀ ਉਪਰ ਆਪਣਾ ਹੱਕ ਸਮਝਦਾ ਸੀ ਪਰ ਜਦੋਂ ਗੁਰਗੱਦੀ ਗੁਰੂ ਅਰਜਨ ਦੇਵ ਜੀ ਨੂੰ ਪ੍ਰਾਪਤ ਹੋਈ ਤਾਂ ਇਸ ਨੇ ਸਾਰੀ ਉਮਰ ਉਹਨਾਂ ਦਾ ਵਿਰੋਧ ਕੀਤਾ ਤੇ ਦੁਸ਼ਮਣੀ ਕਮਾਈ, ਉਹਨਾਂ ਦੀ ਸ਼ਹੀਦੀ ਲਈ ਕੁਕਰਮ ਕਰਦਾ ਰਿਹਾ। ਇਸ ਨੇ ਗੁਰੂ ਸਾਹਿਬ ਦੇ ਸਮਾਨੰਤਰ ਗੱਦੀ ਕਾਇਮ ਕਰ ਲਈ ਜਿਸ ਨੂੰ ਵਿਦਵਾਨ ਅਪ੍ਰਮਾਣਿਕ ਗੁਰੂ ਪਰੰਪਰਾ ਆਖਦੇ ਹਨ। ਇਸ ਦੀ ਮੌਤ ਮਗਰੋਂ ਮਿਹਰਵਾਨ, ਹਰਿ ਜੀ ਗਦੀ ਪਤੀ ਬਣੇ ਪਰ ਗੁਰੂ ਗੋਬਿੰਦ ਸਿੰਘ ਦੇ ਹਥਿਆਰਬੰਦ ਇਨਕਲਾਬ ਤੋਂ ਡਰਦਿਆ ਇਹ ਮੀਣੇ ਗੁਰੂ ਹਰਿਮੰਦਰ ਸਾਹਿਬ, ਛੱਡ ਕੇ ਮਾਲਵੇ ਦੇ ਜੰਗਲਾਂ ਵਿਚ ਜਾ ਵਸੇ। ਸਿੱਖ ਘਿਰਣਾ ਨਾਲ ਇਹਨਾਂ ਨੂੰ ਮੀਣੇ ਆਖਦੇ ਹਨ। (ਦੇਖੋ ਮੀਣਾ)

**ਪਿਰਾਗਾ :** ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਬਿਪਰ ਕਰਮ ਕਾਂਡ ਤਿਆਗ ਕੇ ਗੁਰਮਤਿ ਅਨੁਸਾਰ ਜ਼ਿੰਦਗੀ ਬਸਰ ਕਰਨ ਦਾ ਉਪਦੇਸ਼ ਦਿਤਾ। ਨਾਮ ਸਿਮਰਨ ਸੁਆਸਾਂ ਸੰਗ ਨਿਭਾਉਣਾ ਗੁਰਮਤਿ ਦਾ ਸਾਰ ਹੈ।

**ਪੀਰਾਣਾ :** ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਪਹਿਲਾ ਸਖੀ ਸਰਵਰ ਦਾ ਪੈਰੋਕਾਰ ਸੀ। ਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਸਦਾ ਲਈ ਉਹਨਾਂ ਦੇ ਚਰਨ ਕੰਵਲਾ ਦਾ ਭੌਰਾ ਬਣ ਗਿਆ।

**ਪੇੜਾ :** (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਦਾਨ ਦੀ ਅਹਿਮੀਅਤ ਬਾਰੇ ਦਸਿਆ ਤੇ ਦਾਨ ਕਰਨ ਲਈ ਆਖਿਆ।

(2) ਇਹ ਜਾਤ ਦਾ ਕੋਹਲੀ ਸੀ ਤੇ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ। ਇਹ ਵੇਦਾਂਤੀ ਸੀ। ਇਸ ਨੂੰ ਸਤਿਗੁਰਾਂ ਨੇ ਬੜੇ ਗੁਝੇ ਢੰਗ ਨਾਲ ਸ਼ਗਨਾ ਅਪਸ਼ਗਨਾਂ ਦੀ ਅਰਥਹੀਣਤਾ ਬਾਰੇ ਦੱਸਿਆ।

(3) ਇਹ ਚੰਡਾਲੀਆ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ

ਸੀ ਜਿਸ ਨੂੰ ਸਤਿਗੁਰੂ ਨੇ ਸਿਖਾਂ ਨੂੰ ਪ੍ਰਸ਼ਾਦਾ ਛਾਕਉਣ ਦੇ ਮਹਤਵ ਬਾਰੇ ਦੱਸਿਆ।

(4) ਇਹ ਛੱਜਲ ਜਾਤ ਦਾ ਸਿਖ ਗੁਰੂ ਅਰਜਨ ਦੇ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਦੇ ਮਹਤਵ ਬਾਰੇ ਦੱਸੀਆ।

ਪੁਨੂੰ : ਇਹ ਸੱਸੀ ਦਾ ਪ੍ਰੇਮੀ ਸੀ । (ਦੇਖੋ ਸਸੀ)

ਪੁਰਾਣ : ਪੁਰਾਣ ਉਹ ਗ੍ਰੰਥ ਹਨ ਜਿਹਨਾਂ ਵਿਚ ਪ੍ਰਾਚੀਨ ਕਾਲ ਦੀਆਂ ਕਥਾਵਾਂ ਜਾ ਆਖਿਆਨ ਸੰਕਲਿਤ ਹੋਏ ਹਨ। ਇਹਨਾਂ ਦੀ ਗਣਤੀ 18 ਹੈ : 1. ਬ੍ਰਹਮ ਪੁਰਾਣ, 2. ਪਦਮ ਪੁਰਾਣ 3. ਵਿਸ਼ਨੂੰ ਪੁਰਾਣ 4. ਭਾਗਵਤ ਪੁਰਾਣ 5. ਨਾਰਦ ਪੁਰਾਣ 6. ਮਾਰਕੰਡੇਯ ਪੁਰਾਣ 7. ਅਗਨੀ ਪੁਰਾਣ 8. ਭਵਿਸ਼ਯ ਪੁਰਾਣ 9. ਬ੍ਰਹਮ ਵੈਵਰਤ ਪੁਰਾਣ 10. ਲਿੰਗ ਪੁਰਾਣ 11. ਵਰਾਹ ਪੁਰਾਣ 12. ਸਕੰਦ ਪੁਰਾਣ 13. ਵਾਮਨ ਪੁਰਾਣ 14. ਕੂਰਮ ਪੁਰਾਣ 15. ਮਤਸਯ ਪੁਰਾਣ 16. ਗਰੁੜ ਪੁਰਾਣ 17. ਬ੍ਰਹਮਾਂਡ ਪੁਰਾਣ 17. ਸ਼ਿਵ ਪੁਰਾਣ 18. ਵਾਯੂ ਪੁਰਾਣ।

18 ਉਪ ਪੁਰਾਣ ਵੀ ਹਨ : 1. ਸਨਤਕੁਮਾਰ ਪੁਰਾਣ 2. ਨਰਸਿੰਹ ਪੁਰਾਣ 3. ਨਾਰਦੀਯ ਪੁਰਾਣ 4. ਦੇਵੀ ਭਾਗਵਤ ਪੁਰਾਣ 5. ਦੁਰਵਾਸਾ ਪੁਰਾਣ 6. ਕਪਿਲ ਪੁਰਾਣ 7. ਮਾਨਵ ਪੁਰਾਣ 8. ਔਸ਼ਨਸ ਪੁਰਾਣ 9. ਵਰੁਣ ਪੁਰਾਣ 10. ਕਾਲਿਕਾ ਪੁਰਾਣ 11. ਸ਼ਾਂਬ ਪੁਰਾਣ 12. ਨੰਦਾ ਪੁਰਾਣ 13. ਸ਼ੌਰ ਪੁਰਾਣ 14. ਪਾਰਾਸੁਰ ਪੁਰਾਣ 15. ਆਦਿਤਯ ਪੁਰਾਣ 16. ਮਹਾਸ਼੍ਵੇਰਪੁਰਾਣ 17. ਭਾਗਵਤ ਪੁਰਾਣ 18. ਵਾਸ਼ਿਸ਼ਟ ਪੁਰਾਣ ।

ਇਹ ਗ੍ਰੰਥ ਕੇਵਲ ਕਥਾਵਾਂ ਦਾ ਸੰਗ੍ਰਹਿ ਹੀ ਨਹੀਂ ਹਨ, ਇਹਨਾ ਵਿਚ ਧਰਮ ਆਚਾਰ ਵਿਧਾਨ, ਗਿਆਨ, ਵਿਗਿਆਨ, ਕਰਮ ਕਾਡਾਂ ਆਦਿ ਬਾਰੇ ਵਿਸਤ੍ਰਿਤ ਜਣਕਾਰੀ ਭਰੀ ਪਈ ਹੈ। ਇਹ ਭਾਰਤੀ ਸੰਸਕ੍ਰਿਤੀ ਦੇ ਸੋਮੇਂ ਹਨ। ਹਿੰਦੂ ਧਾਰਮਿਕ ਵਿਸ਼ਵਾਸਾ ਦਾ ਆਧਾਰ ਵੀ ਇਹੀ ਗ੍ਰੰਥ ਹਨ।

ਪੁਰੀਆ : ਇਹ ਚੌਧਰੀ ਸੀ ਜੋ ਗੁਰੂ ਅਰਜਨ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਝੂਠ ਬੋਲਣਾ ਛੱਡ ਕੇ ਸੱਚ ਕਮਾਉਣ ਲਈ ਉਪਦੇਸ਼ ਦਿਤਾ।

ਪੂਤਨਾ : ਇਹ ਇਕ ਦੈਂਤਣੀ ਸੀ ਜੋ ਕੰਸ ਦੀ ਪ੍ਰੇਰਨਾ ਨਾਲ ਸ੍ਰੀ ਕ੍ਰਿਸ਼ਨ (ਦੇਖੋ) ਨੂੰ ਮਾਰਨ ਗਈ ਪਰ ਉਹਨਾ ਨੇ ਵਿਰਾਟ ਰੂਪ ਧਾਰਨ ਕਰਕੇ ਇਸ ਨੂੰ ਮਾਰਕੇ ਮੁਕਤ ਕਰ ਦਿਤਾ।

ਪੂਰਨਮਾਸੀ : ਪੂੰਨਿਆ ਚਾਨਣ ਪੱਖ ਦੀ ਪੰਦਰ੍ਹਵੀ ਤਿਥੀ ਜੋ ਪੂਰਨ ਚੰਦਰਮਾ ਚੜ੍ਹਦਾ

ਹੈ। ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਪੂਰਨਮਾਸੀ ਦਾ ਹੈ।

**ਪੂਰੋ** : (1) ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਸਿਖਾਂ ਦੀ ਸੇਵਾ ਕਰਨ ਲਈ ਆਖਿਆ ਜਿਸ ਨਾਲ ਮਾਲ ਧਨ ਧਾਮ ਵਿਚ ਵਾਧਾ ਹੁੰਦਾ ਹੈ।

(2) ਇਹ ਡੱਲਾ ਨਿਵਾਸੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਸਿਖਾਂ ਨੂੰ ਪ੍ਰਸ਼ਾਦਾ ਛਕਾਉਣ ਲਈ ਉਪਦੇਸ਼ ਦਿੰਦਿਆ ਦੱਸਿਆ ਕਿ ਇਸ ਨਾਲ ਧਨ ਧਾਮ ਵਿਚ ਵਾਧਾ ਹੁੰਦਾ ਹੈ।

## ਫ

**ਫਤੇ ਪੁਰ** : ਇਹ ਇਕ ਕਸਬਾ ਹੈ ਜਿਥੇ ਗੁਰੂ ਅਰਜਨ ਦੇਵ ਜੀ ਗਏ ਤਾਂ ਭਾਈ ਜੀਵੰਦੇ (ਦੇਖੋ) ਤੇ ਭਾਈ ਜਗਸੀ (ਦੇਖੋ) ਨੇ ਆਪ ਜੀ ਦੀ ਬਹੁਤ ਸੇਵਾ ਕੀਤੀ।

**ਫਨੰਗ** : ਦੇਖੋ ਸੇਸਨਾਗ

**ਫਰੰਗੀ** : ਯੂਰਪ ਦੇਸ਼ਾ ਦੇ ਵਾਸੀਆ ਨੂੰ ਫਿਰੰਗੀ ਆਖਿਆ ਜਾਦਾ ਹੈ। ਇਹ ਸ਼ਬਦ ਸਮਾਂ ਪਾ ਕੇ ਨਫਰਤ ਪ੍ਰਗਟ ਕਰਨ ਲਈ ਉਹਨਾਂ ਲਈ ਵਰਤਿਆ ਜਾਂਣ ਲਗਾ।

**ਫਿਰਣਾ** : (1) ਇਹ ਸੂਦ ਜਾਤੀ ਦਾ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਗੁਰੂ ਨਾਨਕ ਸਾਹਿਬ ਦੀ ਆਤਮਿਕ ਉੱਚਤਾ ਅਤੇ ਪਦਵੀ ਬਾਰੇ ਗਿਆਨ ਕਰਵਾਇਆ।

(2) ਇਹ ਖਹਿਰਾ ਜਾਤ ਦਾ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਨਾਮ ਜਪਣ, ਵੰਡ ਛਕਣ ਤੇ ਕਿਰਤ ਕਰਨ ਦਾ ਉਪਦੇਸ਼ ਦਿਤਾ।

(3) ਇਹ ਬਹਿਲ ਜਾਤੀ ਦਾ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਵਹਿਗੁਰੂ ਸ਼ਬਦ ਦਾ ਮਹਾਤਮ ਦੱਸਿਆ।

## ਬ

**ਬਗਦਾਦ** : ਇਹ ਇਰਾਕ ਦਾ ਪ੍ਰਸਿਧ ਨਗਰ ਹੈ ਜੋ ਲਗਭਗ ਚਾਰ ਹਜ਼ਾਰ ਸਾਲ ਪਹਿਲਾਂ ਤੋਂ ਵਪਾਰਕ ਮਾਰਗ ਦਾ ਮੁਖ ਪੜਾ ਤੇ ਵਪਾਰਕ ਕੇਂਦਰ ਰਿਹਾ ਹੈ। ਛੇਵੀਂ ਸਦੀ ਵਿਚ ਨੌਸ਼ੇਰਵਾਂ ਨੇ ਇਸ ਦਾ ਪੁਨਰ ਉਧਾਰ ਕੀਤਾ। ਇਸ ਸ਼ਹਿਰ ਦਾ ਨਾਂ ਬਗਦਾਦ

ਇਸ ਲਈ ਪਿਆ ਕਿ ਨੌਸ਼ੇਰਵਾਂ ਇਥੇ ਇਕ ਬਾਗ ਵਿਚ ਬੈਠ ਕੇ ਨਿਆਂ ਕਰਦਾ ਹੁੰਦਾ ਸੀ। ਜਦੋਂ ਇਸਲਾਮ ਦਾ ਵਿਸਤਾਰ ਹੋਇਆ ਤਾ ਇਰਾਕ ਵੱਲ ਅੱਵਾਸ ਵੰਸ਼ ਦੇ ਖ਼ਲੀਫਿਆਂ ਨੇ ਇਸ ਨੂੰ ਇਸਲਾਮ ਦੇ ਪ੍ਰਚਾਰ ਦਾ ਪ੍ਰਮੁਖ ਕੇਂਦਰ ਬਣਾਇਆ। ਇਹ ਧਾਰਮਿਕ ਸੰਬਾਦਾਂ ਲਈ ਪ੍ਰਸਿਧ ਹੋਇਆ। ਇਸ ਨਗਰ ਦੇ ਗੌਰਵ ਨੂੰ ਖਤਮ ਕਰਨ ਲਈ ਮੰਗੋਲ ਬਾਦਸ਼ਾਹ ਹਲਾਕੂ ਨੇ 1258 ਈ. ਵਿਚ ਹਮਲਾ ਕਰਕੇ ਇਥੋਂ ਦੇ ਇਸਲਾਮੀ ਸਭਿਆਚਾਰ ਨੂੰ ਬਰਬਾਦ ਕੀਤਾ ਅਤੇ ਉਪਜਾਊ ਇਲਾਕੇ ਨੂੰ ਚਰਾਂਦਾ ਵਿਚ ਬਦਲ ਦਿਤਾ। ਮੱਕੇ ਦੀ ਯਾਤਰਾ ਸਮੇਂ ਗੁਰੂ ਨਾਨਕ ਦੇਵ ਬਗਦਾਦ ਗਏ ਅਤੇ ਪੀਰ ਦਸਤਗੀਰ ਤੇ ਬਹਿਲੋਲ ਦੇ ਗੱਦੀਦਾਰਾਂ ਨੂੰ ਮਿਲੇ। ਉਹਨਾਂ ਨਾਲ ਵਿਚਾਰ ਵਟਾਂਦਰਾ ਕੀਤਾ। ਗੁਰੂ ਨਾਨਕ ਸਾਹਿਬ ਦੀ ਰੂਹਾਨੀ ਬੁਲੰਦੀ ਤੋਂ ਪ੍ਰਭਾਵਿਤ ਹੋ ਕੇ ਉਹਨਾਂ ਨੇ ਗੁਰੂ ਜੀ ਦੀ ਯਾਦ ਵਿਚ ਤੁਰਕੀ ਜ਼ਬਾਨ ਵਿਚ ਕਤਬਾ ਲਗਾਇਆ ਜੋ ਹੁਣ ਤੱਕ ਮੌਜੂਦ ਹੈ। ਲੋਕ ਗਾਥਾ ਅਨੁਸਾਰ ਇਥੋਂ ਦਾ ਪਾਣੀ ਖਾਰਾ ਸੀ ਪਰ ਗੁਰੂ ਜੀ ਨੇ ਕਤਬੇ ਵਾਲੇ ਸਥਾਨ ਤੇ ਖੂਹ ਪੁਟਵਾਇਆ ਜਿਸ ਦਾ ਪਾਣੀ ਮਿੱਠਾ ਨਿਕਲਿਆ। ਇਹ ਖੂਹ ਹੁਣ ਵੀ ਮੌਜੂਦ ਹੈ ਤੇ ਇਸ ਦਾ ਪਾਣੀ ਮਿਠਾ ਹੈ।

**ਬਜਰ** : ਇਹ ਇੰਦਰ ਦੇਵਤੇ ਦਾ ਵਿਨਾਸ਼ਕਾਰੀ ਹਥਿਆਰ ਹੈ ਜੋ ਬਹੁਤ ਮਾਰੂ ਤੇ ਕਾਰੀ ਮੰਨਿਆ ਗਿਆ ਹੈ। ਇਸ ਸ਼ਬਦ ਨੂੰ ਕਠੋਰ, ਸਖਤ, ਭੀਸ਼ਣ, ਕਰੜਾ, ਭਿਆਨਕ ਆਦਿ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ।

**ਬਦਲੀ** : ਇਹ ਸੋਢੀ ਜਾਤ ਦਾ ਸਿਖ ਸੀ ਜੋ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ। ਸਤਿਗੁਰੂ ਨੇ ਇਸ ਨੂੰ ਨਿਵ ਕੇ ਚਲਣ ਦਾ ਉਪਦੇਸ਼ ਦਿਤਾ।

**ਬਨਵਾਰੀ** : (1) ਬਨਮਾਲਾ ਧਾਰਨ ਕਰਨ ਵਾਲਾ ਵਿਸ਼ਨੂੰ ਬਨਮਾਲੀ ਅਖਵਾਉਂਦਾ ਹੈ।

(2) ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜੋ ਬੜਾ ਸਿਆਣਾ ਵੈਦ ਸੀ ਅਤੇ ਸਿਖਾਂ ਦਾ ਇਲਾਜ ਮੁਫਤ ਕਰਦਾ ਸੀ।

**ਬਨਾਰਸ** : ਦੇਖੋ ਕਾਸੀ

**ਬੰਬੀਹਾ** : ਦੇਖੋ ਚਾਤ੍ਰਿਕ

**ਬੰਮੀ** : ਇਹ ਸੁਲਤਾਨ ਪੁਰ ਨਿਵਾਸੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਵਿਕਾਰਾਂ ਨੂੰ ਤਿਆਗ ਕੇ ਨਾਮ ਜਪਣ ਲਈ ਕਿਹਾ ਤੇ ਤਿੰਨਾ

ਗੁਣਾਂ ਦੀ ਸੋਝੀ ਕਰਵਾਈ।

ਬ੍ਰਹਮਾਂ : ਹਿੰਦੂ ਧਰਮ ਦੇ ਤਿੰਨ ਪ੍ਰਮੁਖ ਦੇਵਤਿਆਂ- ਬ੍ਰਹਮਾਂ, ਵਿਸ਼ਨੂੰ ਤੇ ਮਹੇਸ਼-ਵਿਚ ਇਹ ਪਹਿਲਾ ਦੇਵਤਾ ਹੈ ਜਿਸ ਦੀ ਉਤਪਤੀ ਸੰਬੰਧੀ ਪੌਰਾਣਿਕ ਕਥਾਵਾਂ ਮਿਲਦੀਆਂ ਹਨ। ਸ਼੍ਰਿਸਟੀ ਰਚਨਾ ਤੋਂ ਪਹਿਲਾਂ ਸਾਰਾ ਵਿਸ਼ਵ ਜਲ ਵਿਚ ਡੁਬਿਆ ਹੋਇਆ ਸੀ। ਸ੍ਰੀ ਨਾਰਾਇਣ ਸ਼ੇਸ਼ ਸ਼ਯਾ ਉਪਰ ਸੁੱਤੇ ਹੋਏ ਸਨ। ਉਹਨਾਂ ਦੇ ਸਰੀਰ ਵਿਚ ਸਮਸਤ ਪ੍ਰਾਣੀ ਸੂਖਮ ਰੂਪ ਵਿਚ ਵਿਦਮਾਨ ਸਨ। ਉਸ ਸਮੇਂ ਕੇਵਲ ਕਾਲ ਸ਼ਕਤੀ ਜਾਗ੍ਰਿਤ ਅਵਸਥਾ ਵਿਚ ਸੀ ਜਿਸ ਦਾ ਕੰਮ ਸਭ ਨੂੰ ਜਗਾਉਂਣਾ ਸੀ। ਕਾਲ ਸ਼ਕਤੀ ਨੇ ਜਦੋਂ ਜੀਵਾਂ ਦੇ ਕਰਮਾਂ ਲਈ ਨਾਰਾਇਣ ਨੂੰ ਪ੍ਰੇਰਿਤ ਕੀਤਾ ਤਾਂ ਉਹਨਾਂ ਦਾ ਧਿਆਨ ਲਿੰਗ ਸਰੀਰ ਵਲ ਗਿਆ। ਉਹੀ ਕੰਵਲ ਦੇ ਰੂਪ ਵਿਚ ਉਹਨਾਂ ਦੀ ਨਾਭੀ ਧੁੰਨੀ ਤੋਂ ਪ੍ਰਗਟ ਹੋਇਆ ਜਿਸ ਵਿਚੋਂ ਬ੍ਰਹਮਾ ਨਿਕਲਿਆ। ਇਸੇ ਲਈ ਇਸ ਨੂੰ ਸ੍ਵਯੰਭੂ ਆਖਦੇ ਹਨ। ਕੰਵਲ ਵਿਚੋਂ ਨਿਕਲਣ ਉਪ੍ਰੰਤ ਇਹ ਸੋਚਣ ਲਗਾ ਮੈਂ ਕੌਣ ਹਾਂ? ਕਿਥੋਂ ਆਇਆ ਹਾਂ? ਇਸ ਜਿਗਿਆਸ ਨੂੰ ਸ਼ਾਂਤ ਕਰਨ ਲਈ ਇਸ ਨੇ ਕੰਵਲ ਦੀ ਨਾਲੀ ਰਾਹੀ ਨਾਰਾਇਣ ਦੀ ਨਾਭੀ ਤੱਕ ਚੱਕਰ ਲਗਾਇਆ ਪਰ ਇਸ ਨੂੰ ਕੁਝ ਵੀ ਸਮਝ ਨਾ ਆਇਆ। ਯੋਗ ਅਭਿਆਸ ਦੁਆਰਾ ਗਿਆਨ ਹੋਣ ਤੇ ਇਸ ਨੂੰ ਨਾਰਾਇਣ ਦੇ ਦਰਸ਼ਨ ਹੋਏ। ਉਹਨਾਂ ਦੀ ਪ੍ਰੇਰਨਾ ਨਾਲ ਇਸ ਨੇ ਤਪ ਸਾਧਨਾ ਕਰਕੇ ਬ੍ਰਹਮ ਗਿਆਨ ਪ੍ਰਾਪਤ ਕੀਤਾ ਅਤੇ ਸਾਰੇ ਲੋਕਾਂ ਨੂੰ ਆਪਣੇ ਅੰਤਹਿਕਰਣ ਵਿਚ ਦੇਖਿਆ। ਇਸ ਮਗਰੋਂ ਇਸ ਨੇ ਸ੍ਰਿਸ਼ਟੀ ਰਚਨਾ ਕੀਤੀ। ਪੌਰਾਣਿਕ ਸਾਹਿਤ ਵਿਚ ਬ੍ਰਹਮਾਂ ਦਾ ਸਰੂਪ ਅਜਿਹਾ ਹੈ। ਇਸ ਦਾ ਰੰਗ ਲਾਲ ਹੈ ਅਤੇ ਚਾਰ ਸਿਰ ਹਨ। ਪਹਿਲਾਂ ਇਸ ਦੇ ਪੰਜ ਸਿਰ ਸਨ ਪਰ ਸ਼ਿਵ ਜੀ ਨੂੰ ਮੰਦਾ ਬੋਲਣ ਕਾਰਨ ਇਸ ਦਾ ਇਕ ਸਿਰ ਸ਼ਿਵ ਜੀ ਨੇ ਤੀਸਰਾ ਨੇਤ੍ਰ ਖੋਲ ਕੇ ਭਸਮ ਕਰ ਦਿਤਾ। ਇਸ ਦੇ ਚਾਰ ਮੁਖਾਂ ਵਿਚ ਚਾਰ ਵੇਦਾਂ ਦੀ ਰਚਨਾ ਹੋਈ । ਚਾਰ ਸਿਰਾਂ ਕਾਰਨ ਇਸ ਨੂੰ ਚਤੁਰਾਨਨ ਵੀ ਆਖਿਆ ਜਾਂਦਾ ਹੈ। ਇਸ ਦੀਆਂ ਚਾਰ ਬਾਹਾਂ ਹਨ। ਵਿਦਿਆ ਦੀ ਦੇਵੀ ਸਰਸਵਤੀ ਇਸਦੀ ਪਤਨੀ ਹੈ। ਇਹ ਹੰਸ ਤੇ ਸਵਾਰੀ ਕਰਦਾ ਹੈ। ਇਸ ਦਾ ਨਿਵਾਸ ਸਥਾਨ ਬ੍ਰਹਮਵ੍ਰਿਦ ਹੈ। ਸਨਕ, ਸਨੰਦਨ, ਸਨਾਤਨ ਅਤੇ ਸਨਤਕੁਮਾਰ ਇਸ ਦੇ ਚਾਰ ਪੁਤਰ ਹੈ। ਜਦੋਂ ਇਹ ਸ੍ਰਿਸ਼ਟੀ ਰਚਨਾ ਕਰਦਾ ਹੈ ਤਾਂ ਉਹ ਇਕ ਦਿਨ ਕਾਇਮ ਰਹਿੰਦੀ ਹੈ। ਇਸ ਦਾ ਇਕ ਦਿਨ ਮਨੁਖਾਂ ਦੇ 2,160,000,000 ਸਾਲਾਂ ਦੇ ਬਰਾਬਰ ਹੈ। ਇਸ ਦਾ ਇਕ ਦਿਨ ਬੀਤਣ ਨਾਲ ਰਿਸ਼ੀਆਂ ਦੇਵਤਿਆਂ ਅਤੇ ਸ੍ਰਿਸ਼ਟੀ ਦੇ ਬੀਜਾਂ ਤੋਂ ਇਲਾਵਾ ਸਭ ਕੁਝ ਨਸ਼ਟ ਹੋ ਜਾਂਦਾ ਹੈ।ਜਦੋ ਇਹ ਫਿਰ ਜਾਗਦਾ ਹੈ ਤਾਂ ਸ੍ਰਿਸ਼ਟੀ ਰਚਨਾ ਕਰ ਲੈਂਦਾ ਹੈ। ਗੁਰਮਤਿ ਵਿਚ ਕੇਵਲ ਪਰਮਾਤਮਾਂ ਨੂੰ ਹੀ ਇਸ ਸ਼੍ਰਿਸਟੀ ਦਾ ਸਿਰਜਣਹਾਰ ਮੰਨਿਆ ਗਿਆ ਹੈ।

ਬਲਿ : ਇਹ ਇਕ ਅਸੁਰ ਰਾਜਾ ਸੀ ਜੋ ਪ੍ਰਹਿਲਾਦ ਭਗਤ ਦਾ ਪੋਤਰਾ ਤੇ ਵਿਰੋਚਨ

ਦਾ ਪੁਤਰ ਸੀ। ਇਹ ਵਿਸ਼ਨੂੰ ਭਗਤ ਸੀ ਜਿਸ ਨੇ ਤਪ ਸਾਧਨਾ ਕਰਕੇ ਇੰਦਰ ਆਦਿ ਦੇਵਤਿਆ ਨੂੰ ਹਰਾ ਦਿਤਾ ਸੀ। ਦੇਵਤੇ ਵਿਸ਼ਨੂੰ ਦੀ ਸ਼ਰਣ ਗਏ ਤਾਂ ਉਸ ਨੇ ਸਹਾਇਤਾ ਦਾ ਬਚਨ ਦਿਤਾ । ਬਲਿ ਨੇ ਅਸ਼੍ਵਮੇਧ ਯਗ ਅਰੰਭਿਆ ਤਾਂ ਵਿਸ਼ਨੂੰ ਵਾਮਨ ਦੇ ਰੂਪ ਵਿਚ ਇਸ ਪਾਸ ਗਿਆ। ਇਹ ਦਾਨ ਕਰਨ ਲਈ ਪ੍ਰਸਿਧ ਸੀ। ਬਲਿ ਦੇ ਗੁਰੂ ਸ਼ੁਕਰਾਚਾਰਯ ਨੇ ਉਸ ਨੂੰ ਦੱਸ ਦਿਤਾ ਕਿ ਇਹ ਵਿਸ਼ਨੂੰ ਆਪ ਹੀ ਹੈ ਜੋ ਬ੍ਰਾਹਮਣ ਦੇ ਰੂਪ ਵਿਚ ਤੈਨੂੰ ਛਲਣ ਲਈ ਆਇਆ ਹੈ ਤੇ ਇਸ ਨੂੰ ਬਿਨਾਂ ਪੁੱਛਿਆਂ ਕੋਈ ਚੀਜ਼ ਦਾਨ ਨਹੀਂ ਕਰਨੀ। ਬਲਿ ਨੇ ਇਸ ਗੱਲ ਵਲ ਧਿਆਨ ਨਹੀਂ ਦਿਤਾ ਤੇ ਵਾਮਨ ਦੇ ਮੰਗਣ ਤੇ ਉਸ ਨੂੰ ਤਿੰਨ ਕਰਮਾਂ ਭੂਮੀ ਦੇਣ ਦਾ ਬਚਨ ਦਿਤਾ। ਵਾਮਨ ਨੇ ਦੋ ਕਦਮਾਂ ਵਿਚ ਸਾਰਾ ਭੂ ਮੰਡਲ ਮਾਪ ਲਿਆ ਤਾਂ ਤੀਸਰੇ ਕਦਮ ਲਈ ਇਸ ਨੇ ਆਪਣੀ ਪਿਠ ਪੇਸ਼ ਕਰ ਦਿਤੀ। ਵਿਸ਼ਨੂੰ ਨੇ ਪ੍ਰਸੰਨ ਹੋਕੇ ਉਸ ਨੂੰ ਪਾਤਾਲ ਲੋਕ ਦਾ ਰਾਜ ਦਿਤਾ ਤੇ ਸਵਰਗ ਦੇਵਤਿਆ ਨੂੰ ਵਾਪਸ ਕਰ ਦਿਤਾ।

ਬਾਸਕ : ਦੇਖੋ ਸੇਸਨਾਗ

ਬਾਸੇਖਕ : ਵੈਸ਼ੇਸ਼ਿਕ, (ਦੇਖੋ ਖਟਸਾਸਤਰ)

ਬਾਬਰ : ਇਹ ਭਾਰਤ ਵਿਚ ਮੁਗਲ ਰਾਜ ਕਾਇਮ ਕਰਨ ਵਾਲਾ ਪਹਿਲਾ ਬਾਦਸ਼ਾਹ ਸੀ ਜਿਸ ਦਾ ਜਨਮ 1483 ਈ. ਵਿਚ ਮਧ ਏਸ਼ੀਆ ਦੇ ਫ਼ਰਗਾਨਾ ਰਾਜ ਵਿਚ ਹੋਇਆ। ਇਹ ਤੈਮੂਰ ਦੀ ਛੇਵੀ ਪੀੜੀ ਵਿਚ ਹੋਇਆ ਜੋ ਬਹੁਤ ਚੁਸਤ ਤੇ ਦੂਰ ਅੰਦੇਸ਼ ਬਾਦਸ਼ਾਹ ਸੀ। ਪਿਤਾ ਦੇ ਦੇਹਾਂਤ ਉਪ੍ਰੰਤ 12 ਸਾਲਾ ਦੀ ਉਮਰ ਵਿਚ ਇਹ ਆਪਣੇ ਕਬੀਲੇ ਦਾ ਸਰਦਾਰ ਬਣਿਆ। ਇਸ ਨੇ ਸਮਰਕੰਦ ਉਪਰ ਕਬਜ਼ਾ ਕਰਨਾ ਚਾਹਿਆ ਪਰ ਨਾਕਾਮਯਾਬ ਰਿਹਾ। ਇਸ ਦੇ ਭਾਰਤ ਦੀ ਰਾਜਨੀਤਿਕ ਸਥਿਤੀ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿਤੀ ਅਤੇ ਪਹਿਲਾ 1519 ਈ. ਵਿਚ ਦੋ ਵਾਰ ਤੇ 20 ਵਿਚ ਤੀਸਰਾ ਹਮਲਾ ਕਰਕੇ ਸਿਆਲਕੋਟ ਤੱਕ ਦਾ ਇਲਾਕਾ ਗਾਹ ਮਾਰਿਆ। ਇਸ ਹਮਲੇ ਵਿਚ ਸੈਦਪੁਰ (ਐਮਨਾਬਾਦ) ਬੁਰੀ ਤਰ੍ਹਾਂ ਲੁਟਿਆ। 1524 ਈ. ਵਿਚ ਚੌਥੀ ਵਾਰ ਭਾਰਤ ਤੇ ਹਮਲਾ ਕਰਕੇ ਲਾਹੌਰ ਤੱਕ ਕਬਜ਼ਾ ਕਰ ਲਿਆ। ਮੁੜ ਪੂਰੀ ਤਿਆਰੀ ਕਰਕੇ 1526 ਈ. ਵਿਚ ਭਾਰਤ ਤੇ ਹਮਲਾ ਕਰਕੇ ਪਾਨੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਧੀ ਨੂੰ ਬੁਰੀ ਤਰ੍ਹਾ ਹਰਾ ਕੇ ਦਿੱਲੀ ਉਪਰ ਕਬਜ਼ਾ ਕਰ ਲਿਆ। ਫਿਰ 1527 ਵਿਚ ਚਿਤੌੜ ਦੇ ਰਾਜਾ ਸੰਗ੍ਰਾਮ ਸਿੰਘ ਨੂੰ ਹਰਾ ਕੇ ਉਤਰਪ੍ਰਦੇਸ਼ ਦੇ ਬਹੁਤ ਸਾਰੇ ਇਲਾਕੇ ਜਿੱਤ ਕੇ ਮੁਗਲਰਾਜ ਦੀ ਨੀਂਹ ਰਖੀ। ਇਹ ਕੁਝ ਚਿਰ ਬੀਮਾਰ ਰਹਿਣ ਮਗਰੋਂ 26 ਦਸੰਬਰ 1530 ਈ. ਨੂੰ ਆਗਰੇ ਵਿਖੇ ਮਰਿਆ। ਇਸ ਨੇ ਭਾਰਤ ਦੀ ਰਾਜਨੀਤੀ ਨੂੰ ਨਵਾਂ ਮੋੜ ਦਿਤਾ ਅਤੇ ਮੁਗਲ ਰਾਜ ਦੀ ਸਥਾਪਨਾ ਕੀਤੀ। ਗੁਰੂ ਨਾਨਕ ਦੇਵ ਨੇ ਇਸ ਦੇ ਜ਼ੁਲਮ ਦੀ ਦਾਸਤਾਂ ਬਾਬਰ ਬਾਣੀ ਵਿਚ ਆਖੀ ਹੈ।

ਬਾਰਹ : ਯੋਗੀਆ ਦੇ ਬਾਰ੍ਹਾ ਪੰਥ ਹਨ 1. ਹੇਤ ਪੰਥ 2. ਪਾਵ ਪੰਥ 3. ਆਈ ਪੰਥ 4. ਗਮਯ ਪੰਥ 5. ਪਾਗਲ ਪੰਥ 6. ਗੋਪਾਲ ਪੰਥ 7. ਕੰਥੜੀ ਪੰਥ 8. ਬਨਪੰਥ 9. ਧ੍ਰਜਪੰਥ 10 ਚੋਲੀ ਪੰਥ 11. ਰਾਵਲ ਪੰਥ 12. ਦਾਸ ਪੰਥ ।

ਬਾਰਨੀ : ਇਹ ਸ਼ਬਦ ਦਾ ਅਰਥ ਹੈ ਸ਼ਰਾਬ ਇਕ ਮਾਦਕ ਪਦਾਰਥ ਜਿਸ ਦਾ ਸੇਵਨ ਕਰਕੇ ਬੰਦੇ ਦੀ ਮਤ ਮਾਰੀ ਜਾਂਦੀ ਹੈ। ਕਈ ਬੀਮਾਰੀਆਂ ਲਗਦੀਆਂ ਹਨ । ਗੁਰਮਤਿ ਵਿਚ ਅਜਿਹੇ ਨਸ਼ੀਲੇ ਪਦਾਰਥਾਂ ਦੀ ਵਰਤੋਂ ਦੀ ਮੰਨਾਹੀ ਹੈ।

ਬਾਲਮੀਕ : ਇਹ ਤ੍ਰੇਤੇ ਯੁਗ ਦਾ ਇਕ ਭਗਤ ਸੀ ਜਿਸ ਦਾ ਪਹਿਲਾਂ ਨਾਂ ਰਤਨਾਕਰ ਸੀ ਤੇ ਡਾਕੇ ਮਾਰਦਾ ਸੀ। ਰਾਹੀਆ ਨੂੰ ਮਾਰ ਕੇ ਉਹਨਾਂ ਦਾ ਮਾਲ ਧਨ ਲੁਟ ਲੈਂਦਾ ਸੀ। ਆਪਣੇ ਬਾਲ ਪਰਿਵਾਰ ਦੀ ਪਰਵਰਿਸ਼ ਇਸ ਲੁਟ ਦੇ ਧਨ-ਮਾਲ ਨਾਲ ਕਰਦਾ ਸੀ। ਇਕ ਵਾਰ ਇਸ ਨੇ ਨਾਰਦ ਨੂੰ ਮਾਰਨਾ ਚਾਹਿਆਂ ਤਾਂ ਇਸ ਨੂੰ ਉਸ ਨੇ ਪੁੱਛਿਆ ਕਿ ਕੀ ਤੇਰੇ ਪਰਿਵਾਰ ਵਾਲੇ ਇਸ ਤਰ੍ਹਾਂ ਦੇ ਕਰਮਾਂ ਕਰ ਕੇ ਦਰਗਾਹ ਵਿਚ ਮਿਲਣ ਵਾਲੀ ਸਜ਼ਾ ਤੇਰੇ ਨਾਲ ਵੰਡਾਉਣਗੇ? ਜਦੋਂ ਬਾਲਮੀਕ ਨੇ ਘਰ ਜਾ ਕੇ ਉਹਨਾਂ ਤੋਂ ਪੁਛਿਆ ਤਾਂ ਕੋਈ ਤਿਆਰ ਨਾ ਹੋਇਆ ਕਿ ਤੇਰੇ ਨਾਲ ਸਜ਼ਾ ਵਿਚ ਭਾਗੀਦਾਰ ਹੋਵਾਂਗੇ। ਇਸ ਦਾ ਮਨ ਵਿਚ ਵੈਰਾਗ ਆ ਗਿਆ। ਇਸ ਨੇ ਘੋਰ ਤਪਸਿਆ ਕੀਤੀ ਤੇ ਸਮਾਂ ਪਾਕੇ ਉੱਚੀ ਰੂਹਾਨੀ ਪਦਵੀ ਪਾਈ । ਇਕ ਵਾਰ ਪਾਂਡਵਾਂ ਦੇ ਯੱਗ ਕਰਨ ਤੇ ਸਮਾਪਤੀ ਦੀ ਘੰਟੀ ਨਾ ਵੱਜੀ ਤਾਂ ਯੁਧਿਸ਼ਟਰ ਦੇ ਪੁਛਣ ਤੇ ਸ੍ਰੀ ਕ੍ਰਿਸ਼ਨ ਨੇ ਉਹਨਾਂ ਨੂੰ ਦੱਸਿਆ ਕਿ ਕੋਈ ਅਨਾਦਰ ਵਾਲੀ ਗੱਲ ਹੋ ਗਈ ਹੈ। ਇਹ ਪਤਾ ਲਗਾ ਕਿ ਰਿਸ਼ੀ ਬਾਲਮੀਕ ਨੂੰ ਅਛੂਤ ਸਮਝਕੇ ਯੱਗ ਵਿਚ ਸ਼ਾਮਿਲ ਹੋਣ ਲਈ ਬੁਲਾਈਆਂ ਨਹੀਂ ਗਿਆ। ਪਾਂਡਵਾਂ ਨੇ ਇਸ ਤੋਂ ਮੁਆਫੀ ਮੰਗੀ ਤੇ ਆਦਰ ਸਹਿਤ ਯੱਗ ਵਿਚ ਸ਼ਾਮਿਲ ਕੀਤਾ।

ਬਾਲਾ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਪਾਪ ਪੁੰਨ ਦੇ ਸਰੂਪ ਬਾਰੇ ਸੋਝੀ ਕਰਵਾਈ।

(2) ਇਹ ਜਾਤ ਦਾ ਝਿੰਗਣ ਸਿਖ ਵਿਦਵਾਨ ਵਕਤਾ ਸੀ ਜੋ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ। ਇਸ ਨੂੰ ਸਤਿਗੁਰੂ ਨੇ ਆਪਣਾ ਮਨ ਸਮਝਾਉਣ ਲਈ ਉਪਦੇਸ਼ ਦਿਤਾ ਜਿਸ ਨਾਲ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ।

(3) ਇਹ ਮਰਵਾਹਾ ਜਾਤ ਦਾ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਹਰਿਮੰਦਰ ਸਾਹਿਬ ਦੀ ਮਹਿਮਾਂ ਬਾਰੇ ਦੱਸਿਆ।

(4) ਇਹ ਵਿਜ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਸਤਿਗੁਰੂ ਨੇ ਮਿਠਾ ਬੋਲਣ, ਨਿਵ ਚਲਣ ਤੇ ਵੰਡ ਛਕਣ ਦੀ ਸਿਖਿਆ ਦਿਤੀ।

ਬਾਵਨ : ਇਹ ਵਿਸ਼ਨੂੰ ਦਾ ਅਵਤਾਰ ਸੀ ਜਿਸ ਨੇ ਅਸੁਰਾਂ ਪਾਸੋਂ ਦੇਵਤਿਆਂ ਨੂੰ ਪ੍ਰਿਥਵੀ ਦਿਵਾਈ ਸੀ (ਦੇਖੋ ਬਲਿ)

ਬਿਆਸ :ਇਹ ਇਕ ਵਿਦਵਾਨ ਰਿਸ਼ੀ ਸੀ ਜਿਸ ਨੇ ਚਾਰ ਵੇਦਾਂ ਦਾ ਸੰਪਾਦਨ ਕੀਤਾ। ਇਹ ਵੇਦਾਂਤ ਸ਼ਾਸਤ੍ਰ ਦਾ ਮੋਢੀ ਹੈ। ਇਸ ਨੇ 'ਬ੍ਰਹਮਸੂਤ੍ਰ' ਗ੍ਰੰਥ ਲਿਖਿਆ ਸੀ। ਮਹਾਂਭਾਰਤ ਵੀ ਇਸੇ ਦੀ ਰਚਨਾ ਹੈ। ਇਸ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ।

ਬਿਆਕਰਨ : ਸ਼ੁਧ ਭਾਸ਼ਾ ਲਿਖਣ ਤੇ ਬੋਲਣ ਦੇ ਨਿਯਮ ਸਥਾਪਤ ਕਰਨ ਵਾਲਾ ਸ਼ਾਸਤਰ ਬਿਆਕਰਣ (ਵਿਆਕਰਣ) ਅਖਵਾਉਂਦਾ ਹੈ।

ਬਿਆਧਿ : ਸਰੀਰਕ ਰੋਗਾਂ ਜਾਂ ਬਿਮਾਰੀਆਂ ਨੂੰ ਬਿਆਧਿ ਕਿਹਾ ਜਾਂਦਾ ਹੈ।

ਬਿਸਨੂ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਸਤਿਗੁਰੂ ਨੇ ਪਿਛਲ ਰਾਤੀ ਪਾਣੀ ਗਰਮ ਕਰਕੇ ਸਿੱਖਾਂ ਨੂੰ ਇਸ਼ਨਾਨ ਕਰਵਾਉਣ ਅਤੇ ਚਰਨ ਧੋਣ ਦਾ ਉਪਦੇਸ਼ ਦਿੱਤਾ ਅਤੇ ਦੱਸਿਆ ਕਿ ਸੇਵਾ ਨਾਲ ਉਧਾਰ ਹੋਵੇਗਾ।

ਬਿਸਾਤ : ਇਸ ਦਾ ਅਰਥ ਹੈ ਚਿਟਾਈ ਜਾਂ ਬਿਛੌਣਾ। ਸ਼ਤਰੰਜ ਖੇਡਣ ਸਮੇਂ ਜਿਹੜਾ ਕਪੜਾ ਵਿਛਾਇਆ ਜਾਂਦਾ ਹੈ ਉਸ ਨੂੰ ਬਿਸਾਤ ਆਖਦੇ ਹਨ।

ਬਿਦਰ : ਰਾਜਾ ਵਿਚਿਤ੍ਰਵੀਰਯ ਦਾ ਉਸ ਦੀ ਦਾਸੀ ਸੁਦੇਸ਼ਣਾ ਤੋਂ ਵਿਆਸ ਦੁਆਰਾ ਪੈਦਾ ਕੀਤਾ ਪੁੱਤਰ ਜੋ ਮਹਾਂਭਾਰਤ ਵਿਚ ਦਾਸੀ-ਸੁਤ ਦੇ ਨਾਂ ਨਾਲ ਪ੍ਰਸਿੱਧ ਹੋਇਆ ਬਿਦਰ ਸੀ ਜੋ ਮਹਾਨ ਨੀਤੀਵਾਨ ਤੇ ਕੌਰਵਾਂ-ਪਾਂਡਵਾਂ ਦਾ ਸ਼ੁਭਚਿੰਤਕ ਸੀ। ਇਸ ਨੇ ਦ੍ਰੋਪਦੀ ਦੇ ਚੀਰ-ਹਰਣ ਵਿਰੁੱਧ ਆਵਾਜ਼ ਉਠਾਈ ਸੀ ਤੇ ਪਾਂਡਵਾਂ ਨੂੰ ਲਾਕਸ਼ਾਗ੍ਰਿਹ ਵਿਚ ਸਾੜਨ ਦੀ ਸਾਜਿਸ਼ ਸਬੰਧੀ ਸੂਚਿਤ ਕਰਕੇ ਸੜਨੋਂ ਬਚਾਇਆ ਸੀ। ਸ੍ਰੀ ਕ੍ਰਿਸ਼ਨ ਇਸ ਦੀ ਧਾਰਮਿਕ ਬਿਰਤੀ ਤੋਂ ਪ੍ਰਸੰਨ ਸਨ ਜਿਸ ਕਾਰਨ ਦੁਰਯੋਧਨ ਦਾ ਮਹਿਲ ਛੱਡ ਕੇ ਇਸ ਦੀ ਕੁਟੀਆ ਵਿਚ ਰਹਿ ਕੇ ਸਾਦਾ ਭੋਜਨ ਛਕਣਾ ਪਸੰਦ ਕਰਦੇ ਸਨ। ਕੌਰਵ-ਪਾਂਡਵ ਯੁੱਧ ਵਿਚ ਇਹ ਕੌਰਵ ਪੱਖੀ ਰਿਹਾ ਪਰ ਦੁਰਯੋਧਨ ਨੇ ਇਸ ਦੀ ਨੀਤ ਤੇ ਸ਼ੱਕ ਕੀਤਾ ਤਾਂ ਇਹ ਹਸਤਨਾਪੁਰ ਦੀ ਸੀਮਾਂ ਤੋਂ ਬਾਹਰ ਰਹਿਣ ਲੱਗਾ। ਮਹਾਂਭਾਰਤ ਦੇ ਯੁੱਧ ਮਗਰੋਂ ਇਸ ਨੇ ਆਪਣੀ ਉਮਰ ਦਾ ਬਹੁਤਾ ਹਿੱਸਾ ਸ਼ਤਯੁਗ ਦੇ ਆਸ਼ਰਮ ਕੁਰੂਕਸ਼ੇਤਰ ਵਿਚ ਬਸਰ ਕੀਤਾ ਅਤੇ ਇਥੇ ਹੀ ਪ੍ਰਾਣ ਤਿਆਗੇ। ਇਸ ਦੀ ਬਿਦੁਰ ਨੀਤੀ ਪ੍ਰਸਿੱਧ ਹੈ।

ਬਿਧੀਚੰਦ : ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੇ ਉਹਨਾਂ ਨੂੰ ਆਪੇ ਦੀ ਪਛਾਣ ਕਰਨ ਦਾ ਉਪਦੇਸ਼ ਦਿੱਤਾ।

ਬੀਜਾ : (ਦੇਖੋ ਸੋਰਠ)

ਬੀਰ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਉਹਨਾਂ ਨੇ ਗੁਰੂ ਨਾਨਕ ਸਾਹਿਬ ਦੀ ਪਦ-ਪਦਵੀ ਬਾਰੇ ਸੋਝੀ ਬਖਸ਼ੀ।

ਬੀਰਾਰਾਧੀ : ਬੀਰਾਂ ਦੀ ਅਰਾਧਨਾ ਕਰਨ ਵਾਲੇ ਲੋਕਾਂ ਨੂੰ ਬੀਰਾਰਾਧੀ ਕਿਹਾ ਜਾਂਦਾ ਹੈ। ਲੋਕ ਬਵੰਜਾ ਬੀਰਾਂ ਦੀ ਆਧਰਨਾ ਕਰਕੇ ਆਪਣੇ ਕਾਰਜ ਸਿੱਧ ਕਰਨ ਲਈ ਯਤਨ ਕਰਦੇ ਹਨ। ਇਹਨਾਂ ਬੀਰਾਂ ਦੇ ਨਾਂ ਹਨ 1. ਨੰਦੀ, 2. ਭ੍ਰਿੰਗੀ, 3. ਰਿਟੀ, 4. ਤੁੰਡੀ, 5. ਪ੍ਰੇਤਾਸਯ, 6. ਵਜ੍ਰ, 7. ਕੁਵਲਾਸ੍ਯ, 8. ਅਸ੍ਵਕਰਣ, 9. ਨਿਰਮੁੰਡ, 10. ਮਸਤਕਾਰੁਣ, 11. ਪੁਸ਼ਪਦੰਤ, 12. ਵ੍ਰਿਹਦਭਾਨ, 13. ਅਮਿਤਾਸਯ, 14. ਅਸ਼੍ਵਵਾਹਨ, 15. ਤੁੰਡਿਕ, 16. ਦੁਡਿਕ, 17. ਕਾਲਨਾਮ, 18. ਅਸੁਰਾਤ, 19. ਜਨਾਲ੍ਹਾਦ, 20. ਅਲਾਦਕ, 21. ਯਾਮਿਕ, 22. ਚੰਡਿਕ, 23. ਚੰਦ੍ਰਰਾਜ, 24. ਅੰਤਕਰ, 25. ਨਿਸ਼ਕਰ, 26. ਵੀਰਭਦ੍ਰ, 27. ਮਨਿਮਾਨ, 28. ਚੰਡੀਸ਼, 29. ਨੰਦੀਸ੍ਵਰ, 30. ਬੀਰਬੇਤਾਲ, 31. ਵਿਕਟ, 32. ਵਿਨੋਦੀ, 33. ਸੁਮੰਤ੍ਰਵਿਨੋਦੀ, 34. ਸੁਅੰਤ੍ਰਵਿਨੋਦੀ, 35. ਕਾਲੀਯ, 35. ਤਰੁਟਿ, 37. ਕਾਰਮਣ, 38. ਨਾਰਸਿੰਘ, 39. ਹਨੂਮਾਨ, 40. ਭੈਰਵ, 41. ਨਿਸ਼ਲਯ, 42. ਕਾਲਸਮ, 43. ਨਰਾਦ, 44. ਨਾਸੀਰ, 45. ਕੋਸ਼ਰੀ, 46. ਇਜਯ, 47. ਵਿਜਯ, 48. ਵਿਸ਼ੋਧਰੀ, 49. ਕਾਕੁਮ, 50. ਕਾਮਾਖਯ, 51. ਨਿਰਾਲੰਭ, 52. ਪੁਨਯਮਯ।

ਬੇਸਰਿ : ਇਹ ਨੱਕ ਵਿਚ ਪਾਉਣ ਵਾਲਾ ਇਕ ਗਹਿਣਾ ਹੈ ਜੋ ਛੋਟੇ ਆਕਾਰ ਵਾਲਾ ਪਰ ਸੁੰਦਰਤਾ ਨੂੰ ਵਧਾਉਣ ਲਈ ਸਹਾਇਕ ਸਿੱਧ ਹੁੰਦਾ ਹੈ।

ਬੇਣੀ : ਇਹ ਇਕ ਭਗਤ ਕਵੀ ਹੈ ਜਿਸ ਦੇ ਜੀਵਨ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਇਕ ਸਾਖੀ ਅਨੁਸਾਰ ਇਹ ਇਕਾਂਤ ਵਿਚ ਬੈਠ ਕੇ ਭਗਤੀ ਕਰਦਾ ਤੇ ਦੁਨਿਆਵੀ ਕੰਮਾਂ ਤੋਂ ਕਿਨਾਰਾ ਕਰੀ ਰੱਖਦਾ। ਘਰ ਆ ਕੇ ਕਹਿ ਦਿੰਦਾ ਮੈਂ ਰਾਜ -ਦੁਆਰੇ ਗਿਆ ਸਾਂ। ਪਰਮਾਤਮਾ ਆਪ ਰਾਜੇ ਦਾ ਰੂਪ ਧਾਰਨ ਕਰਕੇ ਇਸ ਦੇ ਘਰ ਲੋੜ ਦੀਆਂ ਚੀਜ਼ਾਂ ਦੇ ਜਾਂਦਾ ਤੇ ਧਨ ਦੌਲਤ ਵੀ ਅਰਪ ਜਾਂਦਾ। ਇਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀ ਗਈ ਹੈ।

**ਬੇਤਾਲਾ** : ਇਕ ਖਾਸ ਕਿਸਮ ਦੇ ਭੂਤਨੇ, ਜੋ ਮੁਰਦੇ ਦੇ ਸਰੀਰ ਵਿਚ ਪ੍ਰਵੇਸ਼ ਕਰਕੇ ਉਸ ਨੂੰ ਮੁੜ ਜੀਵਤ ਕਰਕੇ ਮਨੁੱਖਾਂ ਵਿਚ ਆਮ ਲੋਕਾਂ ਵਾਂਗੂ ਵਿਚਰਦੇ ਹਨ। ਕਿਸੇ ਨੂੰ ਕੁਝ ਨਹੀਂ ਕਹਿੰਦੇ। ਦੁਖ ਨਹੀਂ ਦਿੰਦੇ । ਚਸ਼ਮਿਆ, ਖੂਹਾਂ, ਨਦੀਆ ਤੇ ਦਰਿਆਵਾਂ ਵਿਚ ਵਸਦੇ ਪ੍ਰੇਤਾਂ ਨੂੰ ਵੀ ਬੇਤਾਲ ਕਿਹਾ ਜਾਂਦਾ ਹੈ ਜਿਹਨਾਂ ਨੂੰ ਕਈ ਲੋਕ ਪੂਜਦੇ ਹਨ, ਅੰਨ ਆਦਿ ਦਾ ਦਾਨ ਕਰਦੇ ਹਨ ਤਾਂ ਇਹ ਰੀਝ ਪੈਣ ਤੇ ਉਹਨਾਂ ਨੂੰ ਤੰਗ ਨਾ ਕਰਨ।

**ਬੇਦ** : ਦੇਖੋ ਵੇਦ

**ਬੇਦਬੰਦੀਜਨ** : ਵੇਦ ਰੂਪੀ ਭੱਟ, ਚਾਰਣ, ਜੋ ਉਸਤਤ ਕਰਨ ਵਾਲੇ ਇਕ ਪ੍ਰਾਚੀਨ ਜਾਤੀ ਦੇ ਲੋਕ ਸਨ। ਇਹ ਰਾਜਿਆਂ, ਮਹਾਂਰਾਜਿਆਂ, ਸਰਦਾਰਾਂ, ਅਮੀਰਾਂ, ਵਜ਼ੀਰਾਂ, ਜਾਗੀਰਦਾਰਾਂ ਆਦਿ ਦੀ ਉਸਤਤ ਵਿਚ ਕਾਵਿ ਰਚਨਾ ਕਰਦੇ ਸਨ। ਉਹਨਾਂ ਤੋਂ ਮਿਲੇ ਦਾਨ ਨਾਲ ਆਪਣਾ ਤੇ ਪਰਿਵਾਰ ਦਾ ਪੇਟ ਪਾਲਦੇ ਸਨ। ਗੁਰੂ ਉਸਤਤ ਵਿਚ ਲਿਖੇ ਭੱਟਾਂ ਦੇ ਸਵਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

**ਬੈਕੁੰਠ** : ਵਿਸ਼ਨੂੰ ਦੇ ਨਿਵਾਸ ਸਥਾਨ ਨੂੰ ਬੈਕੁੰਠ ਆਖਦੇ ਹਨ। ਪੌਰਾਣਿਕ ਕਥਾਵਾਂ ਅਨੁਸਾਰ ਇਹ ਅੱਸੀਂ ਹਜ਼ਾਰ ਮੀਲਾਂ ਵਿਚ ਫੈਲਿਆ ਹੋਇਆ ਹੈ। ਇਹ ਅਤਿ ਸੁੰਦਰ ਤੇ ਸ਼ਾਂਤ ਸਥਾਨ ਹੈ। ਇਥੋਂ ਦੀਆਂ ਮਾੜੀਆ ਹੀਰੇ ਲਾਲਾਂ ਦੀਆਂ ਬਣੀਆ ਹੋਈਆ ਹਨ। ਅਤੇ ਥਮਲੇ ਕੀਮਤੀ ਪੱਥਰਾਂ ਲਾਲ ਜ਼ਮੁਰਦ ਤੇ ਪੰਨੇ ਆਦਿ ਦੇ ਬਣੇ ਹੋਏ ਹਨ। ਇਥੋਂ ਦੀ ਧਰਤੀ ਸੋਨੇ ਦੀ ਬਣੀ ਹੋਈ ਹੈ। ਇਥੇ ਪੰਜ ਸੁੰਦਰ ਸਰੋਵਰ ਹਨ ਜਿਹਨਾਂ ਵਿਚ ਲਾਲ,ਚਿੱਟੇ ਤੇ ਨੀਲੇ ਰੰਗ ਦੇ ਕੰਵਲ ਖਿੜੇ ਹੋਏ ਹਨ। ਇਸ ਵਿਚ ਵਿਸ਼ਨੂੰ ਚਿਟੇ ਕੰਵਲ ਵਿਚ ਵਿਦਮਾਨ ਹੈ ਤੇ ਉਹਨਾਂ ਦੇ ਸੱਜੇ ਪਾਸੇ ਲਕਸ਼ਮੀ ਦੇਵੀ ਰਹਿੰਦੀ ਹੈ। ਸਾਰਾ ਬੈਕੁੰਠ ਵਿਸ਼ਨੂੰ ਦੀ ਆਭਾ ਨਾਲ ਜਗਮਗਾਉਂਦਾ ਰਹਿੰਦਾ ਹੈ ਤੇ ਲਕਸ਼ਮੀ ਦੇ ਸਰੀਰ ਦੀ ਸੁਗੰਧੀ ਕਾਰਨ ਇਹ ਹਮੇਸ਼ਾ ਮਹਿਕਿਆ ਰਹਿੰਦਾ ਹੈ। ਆਕਾਸ਼ ਗੰਗਾ ਬੈਕੁੰਠ ਵਿਚ ਵਗਦੀ ਹੈ। ਵਿਸ਼ਨੂੰ ਭਗਤ ਮੁਕਤ ਹੋਕੇ ਇਥੇ ਬੈਕੁੰਠ ਵਿਚ ਸਦਾ ਲਈ ਨਿਵਾਸ ਕਰਦੇ ਹਨ।

**ਬੈਰਾਹ** : ਇਹ ਵਿਸ਼ਨੂੰ ਦੇ ਦਸ ਅਵਤਾਰਾਂ ਵਿਚੋਂ ਤੀਸਰਾ ਅਵਤਾਰ ਹੈ ਜਿਸਨੂੰ ਉਹਨਾਂ ਨੇ ਪਾਤਾਲ ਲੋਕ ਤੋਂ ਪ੍ਰਿਥਵੀ ਦੇ ਉੱਧਾਰ ਲਈ ਧਾਰਨ ਕੀਤਾ ਸੀ। (ਦੇਖੋ ਹਰਣਾਕਸ)

**ਬੈਰਾਗੀ** : ਇਸ ਸ਼ਬਦ ਦਾ ਅਰਥ ਹੈ ਵਿਰਕਤ, ਤਿਆਗੀ, ਸੰਨਿਆਸੀ ਆਦਿ। ਉਦਾਸੀਨ, ਸਾਧੂ ਵੈਰਾਗੀ ਅਖਵਾਉਂਦੇ ਹਨ। ਵੈਸ਼ਨੋ ਸਾਧੂਆਂ ਦਾ ਇਕ ਟੋਲਾ

ਵੈਰਾਗੀਆਂ ਦਾ ਹੈ ਜਿਸ ਦਾ ਅਰੰਭ ਗਿਆਰ੍ਵੀਂ ਸਦੀ ਵਿਚ ਰਾਮਾਨੁਜ ਤੋਂ ਹੋਇਆ ਪਰ ਉਤਰੀ ਭਾਰਤ ਵਿਚ ਇਸ ਸੰਪ੍ਰਦਾਇ ਦੇ ਬਾਨੀ ਸੁਆਮੀ ਰਾਮਾ ਨੰਦ ਨੂੰ ਮੰਨਿਆ ਜਾਂਦਾ ਹੈ ਜੋ ਚੌਧ੍ਵੀਂ ਸਦੀ ਵਿਚ ਹੋਏ ਸਨ। ਇਹ ਵੈਰਾਗੀ/ਬੈਰਾਗੀ ਵਿਸ਼ਨੂੰ ਦੇ ਉਪਾਸ਼ਕ ਹਨ ਤੇ ਨਾਲ ਹੀ ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਦੀ ਪੂਜਾ ਵੀ ਕਰਦੇ ਹਨ। ਇਹ ਚਾਰ ਪ੍ਰਮੁਖ ਸਾਖਵਾਂ ਵਿਚ ਵੰਡੇ ਹੋਏ ਹਨ 1. ਰਾਮਾਨੰਦੀ 2. ਵਿਸ਼ਨੂੰ ਸੁਆਮੀ 3. ਨਿਮਾਨੰਦੀ 4. ਮਾਧਵਾਚਾਰੀ। ਇਹ ਚਾਰ ਅੱਗੇ ਬਵੰਜਾ ਸ਼ਾਖਾਵਾਂ, ਉਪ ਸ਼ਾਖਾਵਾਂ ਵਿਚ ਵੰਡੇ ਹੋਏ ਹਨ। ਇਹ ਸਨਾਤਨੀ ਹਿੰਦੂ ਰੀਤਾਂ ਦੇ ਧਾਰਨੀ ਹਨ। ਸਾਰੇ ਬੈਰਾਗੀ ਵਿਰਕਤ ਨਹੀਂ ਹੁੰਦੀ, ਬਹੁਤ ਸਾਰੇ ਗ੍ਰਿਹਸਥੀ ਵੀ ਹਨ। ਇਹ ਸ਼ਾਕਾਹਾਰੀ ਹੁੰਦੇ ਹਨ ਪਰ ਕੁਝ ਭੰਗ ਦਾ ਸੇਵਨ ਕਰ ਲੈਂਦੇ ਹਨ। ਇਹ ਜਟਾਧਾਰੀ ਹੁੰਦੇ ਹਨ। ਲੰਗੋਟੀ ਧਾਰਨ ਕਰਦੇ ਹਨ ਤੇ ਨਾਂ ਨਾਲ ਦਾਸ ਸ਼ਬਦ ਦੀ ਵਰਤੋਂ ਜ਼ਰੂਰ ਕਰਦੇ ਹਨ। ਬੈਰਾਗੀ ਧਰਮ ਦੇ ਪੰਜ ਮੁਖ ਕਰਮ ਹਨ (1) ਬੈਰਾਗੀ ਦੁਆਰਕਾ ਦੀ ਯਾਤਰਾ ਕਰਦਾ ਹੈ ਤੇ ਸੱਜੀ ਬਾਂਹ ਤੇ ਸੰਖ ਚਕ੍ਰ ਆਦਿ ਚਿੰਨ, ਖੁਨਵਾਉਂਦਾ ਹੈ ਕਿਉਂਕਿ ਉਹਨਾਂ ਦਾ ਵਿਸ਼ਵਾਸ ਹੈ ਕਿ ਇਹ ਵਿਸ਼ਨੂੰ ਦਾ ਚਿੰਨ੍ਹ ਹੈ ਜਿਸ ਨੂੰ ਖੁਨਵਾਉਂਣ ਨਾਲ ਬੈਕੁੰਠ ਦੀ ਪ੍ਰਾਪਤੀ ਹੁੰਦੀ ਹੈ। (2) ਬੈਰਾਗੀ ਮੱਥੇ ਉਪਰ ਗੋਪੀ ਚੰਦਨ ਦਾ ਤਿਲਕ ਲਗਾਉਂਦਾ ਹੈ । (3) ਬੈਰਾਗੀ ਵਿਸ਼ਨੂੰ ਦੇ ਕਿਸੇ ਇਕ ਅਵਤਾਰ ਦਾ ਉਪਾਸ਼ਕ ਹੁੰਦਾ ਹੈ। (4) ਤੁਲਸੀ ਮਾਲਾ ਧਾਰਨ ਕਰਦਾ ਹੈ। (5) ਉਹ ਵਿਸ਼ਨੂੰ ਦੇ ਕਿਸੇ ਇਕ ਅਵਤਾਰ ਨਾਲ ਸੰਬੰਧਿਤ ਮੰਤ੍ਰ ਦਾ ਜਾਪ ਕਰਦਾ ਹੈ ਜਾਂ ਰਮਾਇਣ ਜਾ ਗੀਤਾ ਦਾ ਪਾਠ ਨਿਤਾ ਪ੍ਰਤੀ ਕਰਦਾ ਹੈ।

ਬੁਹਾਰਨਪੁਰ : ਇਹ ਮਧ ਪ੍ਰਦੇਸ਼ ਦਾ ਇਕ ਨਗਰ ਹੈ ਜੋ ਤਾਪਤੀ ਦਰਿਆ ਕਿਨਾਰੇ ਵਸਿਆ ਹੋਇਆ ਹੈ।

ਬੁੰਦੇਲੇ : ਇਕ ਪਰਬਤ ਦਾ ਨਾਂ ਵਿਧੰਯ ਹੈ ਜੋ ਮਧ ਪ੍ਰਦੇਸ਼ ਦੀ ਦਖਣੀ ਸੀਮਾਂ ਤੇ ਸਥਿਤ ਹੈ। ਇਸ ਇਲਾਕੇ ਨੂੰ ਬੁੰਦੇਲਖੰਡ ਆਖਦੇ ਹਨ ਅਤੇ ਇਥੋਂ ਦੀ ਰਹਿਣ ਵਾਲੀ ਇਕ ਰਾਜਪੂਤ ਜਾਤੀ ਬੁੰਦੇਲੇ ਆਖਵਾਉਂਦੀ ਹੈ।

ਬੁਧੂ : ਇਹ ਗੁਰੂ ਅਰਜਨ ਦੇਵ੍ ਜੀ ਦਾ ਸ਼ਰਧਾਲੂ ਘੁਮਿਆਰ ਸਿਖ ਸੀ ਜਿਸ ਨੂੰ ਉਹਨਾਂ ਨੇ ਹਰ ਕਾਰਜ ਅਰੰਭ ਕਰਨ ਤੋਂ ਪਹਿਲਾ ਅਰਦਾਸ ਕਰਨ ਦੀ ਸਿਖਿਆ ਦਿਤੀ ਅਤੇ ਹੁਕਮ ਕੀਤਾ ਕਿ ਗੁਰੂ ਦਾ ਦਸਬੰਧ ਦੇਣਾ ਹੈ। ਇਕ ਵਾਰ ਇਸ ਨੇ ਇੱਟਾਂ ਦਾ ਆਵਾ ਚਾੜ੍ਹਿਆ ਤਾਂ ਸਿਖਾਂ ਨੂੰ ਪ੍ਰਸ਼ਾਦ ਕੀਤਾ। ਭਾਈ ਲਖੂ ਗਿਆ ਤਾਂ ਦਰਬਾਜ਼ਾ ਬੰਦ ਸੀ। ਸੰਗਤ ਨੇ ਅਰਦਾਸ ਕੀਤੀ ਆਵਾ ਪੱਕਾ ਤਾਂ ਇਸ ਨੇ ਬਾਹਰੋਂ ਆਖਿਆ ਆਵਾ ਕੱਚਾ। ਇੱਟਾ ਪਿੱਲੀਆਂ ਨਿਕਲੀਆਂ। ਉਸ ਨੇ ਸਤਿਗੁਰੂ ਪਾਸ ਬੇਨਤੀ ਕੀਤੀ ਤਾਂ ਉਹਨਾਂ ਨੇ ਆਖਿਆ ਤੁਸਾਂ ਸਿਖ ਦਾ ਅਨਾਦਰ ਕੀਤਾ ਹੈ। ਉਸੇ ਪਾਸ ਜਾਓ ਤਾਂ ਭਾਈ ਲੱਧਾ

ਭਾਈ ਬੁਧੂ ਨਾਲ ਗਏ ਤਾਂ ਭਾਈ ਲਖੂ ਨੇ ਆਖਿਆ ਆਵਾ ਪੱਕਦਾ ਤਾਂ ਨਹੀਂ ਪਰ ਲਾਹੌਰ ਵਿਚ ਬਹੁਤ ਬਰਸਾਤ ਹੋਵੇਗੀ, ਪਿੱਲੀਆਂ ਇੱਟਾ ਪੱਕੀਆ ਦੇ ਭਾਅ ਵਿਕ ਜਾਣਗੀਆ।

ਬੂਧੋ : ਇਹ ਛੀਬਾਂ ਜਾਤ ਦਾ ਸਿਖ ਸੁਲਤਾਨਪੁਰ ਦਾ ਵਾਸੀ ਤੇ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਸਤਿਗੁਰੂ ਨੇ ਰਜੋ ਤਮੋ ਤੇ ਸਤੋ ਗੁਣਾਂ ਬਾਰੇ ਸਮਝਾਇਆ ਤੇ ਨਾਮ ਸਿਮਰਨ ਕਰਨ ਲਈ ਆਖਿਆ।

ਬੂਲਾ : (1) ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਸਤਿਗੁਰੂ ਜੀ ਨੇ ਨਾਮ ਸਿਮਰਨ ਤੇ ਭਗਤੀ ਕਰਨ ਦਾ ਉਪਦੇਸ਼ ਦਿਤਾ।

(2) ਇਹ ਗੁਰੂ ਅਮਰਦਾਸ ਜੀ ਦਾ ਸਿਖ ਸੀ ਜੋ ਡੱਲੇ ਦਾ ਰਹਿਣ ਵਾਲਾ ਸੀ। ਸਤਿਗੁਰੂ ਨੇ ਇਸ ਨੂੰ ਗੁਰਬਾਣੀ ਦੀ ਕਥਾ ਤੇ ਕੀਰਤਨ ਸੰਗਤਾਂ ਨੂੰ ਸੁਨਾਉਣ ਲਈ ਹੁਕਮ ਕੀਤਾ ਅਤੇ ਨਾਲ ਹੀ ਬਾਣੀ ਦੀਆਂ ਪੋਥੀਆਂ ਲਿਖਣ ਲਈ ਵੀ ਪ੍ਰੇਰਨਾ ਦਿਤੀ।

(3) ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਗੁਰੂ ਜੀ ਨੇ ਅਹੰਕਾਰ ਤਿਆਗਣ, ਗੁਰਸਿੱਖਾਂ ਦੀ ਸੇਵਾ ਕਰਨ, ਕਥਾ ਕੀਰਤਨ ਸੁਣਨ ਤੇ ਨਿਤਨੇਮ ਕਰਨ ਲਈ ਉਪਦੇਸ਼ ਦਿਤਾ।

ਬੂੜਾ : ਇਹ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸਿਖ ਸੀ ਜੋ ਬੱਚਪਨ ਵਿਚ ਹੀ ਬਹੁਤ ਗੰਭੀਰ ਅਤੇ ਸਿਆਣਾ ਸੀ ਜੋ ਸਿਖ ਇਤਿਹਾਸ ਵਿਚ ਬਾਬਾ ਬੁੱਢਾ ਜੀ ਦੇ ਨਾਂ ਨਾਲ ਪ੍ਰਸਿਧ ਹੋਇਆ ਅਤੇ ਇਸ ਨੇ ਛੇ ਪਾਤਸ਼ਾਹੀਆਂ ਦੇ ਦਰਸ਼ਨ ਕੀਤੇ।

ਬੋਦਲਾ : ਇਹ ਬੁਹਾਨਪੁਰ ਨਿਵਾਸੀ ਗੁਰੂ ਹਰਿਗੋਬਿੰਦ ਸਾਹਿਬ ਦਾ ਸਿਖ ਸੀ ਜਿਸ ਨੂੰ ਸਤਿਗੁਰੂ ਨੇ ਆਪਣੇ ਸ਼ਹਿਰ ਵਿਚ ਗੁਰਮਤਿ ਦਾ ਪ੍ਰਚਾਰ ਕਰਨ ਅਤੇ ਆਏ ਗਏ ਲਈ ਲੰਗਰ ਦੀ ਸੇਵਾ ਕਰਨ ਦਾ ਹੁਕਮ ਦਿਤਾ।

## ਭ

ਭਗਉਤੀ : ਇਸ ਸ਼ਬਦ ਦੇ ਅਰਥ ਹਨ ਦੁਰਗਾ, ਲਛਮੀ, ਦੇਵੀ, ਤਲਵਾਰ ਆਦਿ ਪਰ ਪ੍ਰਸੰਗ ਅਨੁਸਾਰ ਇਸ ਦਾ ਅਰਥ ਤਲਵਾਰ ਹੈ। ਤਾਂਤ੍ਰਿਕਾਂ ਦੀ ਸ਼ਸਤਰ-ਪੂਜਾ ਪਰੰਪਰਾ ਵਿਚ ਤਲਵਾਰ ਦੀ ਪੂਜਾ ਕੀਤੀ ਜਾਂਦੀ ਹੈ। ਇਸ ਦਾ ਕਾਰਨ ਹੈ ਕਿ ਇਸ ਨੂੰ ਭਗਵਤੀ ਦਾ ਪ੍ਰਤੀਕ ਮੰਨਿਆ ਜਾਂਦਾ ਹੈ।

ਭਗਤਾ : ਇਹ ਓਹਰੀ ਜਾਤ ਦਾ ਸਿਖ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਮਨਮੁਖਾਂ ਵਾਲੇ ਕਰਮ ਤਿਆਗ ਕੇ ਗੁਰਮੁਖਾਂ ਵਾਲੇ ਕਰਮ ਕਰਨ ਦਾ ਉਪਦੇਸ਼ ਦਿਤਾ।

ਭਗਤੀਆ : ਇਹ ਭਜਨ ਕਰਨ ਵਾਲੇ ਗਵਈਏ ਹਨ ਜੋ ਨਾਲ ਨ੍ਰਿਤ ਵੀ ਕਰਦੇ ਸਨ। ਇਹ ਇਕ ਤਰ੍ਹਾਂ ਦੇ ਰਾਸਧਾਰੀਏ ਹੀ ਸਨ ਪਰ ਇਹਨਾਂ ਦਾ ਮੁਖ ਫਰਕ ਹੈ ਕਿ ਰਾਸਧਾਰੀਏ ਸ੍ਵਾਂਗ (ਦੇਖੋ) ਰਚਾਉਂਦੇ ਹਨ ਜਦੋ ਕਿ ਇਹ ਭਗਤੀ ਭਾਵਨਾਂ ਪ੍ਰਧਾਨ ਭਜਨਾਂ ਦਾ ਗਾਇਨ ਕਰਦਿਆ ਨਾਲ ਨੱਚਦੇ ਹਨ। ਭਗਤੀਆਂ ਦੇ ਫਿਰਕੇ ਦਾ ਮੁੱਢ ਕਾਂਸੀ ਰਾਮ ਨੇ ਬੰਨਿਆ। ਪਹਿਲਾ ਸਾਧਾਂ ਦਾ ਜੀਵਨ ਬਸਰ ਕਰਦਿਆਂ ਕੇਵਲ ਮੰਦਰਾਂ ਵਿਚ ਗਾਉਂਦੇ ਤੇ ਨੱਚਦੇ ਸਨ ਪਰ ਹੌਲੀ ਹੌਲੀ ਇਹਨਾਂ ਨੇ ਮੰਦਰਾਂ ਤੋਂ ਬਾਹਰ, ਪਿੰਡਾਂ ਦੇ ਪਰ੍ਹਿਆ ਵਿਚ ਗਉਣਾ ਅਰੰਭ ਕਰ ਦਿਤਾ ਤੇ ਇਸ ਕਲਾ ਨੂੰ ਪੇਸ਼ੇ ਵਜੋਂ ਅਪਨਾ ਲਿਆ। ਸਮਾਂ ਗੁਜ਼ਰਨ ਨਾਲ ਇਹ ਲੋਕ ਰਾਸਧਾਰੀਆਂ ਵਿਚ ਰਲ਼ ਗਏ। ਰਾਸਧਾਰੀਏ ਨ੍ਰਿਤ ਕਰਦੇ ਤੇ ਭਜਨ ਗਉਂਦੇ ਸਨ। ਇਹਨਾਂ ਦੇ ਦੋ ਵਰਗ ਹਨ ਖੜ੍ਹ ਭਗਤੀਏ ਜੋ ਖੜ੍ਹੇ ਹੋ ਕੇ ਗਾਉਂਦੇ ਹਨ ਤੇ ਬੈਠੇ ਭਗਤੀਏ ਜੋ ਬੈਠ ਕੇ ਭਜਨ ਗਾਇਨ ਕਰਦੇ ਹਨ।

ਭਗਵਾਨਦਾਸ : ਇਹ ਬਹਾਵਲਪੁਰ ਨਿਵਾਸੀ ਸਿਖ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਆਪਣੇ ਸ਼ਹਿਰ ਵਿਚ ਧਰਮਸਾਲਾ ਸਥਾਪਿਤ ਕਰਕੇ ਗੁਰਮਤਿ ਦਾ ਪ੍ਰਚਾਰ ਕਰਨ ਦਾ ਉਪਦੇਸ਼ ਦਿਤਾ ਤੇ ਨਾਲ ਹੀ ਆਖਿਆ ਕਿ ਲੋਹ ਲੰਗਰ ਚਲਦਾ ਰਹੇ। ਨਿਤਨੇਮ ਜਮਾਤੀ ਕਰੋ। ਔਗੁਣਾਂ ਦਾ ਤਿਆਗ ਕਰਕੇ ਗੁਣਾ ਨੂੰ ਗ੍ਰਹਿਣ ਕਰੋ।

ਭਗਵਾਨਾ : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਪ੍ਰਭੂ ਦੇ ਬਾਕੀ ਸਾਰੇ ਨਾਂ ਛੱਡ ਕੇ ਵਾਹਿਗੁਰੂ ਸ਼ਬਦ ਦਾ ਜਾਪ ਕਰਨ ਲਈ ਆਖਿਆ।

ਭਗੀਰਥ : (1) ਇਹ ਮਲਸੀਹਾਂ ਨਿਵਾਸੀ ਸਿਖ ਸ੍ਰੀ ਗੁਰੂ ਨਾਨਕ ਸਾਹਿਬ ਦਾ ਪਰਮ ਭਗਤ ਸੀ ਜੋ ਪਹਿਲਾ ਕਾਲੀ ਦਾ ਉਪਾਸ਼ਕ ਸੀ। ਇਸ ਨੇ ਗੁਰੂ ਦਰਬਾਰ ਵਿਚ ਕਾਲੀ ਨੂੰ ਸੇਵਾ ਕਰਦੇ ਵੇਖਿਆ ਤੇ ਹੈਰਾਨ ਰਹਿ ਗਿਆ। ਇਹ ਫਿਰ ਗੁਰੂ ਨਾਨਕ ਦੇ ਚਰਨਾ ਦਾ ਦਾਸ ਹੀ ਬਣ ਗਿਆ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਨਿਰਗੁਣ ਸਰਗੁਣ ਸਰੂਪ ਬਾਰੇ ਸੋਝੀ ਬਖਸ਼ੀ।

(3) ਇਹ ਸੋਇਨੀ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ

ਸੀ ਜਿਸ ਨੂੰ ਉਹਨਾਂ ਨੇ ਮਨਮੁਖੀ ਕਰਮਾਂ ਦਾ ਤਿਆਗ ਤੇ ਗੁਰਮੁਖੀ ਕਰਮਾ ਨੂੰ ਗ੍ਰਹਿਣ ਕਰਨ ਦਾ ਉਪਦੇਸ਼ ਦਿਤਾ।

ਭੰਗ੍ਰਨਾਥ : ਇਹ ਇਕ ਯੋਗੀ ਸੀ ਜੋ ਅਚਲ ਵਟਾਲੇ ਗੁਰੂ ਨਾਨਕ ਸਾਹਿਬ ਨੂੰ ਮਿਲਿਆ ਤੇ ਉਹਨਾ ਨਾਲ ਵਿਚਾਰ ਵਟਾਂਦਰਾ ਕੀਤਾ। ਇਸ ਦਾ ਜ਼ਿਕਰ ਸਿਧ ਗੋਸਟ ਵਿਚ ਵੀ ਆਉਂਦਾ ਹੈ।

ਭਟ : ਉਸਤਤਿ-ਕਾਵਿ ਦੇ ਰਚਨਹਾਰੇ ਭੱਟ ਆਖੇ ਜਾਂਦੇ ਹਨ। ਇਹ ਉਸਤਤਿ ਜਾਂ ਉਪਮਾਂ ਆਸ਼ਰੇ ਦਾਤਾ ਰਾਜਾ ਮਹਾਰਾਜਾ ਅਮੀਰ ਵਜ਼ੀਰ ਆਦਿ ਦੀ ਹੁੰਦੀ ਸੀ ਜਾਂ ਇਹ ਸੰਤਾ ਮਹਾਤਮਾਵਾਂ ਦੀ ਉਸਤਤਿ ਕਰਦੇ ਸਨ। ਇਹਨਾਂ ਭੱਟਾਂ ਦੀ ਉਤਪਤੀ ਸੰਬੰਧੀ ਕਈ ਕਥਾਵਾਂ ਮਿਲਦੀਆਂ ਹਨ ਜਿਵੇਂ ਭੱਟ ਖਤਰੀ ਮਰਦ ਤੇ ਵਿਧਵਾ ਬ੍ਰਾਹਮਣੀ ਦੇ ਸੰਜੋਗ ਤੋਂ ਪੈਦਾ ਹੋਏ ਜਾਂ ਸ਼ਿਵ ਜੀ ਦੇ ਮੱਥੇ ਦੇ ਪਸੀਨੇ ਚੋਂ ਭੱਟਾਂ ਨੂੰ ਪਾਰਵਤੀ ਦੇ ਮਨੋਰੰਜਨ ਲਈ ਪੈਦਾ ਕੀਤਾ ਗਿਆ ਪਰ ਇਸਨੇ ਪਾਰਵਤੀ ਦੀ ਬਜਾਏ ਸ਼ਿਵਜੀ ਦੀ ਮਹਿਮਾ ਗਉਣੀ ਸ਼ੁਰੂ ਕਰ ਦਿਤੀ ਜਿਸ ਕਾਰਨ ਇਸ ਨੂੰ ਧਰਤੀ ਉਪਰ ਤੁਰ ਫਿਰ ਕੇ ਗਉਂਣ ਦਾ ਸਰਾਪ ਮਿਲ ਗਿਆ। ਭੱਟ ਬੰਸਾਵਲੀਨਾਮੇ ਤਿਆਰ ਕਰਕੇ ਜ਼ਬਾਨੀ ਸੁਣਾਉਂਦੇ ਸਨ ਅਤੇ ਸਮਾਜਿਕ ਸਮਾਗਮਾਂ ਵਿਚ ਵੰਸ਼ ਦਾ ਜਸ ਗਾ ਕੇ ਆਪਣਾ ਲਾਗ ਲੈਂਦੇ ਸਨ। ਲਾਗ ਨਾ ਦੇਣ ਵਾਲੇ ਦਾ ਗੁੱਡਾ ਬਣਾ ਕੇ ਸਾੜਦੇ ਸਨ ਤੇ ਉਹਨਾ ਦੇ ਅਪਜਸ ਲਈ ਕਾਵਿ ਟੋਟੇ ਜੋੜ ਕੇ ਲੋਕਾ ਵਿਚ ਸੁਣਾ ਕੇ ਉਹਨਾਂ ਦਾ ਡੰਡ ਲਹੁੰਦੇ ਸਨ। ਮੁਗਲਕਾਲ ਵਿਚ ਬਹੁਤ ਸਾਰੇ ਭੱਟ ਮੁਸਲਮਾਨ ਬਣ ਗਏ। ਸਿਖ ਧਰਮ ਵਿਚ ਭੱਟਾਂ ਦਾ ਵਿਸ਼ੇਸ਼ ਸਥਾਨ ਹੈ ਕਿਉਂਕਿ ਇਹਨਾਂ ਨੇ ਗੁਰ-ਉਸਤਤਿ ਕੀਤੀ ਤੇ ਇਹਨਾਂ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ।

ਭਟੂ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਗੁਰੂ ਨਾਨਕ ਸਾਹਿਬ ਦੀ ਰੂਹਾਨੀ ਬੁਲੰਦੀ ਬਾਰੇ ਗਿਆਨ ਕਰਵਾਇਆ।

(2) ਇਹ ਤਿਵਾੜੀ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜੋ ਨਾਮ ਬਾਣੀ ਨਾਲ ਜੁੜਿਆ ਹੋਇਆ ਸੀ।

ਭਭੀਖਣ : ਇਹ ਲੰਕਾਪਤੀ ਰਾਵਣ ਦਾ ਧਰਮੀ ਬਿਰਤੀ ਵਾਲਾ ਭਰਾ ਸੀ ਜੋ ਨੇਕ ਚਲਣ ਵਾਲਾ ਸੀ। ਇਸ ਕਾਰਨ ਰਾਵਣ ਨਾਲ ਇਸ ਦੀ ਘੱਟ ਹੀ ਬਣਦੀ ਸੀ। ਇਸਨੇ ਰਾਵਣ ਵਲੋ ਸੀਤਾ ਹਰਣ ਦਾ ਵਿਰੋਧ ਖੁਲ੍ਹ ਕੇ ਕੀਤਾ ਸੀ ਜਿਸ ਕਾਰਨ ਇਸ ਨੂੰ ਬੇਇਜ਼ਤ ਕਰਕੇ, ਲੱਤਾਂ ਮਾਰ ਕੇ ਦਰਬਾਰ ਵਿਚੋਂ ਕੱਢ ਦਿਤਾ ਗਿਆ ਸੀ । ਇਹ ਰਾਵਣ ਦੇ ਕਹਿਰ ਤੋਂ ਡਰਦਾ ਮਾਰਾ ਕੈਲਾਸ਼ ਪਰਬਤ ਤੇ ਪੁੱਜਾ ਤਾ ਸ਼ਿਵ ਜੀ ਨੇ ਇਸ ਨੂੰ ਪ੍ਰੇਰਨਾ

ਦੇ ਕੇ ਸ੍ਰੀ ਰਾਮ ਚੰਦਰ ਦਾ ਭਗਤ ਬਣਾ ਦਿਤਾ। ਰਾਮ-ਰਾਵਣ ਯੁਧ ਵਿਚ ਇਸ ਨੇ ਸ੍ਰੀ ਰਾਮ ਚੰਦਰ ਦੀ ਬਹੁਤ ਮਦਦ ਕੀਤੀ। ਰਾਵਣ ਦੇ ਮਰਨ ਮਗਰੋਂ ਇਸ ਨੂੰ ਲੰਕਾਪਤੀ ਬਣਾਇਆ ਗਿਆ।

ਭਰਨਾਲ : ਇਸ ਦਾ ਅਰਥ ਹੈ ਵਰੁਣ ਦੇਵਤਾ ਦਾ ਨਿਵਾਸ ਸਥਾਨ ਸਮੁੰਦਰ (ਦੇਖੋ ਸਮੁੰਦਰ)।

ਭਵਣਿ : ਭਾਰਤੀ ਧਾਰਮਿਕ ਸਾਹਿਤ ਵਿਚ ਚੌਦ੍ਹਾਂ ਭਵਨ ਮੰਨੇ ਗਏ ਹਨ 1. ਭੂ, 2. ਭਵ, 3. ਸ੍ਵ, 4. ਮਹਿ, 5. ਜਨ, 6. ਤਪ, 7. ਬਤਯ, 8. ਅਤਲ, 9. ਸੁਤਲ, 10. ਵਿਤਲ, 11. ਗਭਸਿਤਮਤ, 12. ਮਹਾਂਤਲ, 13. ਰਸਾਤਲ, 14. ਪਾਤਾਲ।

ਭਾਊ ਮੋਕਲ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੇ ਉਹਨਾਂ ਪਾਸ ਮੀਣਿਆਂ ਦੁਆਰਾ ਨਾਨਕ ਕਾਵਿ ਛਾਪ ਵਾਲੀ ਕੱਚੀ ਬਾਣੀ ਬਾਰੇ ਜ਼ਿਕਰ ਕੀਤਾ ਤਾਂ ਸਤਿਗੁਰੂ ਨੇ ਸੱਚੀ ਬਾਣੀ ਦਾ ਸੰਗ੍ਰਹਿ ਕਰਨ ਦਾ ਉਦਮ ਕੀਤਾ।

ਭਾਸਕਰ : ਦੇਖੋ **ਸੂਰਜ**

ਭਾਗਵਤ : ਇਹ ਇਕ ਪੁਰਾਣ ਦਾ ਨਾਂ ਹੈ ਜਿਸ ਵਿਚ ਪ੍ਰੇਮਾ-ਭਗਤੀ ਬਾਰੇ ਵਿਸਤਾਰ ਸਹਿਤ ਚਰਚਾ ਕੀਤੀ ਗਈ ਹੈ ਤੇ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਵਰਣਨ ਕੀਤਾ ਗਿਆ ਹੈ।

ਭਾਗੂ : ਇਹ ਡੱਲਾ ਨਿਵਾਸੀ ਸਿੱਖ ਸ੍ਰੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਜਾਤ ਪਾਤ ਦੀ ਤੁਛਤਾ ਤੇ ਅਰਥਹੀਣਤਾ ਬਾਰੇ ਗਿਆਨ ਕਰਵਾਇਆ।

ਭਾਟ : ਦੇਖੋ ਭਟ

ਭਾਨਾ : (1) ਸੁਹੜ ਜਾਤ ਦਾ ਇਹ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਨਾਮ-ਅਭਿਆਸ ਦੁਆਰਾ ਮਨ ਟਿਕਾਉਣ ਦੀ ਵਿਧੀ ਦੱਸੀ।

(2) ਇਹ ਮਲਣ ਜਾਤ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜੋ ਕਾਬਲ ਨਿਵਾਸੀ ਸੀ ਅਤੇ ਨਵਾਬ ਦੇ ਮੋਦੀਖਾਨੇ ਵਿਚ ਨੌਕਰੀ ਕਰਦਾ ਸੀ। ਸਿੱਖਾਂ ਦੀ ਸੇਵਾ ਕਰਦਾ ਸੀ। ਇਕ ਵਾਰ ਇਸ ਦੇ ਵੱਟਿਆਂ ਦੀ ਪੜਤਾਲ ਹੋਈ ਤਾਂ ਸਤਿਗੁਰੂ ਜੀ ਨੇ ਇਸ ਦੀ ਮਦਦ ਕੀਤੀ। ਇਸ ਦੀ ਪੈਜ ਰਹਿ ਗਈ। ਇਹ ਹੋਰ ਸ਼ਰਧਾਲੂ ਬਣ

ਕੇ ਸਿੱਖੀ ਕਮਾਉਣ ਲੱਗਾ।

(3) ਇਹ ਪਿਰਾਗ ਨਿਵਾਸੀ ਭਾਨਾ ਸਨਮੁਖ ਕਰਕੇ ਪ੍ਰਸਿੱਧ ਸੀ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਉਹਨਾਂ ਨੇ ਧਰਮ ਦੀ ਕਿਰਤ ਕਰਨ ਅਤੇ ਨਾਮ ਜਪਣ ਦਾ ਉਪਦੇਸ਼ ਦਿੱਤਾ।

ਭਾਨੂ : (1) ਇਹ ਚੱਢਾ ਜਾਤ ਦਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਗੁਰਮਤਿ ਕਰਮ ਸਿਧਾਂਤ ਬਾਰੇ ਗਿਆਨ ਕਰਵਾਇਆ।

(2) ਇਹ ਭਗਤ ਕਰਕੇ ਪ੍ਰਸਿੱਧ ਸਿੱਖ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੇ ਮੁਜੰਗਾਂ ਵਿਚ ਸਿੱਖੀ ਦਾ ਪ੍ਰਚਾਰ ਕਰਕੇ ਗੁਰ-ਨਿੰਦਕਾਂ ਨੂੰ ਗੁਰ-ਸ਼ਰਣ ਵਿਚ ਲਿਆਂਦਾ।

(3) ਇਹ ਬਹਿਲ ਜਾਤ ਦਾ ਸਿੱਖ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ, ਜਿਸ ਨੂੰ ਉਹਨਾਂ ਨੇ ਸਮਝਾਇਆ ਕਿ ਕਰਮ-ਕਾਂਡ, ਸ਼ਾਸਤਰਾਂ ਆਦਿ ਤੋਂ ਸ਼੍ਰੇਸ਼ਟ ਪ੍ਰਭੂ-ਨਾਮ ਹੈ ਜਿਸ ਦੇ ਜਾਪ ਨਾਲ ਮੁਕਤੀ ਮਿਲਦੀ ਹੈ।

ਭਾਰੂ : ਇਹ ਸ੍ਰੀ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਉਹਨਾਂ ਨੇ ਕਥਾ-ਕੀਰਤਨ ਸੁਣਨ, ਨਾਮ-ਜਪਣ ਅਤੇ ਸੇਵਾ ਕਰਨ ਦਾ ਉਪਦੇਸ਼ ਦਿੱਤਾ। ਇਹ ਦ੍ਰਿੜ ਕਰਵਾਇਆ ਕਿ ਪਰਮਾਤਮਾ ਸਭ ਨੂੰ ਆਪੇ ਰਿਜ਼ਕ ਪਹੁੰਚਾਉਂਦਾ ਹੈ।

ਭਿਖਾ : ਇਹ ਸੁਲਤਾਨਪੁਰ ਵਾਸੀ ਭੱਟ ਸੀ ਜੋ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਤੇ ਗੁਰ-ਉਪਦੇਸ਼ ਕਮਾਉਣ ਵਾਲਾ ਸੀ। ਇਸ ਦੇ ਸਵਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ।

ਭਿਖਾਰੀ : ਇਹ ਗੁਜਰਾਤ ਨਿਵਾਸੀ ਭਾਂਬੜਾ ਸਿੱਖ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ ਜੋ ਸਮਦ੍ਰਿਸ਼ਟੀ ਵਾਲਾ,ਗੁਰੂ-ਪ੍ਰਭੂ ਭਾਣੇ ਵਿਚ ਰਹਿਣ ਵਾਲਾ ਬ੍ਰਹਮ ਗਿਆਨੀ ਸੀ ਜਿਸ ਦੀ ਨਿਗਾਹ ਵਿਚ ਹਰਖ-ਸੋਗ ਬਰਾਬਰ ਸਨ।

ਭੀਅੜਾ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਪ੍ਰਭੂ-ਭਗਤੀ ਕਰਕੇ ਮੁਕਤ ਹੋਣ ਦਾ ਰਾਹ ਦੱਸਿਆ।

ਭੀਖਮ : ਭੀਸ਼ਮ ਪਿਤਾਮਾ ਜੋ ਰਾਜਾ ਸਾਂਤਨੁ ਦਾ ਪੁੱਤਰ ਸੀ। ਇਸ ਦੀ ਮਾਤਾ ਗੰਗਾ ਸੀ।

ਭੀਵਾ : ਇਹ ਸਰਹੰਦ ਨਿਵਾਸੀ ਸਿੱਖ ਸੀ ਜਿਸ ਨੂੰ ਕੇਵਲ ਸਤਿਗੁਰੂ ਤੇ ਹੀ ਭਰੋਸਾ ਸੀ ਜਿਸ ਕਾਰਨ ਹਰ ਥਾਂ ਇਸ ਦੀ ਰੱਖਿਆ ਹੁੰਦੀ ਸੀ।

ਭੂਚਰ : ਭੂਮੀ ਭਾਵ ਧਰਤੀ ਉਪਰ ਚੱਲਣ ਵਾਲੇ ਸਾਰੇ ਜੀਵਾਂ ਨੂੰ ਭੂਚਰ ਆਖਿਆ ਜਾਂਦਾ ਹੈ।

ਭੂਤ : (1) ਪੰਜ ਭੂਤ ਹਨ : ਪ੍ਰਿਥਵੀ, ਜਲ, ਆਕਾਸ਼, ਵਾਯੂ ਤੇ ਤੇਜ।

(2) ਰਵਾਇਤ ਅਨੁਸਾਰ ਜਿਹੜੇ ਪ੍ਰਾਣੀ ਦੁਰਘਟਨਾ ਵਿਚ, ਅਣਆਈ ਮੌਤ ਮਰਦੇ ਹਨ ਜਾਂ ਆਤਮਘਾਤ ਕਰਦੇ ਹਨ ਜਾਂ ਜਿਹਨਾਂ ਦੀਆਂ ਲਾਸ਼ਾਂ ਦਾ ਸਸਕਾਰ ਜਾਂ ਕਿਰਿਆ ਕਰਮ ਨਹੀਂ ਹੁੰਦਾ ਉਹ ਭੂਤ ਬਣ ਕੇ ਭਟਕਦੇ ਫਿਰਦੇ ਹਨ। ਇਹਨਾਂ ਬੇਗਤਿਆਂ ਦਾ ਟਿਕਾਣਾ ਸ਼ਮਸਾਨ ਘਾਟ, ਕਬਰਾਂ, ਉਜਾੜਾਂ ਵਿਚ ਸੁੰਨੀਆਂ ਥਾਵਾਂ ਤੇ ਹੁੰਦਾ ਹੈ।

ਭੂਲਾ : ਇਹ ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ ਜਿਸ ਨੂੰ ਉਹਨਾਂ ਨੇ ਗੁਰਮੁਖੀ ਕਰਮ ਗ੍ਰਹਿਣ ਕਰਨ ਤੇ ਮਨਮੁਖੀ ਕਰਮ ਤਿਆਗਣ ਲਈ ਉਪਦੇਸ਼ ਦਿੱਤਾ।

ਭੈਰਉ : ਸ਼ਿਵ ਜੀ ਦਾ ਇਕ ਰੂਪ ਭੈਰਉਂ ਦਾ ਹੈ ਜਿਸ ਦੀ ਪੂਜਾ ਹੁੰਦੀ ਹੈ। ਪੁਰਾਣਾਂ ਵਿਚ ਇਸ ਦੇ ਅੱਠ ਰੂਪਾਂ ਦਾ ਉਲੇਖ ਮਿਲਦਾ ਹੈ-ਅਤਿਸਾਂਗ, ਸੰਹਾਰ, ਰੁਰੂ, ਕਾਲ, ਕ੍ਰੋਧ, ਤਾਮ੍ਰਚੂਰ, ਚੰਦ੍ਰਚੂੜ ਤੇ ਮਹਾਨ। ਇਹਨਾਂ ਸਾਰੇ ਸਰੂਪਾਂ ਦਾ ਸੁਭਾ ਬੜਾ ਭਿਆਨਕ ਤੇ ਕ੍ਰੂਰ ਹੈ। ਇਹਨਾਂ ਸਾਰਿਆਂ ਵਿਚੋਂ ਭੈਰਉਂ ਪ੍ਰਸਿੱਧ ਹੈ ਜਿਸ ਦੀ ਸਵਾਰੀ ਕੁੱਤਾ ਹੈ ਤੇ ਇਸ ਦੀ ਸ਼ਕਤੀ ਦਾ ਨਾਂ ਭੈਰਵੀ ਹੈ।

## ਮ

ਮਸਾਣ : ਸਿਵੇ, ਮੜ੍ਹੀਆਂ ਜਿੱਥੇ ਮਿਰਤਕ ਦਾ ਸਸਕਾਰ ਕੀਤਾ ਜਾਂਦਾ ਹੈ ਉਸ ਸਥਾਨ ਨੂੰ ਮਸਾਣ ਆਖਦੇ ਹਨ। ਕਈ ਜਾਦੂ ਟੂਣੇ ਕਰਨ ਵਾਲੇ ਮਸਾਣਾ ਵਿਚ ਬੈਠ ਕੇ ਚਾਲੀਹੇ ਕੱਟਦੇ ਹਨ, ਮੰਤ੍ਰ ਜਾਪ ਕਰਦੇ ਹਨ ਤੇ ਭੂਤਾਂ-ਪ੍ਰੇਤਾਂ ਨੂੰ ਵੱਸ ਕਰਕੇ ਉਹਨਾਂ ਪਾਸੋਂ ਮੰਦ-ਕਰਮ ਕਰਵਾਉਂਦੇ ਹਨ। ਅਜਿਹੇ ਲੋਕ ਵਿਸ਼ਵਾਸ ਹਨ ਪਰ ਗੁਰਮਤਿ ਵਿਚ ਇਹਨਾਂ ਦੀ ਕੋਈ ਥਾਂ ਨਹੀਂ।

ਮਹਾਦੇਵ : ਦੇਖੋ ਸਿਵ

ਮਹਾਨੰਦ : ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿੱਖ ਸੀ ਜਿਸ ਨੂੰ ਉਹਨਾਂ ਨੇ ਆਪੇ ਦੀ ਪਛਾਣ ਕਰਨ ਤੇ ਨਾਮ-ਸਿਮਰਨ ਨਾਲ ਜੁੜਨ ਦਾ ਉਪਦੇਸ਼ ਦਿੱਤਾ। ਇਉਂ ਕਰਨ ਨਾਲ ਹੀ ਮੁਕਤੀ ਮਿਲ ਸਕਦੀ ਹੈ।

ਮਹਾਪ੍ਰਲੈ : ਸ੍ਰਿਸ਼ਟੀ ਦੇ ਸਰਬਨਾਸ਼ ਨੂੰ ਮਹਾਂਪ੍ਰਲੈ ਆਖਿਆ ਜਾਂਦਾ ਹੈ। ਪੌਰਾਣਿਕ ਕਥਾਵਾਂ ਅਨੁਸਾਰ ਬ੍ਰਹਮਾ ਇਸ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ ਅਤੇ ਉਸ ਦਾ ਇਕ ਦਿਨ ਅਰਥਾਤ 2,160,000,000 ਸਾਲਾਂ ਤੱਕ ਇਹ ਕਾਇਮ ਰਹਿੰਦੀ ਹੈ। ਇਸ ਮਗਰੋਂ ਸਾਰੀ ਸ੍ਰਿਸ਼ਟੀ ਤੇ ਜੀਵ-ਜੰਤ, ਪ੍ਰਲੈ ਦੀ ਅੱਗ ਵਿਚ ਨਸ਼ਟ ਹੋ ਜਾਂਦੇ ਹਨ। ਕੇਵਲ ਦੇਵਤੇ ਹੀ ਜੀਵਿਤ ਰਹਿੰਦੇ ਹਨ। ਮੁੜ ਬ੍ਰਹਮਾ ਉਠਦਾ ਹੈ ਤੇ ਸ੍ਰਿਸ਼ਟੀ ਰਚਨਾ ਕਰਦਾ ਹੈ। ਇਹ ਸਿਲਸਿਲਾ ਬ੍ਰਹਮਾਂ ਦੇ ਸੌ ਸਾਲਾਂ ਤੱਕ ਜਾਰੀ ਰਹਿੰਦਾ ਹੈ। ਸੌ ਸਾਲਾਂ ਮਗਰੋਂ ਬ੍ਰਹਮਾ ਦੇ ਨਾਲ ਹੀ ਸਭ ਕੁਝ ਵਿਨਸ ਜਾਂਦਾ ਹੈ ਅਤੇ ਦੇਵਤੇ, ਸ੍ਰਿਸ਼ਟੀ ਤੇ ਸਮੁੱਚੀ ਬ੍ਰਹਿਮੰਡ ਰਚਨਾ ਪਰਮਾਤਮਾ ਵਿਚ ਲੈਯ ਹੋ ਜਾਂਦੀ ਹੈ।

ਮਹਾਭਾਰਤ : ਇਹ ਸੰਸਕ੍ਰਿਤ ਦਾ ਮਹਾਨ ਗ੍ਰੰਥ ਹੈ ਜਿਸ ਵਿਚ ਹਿੰਦੂ ਧਰਮ ਦਾ ਵਿਸਤ੍ਰਿਤ ਚਿਤਰਣ ਹੋਇਆ ਹੈ। ਭਾਰਤੀ ਸਭਿਆਚਾਰ/ਸੰਸਕ੍ਰਿਤੀ ਦੇ ਅਧਿਐਨ ਲਈ ਇਹ ਸ੍ਰੋਤ ਗ੍ਰੰਥ ਹੈ। ਇਸ ਵਿਚ ਧਰਮ, ਅਰਥ, ਕਾਮ, ਮੋਕਸ਼ ਦੀ ਵਿਆਖਿਆ ਹੋਈ ਹੈ। ਇਸ ਨੂੰ ਹਿੰਦੂ ਧਰਮ ਤੇ ਇਤਿਹਾਸ ਦਾ ਵਿਸ਼ਵਕੋਸ਼ ਆਖਿਆ ਜਾ ਸਕਦਾ ਹੈ। ਲੋਕ ਵਿਸ਼ਵਾਸ ਅਨੁਸਾਰ ਜੋ ਮਹਾਭਾਰਤ ਵਿਚ ਨਹੀਂ ਉਹ ਹੋਰ ਕਿਧਰੇ ਨਹੀਂ ਹੈ। ਪ੍ਰਾਚੀਨ ਰਾਜਤੰਤ੍ਰ, ਰਾਜਨੀਤੀ, ਧਰਮ, ਸਮਾਜ ਬਾਰੇ ਜਾਣਕਾਰੀ ਦਾ ਇਹ ਪ੍ਰਮਾਣਿਕ ਸ੍ਰੋਤ ਗ੍ਰੰਥ ਹੈ। ਇਹ ਭਾਰਤ ਦਾ ਆਪਣੇ ਕਿਸਮ ਦਾ ਆਦਿ ਇਤਿਹਾਸ-ਗ੍ਰੰਥ ਹੈ। ਕੌਰਵਾਂ-ਪਾਂਡਵਾਂ ਦੀ ਕਥਾ ਇਸ ਦਾ ਮੁੱਖ ਵਿਸ਼ਾ ਹੈ। ਇਸ ਦੇ ਅਠਾਰ੍ਹਾਂ ਪਰਬ ਹਨ 1. ਆਦਿ ਪਰਬ, 2. ਸਭਾ ਪਰਬ, 3. ਵਨ ਪਰਬ, 4. ਵਿਰਾਟ ਪਰਬ, 5. ਉਦਯੋਗ ਪਰਬ, 6. ਭੀਸ਼ਮਪਰਵਾ, 7. ਦ੍ਰੋਣ ਪਰਬ। 8. ਕਰਣ ਪਰਬ, 9. ਸ਼ਲਯ ਪਰਬ, 10. ਸੌਪਤਿਕ ਪਰਬ, 11. ਸਤ੍ਰੀਪਰਬ, 12. ਸ਼ਾਂਤੀ ਪਰਬ, 13. ਅਨੁਸ਼ਾਸਨ ਪਰਬ, 14. ਅਧ੍ਵਮੇਧ ਪਰਬ, 15. ਆਸ਼ਰਮਵਾਦੀ ਪਰਬ, 16. ਮੌਸਲ ਪਰਬ, 17. ਮਹਾਪ੍ਰਸਥਾਨ ਪਰਬ,18. ਸਵਰਗਾ ਰੋਹਣ ਪਰਬ। ਮਧਕਾਲ ਵਿਚ ਇਸ ਗ੍ਰੰਥ ਦੀ ਕਥਾ ਆਮ ਸੁਣੀ ਸੁਣਾਈ ਜਾਂਦੀ ਸੀ। ਇਸ ਵਿਚਲੀਆਂ ਕਥਾਵਾਂ ਦੇ ਹਵਾਲੇ ਗੁਰਬਾਣੀ/ਸੰਤ ਬਾਣੀ ਵਿਚ ਆਮ ਮਿਲਦੇ ਹਨ।

ਮਹਿਤਾ : ਇਹ ਡੱਲਾ ਨਿਵਾਸੀ ਸਿੱਖ ਗੁਰੂ ਅਮਰਦਾਸ ਜੀ ਦਾ ਸ਼ਰਧਾਲੂਸੀ ਜਿਸਨੂੰ ਉਹਨਾਂ ਨੇ ਹਉਮੈਂ ਤਿਆਗ ਕੇ ਨਾਮ ਜਪਣ ਦਾ ਉਪਦੇਸ਼ ਦਿੱਤਾ।

ਮਹਿਰਾਵਣ : ਮਹਾਰਿਸ਼ੀ ਵਾਲਮੀਕ ਨੇ ਮਹਿਰਾਵਣ ਦਾ ਜ਼ਿਕਰ ਅਦਭੁਤ ਰਾਮਾਇਣ ਵਿਚ ਕੀਤਾ ਹੈ ਜਿਸ ਦੇ ਹਜ਼ਾਰ ਸਿਰ ਸਨ। ਸੀਤਾ ਨੇ ਕਾਲੀ ਦਾ ਰੂਪ ਧਾਰਨ ਕਰਕੇ ਇਸ ਨੂੰ ਖਤਮ ਕੀਤਾ ਸੀ। ਕਥਾ ਇਉਂ ਹੈ ਕਿ ਇਕ ਵਾਰ ਸ੍ਰੀ ਰਾਮ ਚੰਦਰ ਨੇ ਅਯੁਧਿਆ ਵਿਚ ਬੈਠਿਆ ਦਹਿਸਰ ਨੂੰ ਮਾਰਨ ਲਈ 'ਹਉ' ਪ੍ਰਗਟ ਕੀਤੀ। ਸੀਤਾ ਨੇ ਆਖਿਆ ਜੇਕਰ ਹਜ਼ਾਰ ਸਿਰ ਵਾਲੇ ਮਹਿਰਾਵਣ ਨੂੰ ਮਾਰੋ ਤਾਂ ਜਾਣਾਂ। ਸ੍ਰੀ ਰਾਮ ਨੇ ਸੈਨਾ ਲੈ ਕੇ ਇਸ ਉਪਰ ਚੜ੍ਹਾਈ ਕਰ ਦਿੱਤੀ। ਇਹ ਸਮੁੰਦਰ ਪਾਰ ਇਕ ਟਾਪੂ ਤੇ ਰਹਿੰਦਾ ਸੀ। ਸ੍ਰੀ ਰਾਮ ਦੀ ਸੈਨਾ ਵਿਚ ਹਨੂਮਾਨ, ਸੁਗ੍ਰੀਵ, ਅੰਗਦ ਆਦਿ ਸੈਨਾਪਤੀਆਂ ਤੋਂ ਇਲਾਵਾ ਸੀਤਾ ਵੀ ਸੀ। ਜਦੋਂ ਸ੍ਰੀ ਰਾਮ ਨੇ ਉਸ ਨੂੰ ਵੰਗਾਰਿਆ ਤਾਂ ਉਸ ਨੇ ਤੀਰਾਂ ਦੀ ਵਰਖਾ ਕਰਕੇ ਸੈਨਾ ਦਾ ਬੁਰਾ ਹਾਲ ਕਰ ਦਿੱਤਾ। ਸ੍ਰੀ ਰਾਮ ਬੇਹੋਸ਼ ਹੋ ਗਏ ਤਾਂ ਸੀਤਾ ਨੇ ਕਾਲੀ ਦਾ ਰੂਪ ਧਾਰਨ ਕਰਕੇ ਇਸ ਦਾ ਨਾਸ ਕਰ ਦਿੱਤਾ।

ਮਹੀਅਲ : ਖਗੋਲ, ਅਕਾਸ਼ਮੰਡਲ ਨੂੰ ਮਹੀਅਲ ਆਖਦੇ ਹਨ।

ਮਹੀਵਾਲ : ਦੇਖੋ ਸੋਹਣੀ

ਮਹੂਰਤ : ਇਹ ਸਮੇਂ ਦਾ ਛੋਟਾ ਮਾਪ, ਦਿਨ ਰਾਤ ਦਾ ਤੀਹਵਾਂ ਹਿੱਸਾ ਹੈ। ਜੋਤਿਸ਼ ਵਿਚ ਯਕੀਨ ਰਖਣ ਵਾਲੇ ਸ਼ੁਭ ਮਹੂਰਤ ਵਿਚ ਕੰਮ ਸ਼ੁਰੂ ਕਰਦੇ ਹਨ ਪਰ ਗੁਰਮਤਿ ਵਿਚ ਇਸ ਵਿਚਾਰ ਨੂੰ ਕੋਈ ਥਾਂ ਨਹੀਂ ਹੈ।

ਮਹੇਸ : ਦੇਖੋ ਸ਼ਿਵ

ਮਹੇਸਰ : ਦੇਖੋ ਸ਼ਿਵ

ਮਕਾ : ਅਰਬ ਦੇਸ਼ ਦਾ ਜਗਤ ਪ੍ਰਸਿਧ ਨਗਰ ਜਿਥੇ ਮਹੁੰਮਦ ਸਾਹਿਬ ਦਾ ਜਨਮ ਹੋਇਆ ਤੇ ਇਥੇ ਮੁਸਲਮਾਨਾਂ ਦਾ ਅਤਿ ਪਵਿਤਰ ਧਰਮ ਧਾਮ ਕਾਅਬਾ (ਦੇਖੋ) ਸਥਿਤ ਹੈ।ਇਹ ਨਗਰ ਜੇਦਹ ਨਾਂ ਦੀ ਬੰਦਰਗਾਹ ਤੋਂ ਲਗਭਗ 70 ਮੀਲ ਦੂਰ ਪਥਰੀਲੀ ਧਰਤੀ ਉਪਰ ਵਸਿਆ ਹੋਇਆ ਹੈ ਜਿਸ ਦੇ ਆਸ ਪਾਸ ਦਾ ਇਲਾਕਾ ਬੜਾ ਖੁਸ਼ਕ ਤੇ ਬੰਜਰ ਹੈ। ਹਰ ਇਕ ਮੁਸਲਮਾਨ ਲਈ ਜ਼ਿੰਦਗੀ ਵਿਚ ਇਕ ਵਾਰ ਇਥੇ ਹੱਜ (ਦੇਖੋ) ਕਰਨ ਲਈ ਆਉਂਣਾ ਲਾਜ਼ਮੀ ਹੈ। ਇਸ ਨੂੰ ਖੁਦਾ ਦਾ ਘਰ ਮੰਨਿਆ ਜਾਂਦਾ ਹੈ ਪਰ ਗੁਰੂ ਨਾਨਕ ਦੇਵ ਜੀ ਨੇ ਇਸ ਵਿਚਾਰ ਜਾਂ ਸੰਕਲਪ ਦਾ ਖੰਡਨ ਕੀਤਾ ਹੈ।

ਮੰਗੀਣਾ ਸੇਠ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸਨੇ ਮੁਜੰਗਾਂ

ਵਿਖੇ ਗੁਰੂ ਵਿਰੋਧੀਆਂ ਵਿਚ ਬੇਧੜਕ ਹੋ ਕੇ ਗੁਰਮਤਿ ਦਾ ਪ੍ਰਚਾਰ ਕੀਤਾ ਤੇ ਸਿਖੀ ਕਮਾਈ।

ਮੰਞ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਪਹਿਲਾ ਸਖੀ ਸਰਵਰ ਦਾ ਮੁਰੀਦ ਸੀ। ਇਸ ਨੇ ਗੁਰਮਤਿ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੋ ਕੇ ਸਿਖੀ ਧਾਰਨ ਕੀਤੀ ਅਤੇ ਲੋਹ ਲੰਗਰ ਚਲਾਇਆ। ਸਿਖ ਦੀ ਸੇਵਾ ਕੀਤੀ। ਗੁਰੂ ਘਰ ਦੀਆ ਖ਼ੁਸ਼ੀਆਂ ਪ੍ਰਾਪਤ ਕੀਤੀਆਂ । ਸਤਿਗੁਰੂ ਦਾ ਬਚਨ ਹੈ ਮੰਞ ਪਿਆਰਾ ਗੁਰੂ ਨੂੰ ਗੁਰ ਮੰਞ ਪਿਆਰਾ ਮੰਞ ਗੁਰੂ ਕਾ ਬੋਹਿਥਾ ਜਗੁ ਲੰਘਣਹਾਰਾ ।

ਮਛ : ਇਹ ਵਿਸ਼ਨੂੰ ਦੇ 24 ਅਵਤਾਰਾਂ ਵਿਚੋਂ ਇਕ ਹੈ ਜੋ ਸਤਿਯੁਗ ਵਿਚ ਹੋਇਆ। ਜਦੋਂ ਪਰਲੋ ਸਮੇਂ ਸਾਰੇ ਲੋਕ ਪਾਣੀ ਵਿਚ ਡੁੱਬ ਗਏ ਤਾਂ ਸੁੱਤੇ ਹੋਏ ਬ੍ਰਹਮਾ ਦੇ ਮੁਖ 'ਚੋਂ ਵੇਦਾਂ ਦਾ ਉਚਾਰਣ ਹੋਇਆ। ਇਹ ਵੇਦ ਹੈਯਗ੍ਰੀਵ ਦੈਂਤ ਚੁਕ ਕੇ ਸਮੁੰਦਰ ਵਿਚ ਜਾ ਲੁਕਿਆ ਤਾਂ ਵਿਸ਼ਨੂੰ ਨੇ ਮੱਛ ਦਾ ਅਵਤਾਰ ਧਾਰਨ ਕਰਕੇ ਇਸ ਪਾਸੋਂ ਵੇਦ ਖੋਹ ਕੇ ਮੁੜ ਬ੍ਰਹਮਾ ਪਾਸ ਲਿਆਂਦੇ।

ਮਜਨੂੰ : ਦੇਖੋ ਲੈਲੀ

ਮਛੰਦ੍ਰ : ਇਹ ਇਕ ਪ੍ਰਸਿਧ ਯੋਗੀ ਸੀ ਜੋ ਗੋਰਖਨਾਥ ਦਾ ਗੁਰੂ ਸੀ। ਇਸ ਨੂੰ ਸ਼ਿਵਜੀ ਜਾਂ ਆਦਿਨਾਥ ਦਾ ਅਵਤਾਰ ਮੰਨਿਆ ਜਾਂਦਾ ਹੈ । ਪੌਰਾਣਿਕ ਕਥਾਵਾਂ ਅਨੁਸਾਰ ਮਛੰਦ੍ਰ ਦੀ ਉਤਪਤੀ ਸ਼ਿਵ ਜੀ ਦੇ ਵੀਰਜ ਤੋਂ ਹੋਈ ਜਿਸ ਨੂੰ ਇਕ ਮੱਛੀ ਚੱਟ ਗਈ ਸੀ। ਉਸ ਮੱਛੀ ਦੇ ਉਦਰ ਵਿਚੋਂ ਪੈਦਾ ਹੋਣ ਕਾਰਨ ਇਸ ਦਾ ਨਾਂ ਮਛੰਦ੍ਰ ਪ੍ਰਸਿਧ ਹੋਇਆ। ਇਹ ਇਕ ਮਹਾਨ ਯੋਗੀ ਸੀ ਜਿਸ ਨੇ ਭਾਰਤ ਵਿਚ ਨਾਥ ਮੱਤ ਦਾ ਪ੍ਰਚਾਰ ਕੀਤਾ ਅਤੇ ਜਨ-ਸਾਧਰਨ ਤੇ ਭਾਰਤੀ ਧਰਮਾਂ ਨੂੰ ਪੂਰੀ ਤਰ੍ਹਾਂ ਪ੍ਰਭਾਵਿਤ ਕੀਤਾ।

ਮਥੁਰਾ : ਇਹ ਹਿੰਦੂਆਂ ਦਾ ਪ੍ਰਸਿਧ ਤੀਰਥ ਸਥਾਨ ਹੈ ਜੋ ਬ੍ਰਜਭੂਮੀ ਵਿਚ ਸਥਿਤ ਹੈ। ਇਥੇ ਸ੍ਰੀ ਕਿਸ਼ਨ (ਦੇਖੋ) ਦਾ ਜਨਮ ਹੋਇਆ। ਇਥੇ ਬਹੁਤ ਸਾਰੇ ਪ੍ਰਸਿਧ ਮੰਦਰ ਹਨ। ਇਥੇ ਗੁਰੂ ਨਾਨਕ, ਗੁਰੂ ਹਰਿਗੋਬਿੰਦ, ਗਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਪਾਏ।

ਮਥਰਾਦਾਸ : ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜੋ ਆਏ ਗਏ ਗੁਰਸਿਖਾਂ ਦੀ ਤਨ ਮਨ ਧਨ ਨਾਲ ਸੇਵਾ ਕਰਦਾ ਸੀ।

ਮੰਦਰਾਂਚਲ : ਇਹ ਇਕ ਪਹਾੜ ਹੈ ਜਿਸ ਨੂੰ ਸਾਗਰ ਮੰਥਨ ਸਮੇਂ ਦੇਵਤਿਆ ਤੇ ਦੈਂਤਾ ਨੇ ਮਧਾਣਾ ਬਣਾ ਕੇ ਸਾਗਰ ਰਿੜਕ ਕੇ ਚੌਦ੍ਹਾਂ ਰਤਨ ਕੱਢੇ ਸਨ।

ਮਦੀਨਾ : ਇਸ ਸਥਾਨ ਤੇ ਹਜ਼ਰਤ ਮੁਹੰਮਦ ਸਾਹਿਬ ਨੇ ਸਰੀਰ ਤਿਆਗਿਆ ਸੀ ਤੇ ਇਥੇ ਉਹਨਾਂ ਦੀ ਸੁੰਦਰ ਮਜਾਰ ਬਣੀ ਹੋਈ ਹੈ। ਇਹਨਾਂ ਤੋਂ ਇਲਾਵਾ ਅਬੂਬਕਰ, ਉਮਰ ਅਤੇ ਬੀਬੀ ਫ਼ਾਤਿਮਾ ਦੀਆਂ ਕਬਰਾਂ ਵੀ ਇਥੇ ਮੌਜੂਦ ਹਨ। ਇਥੇ ਇਕ ਪ੍ਰਸਿਧ ਤੇ ਸੁੰਦਰ ਮਸਜਿਦ ਹੈ ਜਿਸ ਦੀ ਉਸਾਰੀ ਰਸੂਲ ਨੇ ਕਰਵਾਈ ਸੀ ਜਿਸ ਨੂੰ ਨਬੀ ਦੀ ਮਸਜਿਦ ਆਖਦੇ ਹਨ।

ਮਦੂ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਬਾਣੀ ਦਾ ਪਾਠ ਵਿਚਾਰ ਸਹਿਤ ਕਰਨ ਦਾ ਉਪਦੇਸ਼ ਦਿਤਾ।

(2) ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜੋ ਜਾਤ ਦਾ ਤਰਖਾਣ ਸੀ। ਨਾਮ ਬਾਣੀ ਨਾਲ ਜੁੜਿਆ ਗੁਰੂ ਘਰ ਵਿਚ ਲਕੜ ਦੇ ਕੰਮ ਦੀ ਸੇਵਾ ਕਰਦਾ ਸੀ ਤੇ ਸਤਿਗੁਰੂ ਦੀ ਖੁਸ਼ੀ ਪ੍ਰਾਪਤ ਕਰਦਾ ਸੀ।

ਮਨਸਾਧਾਰ : ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਕਥਾਕਾਰ। ਵਕਤਾ ਦੇ ਗੁਣਾਂ ਦੀ ਸੋਝੀ ਕਰਵਾਈ ਸੀ।

ਮਨੰਤਰ : ਮਨਵੰਤਰ, ਬ੍ਰਹਮਾ ਦੇ ਇਕ ਦਿਨ ਦਾ ਚੌਧਵਾਂ ਭਾਵ, 71 ਚਤੁਰ ਯੁਗਾਂ ਦੇ ਬੀਤਣ ਦਾ ਸਮਾਂ ਭਾਵ ਲਗਭਗ 43,20,000 ਸਾਲ ਦਾ ਸਮਾਂ ਮਨਵੰਤਰ ਆਖਿਆ ਜਾਂਦਾ ਹੈ ।

ਮਰਜੇਸ : ਇਸ ਸ਼ਬਦ ਦਾ ਅਰਥ ਹੈ ਮੌਤ ਦਾ ਈਸ਼ਵਰ ਜਾਂ ਸੁਆਮੀ ਧਰਮਰਾਜ (ਦੇਖੋ) ਜੋ ਪ੍ਰਾਣੀ ਦੀ ਇਸ ਸੰਸਾਰ ਦੀ ਖੇਲ ਖਤਮ ਕਰਦਾ ਹੈ ਅਤੇ ਕਰਮਾਂ ਅਨੁਸਾਰ ਨਰਕ-ਸਵਰਗ (ਦੇਖੋ) ਵਿਚ ਭੇਜਦਾ ਹੈ।

ਮਰਦਾਨਾ : ਇਹ ਮਹਾਨ ਸੰਗੀਤਾਚਾਰੀਆਂ ਕੀਰਤਨੀਆਂ ਗੁਰੂ ਨਾਨਕ ਦੇਵ ਦਾ ਸਾਥੀ ਸੀ ਜਿਸ ਦਾ ਜਨਮ 1459 ਈ. ਵਿਚ ਮੀਰ ਬਦਰੇ ਦੇ ਘਰ ਹੋਇਆ। ਇਹਨਾਂ ਦੀ ਮਾਤਾ ਦਾ ਨਾਂ ਲੱਖੋ ਸੀ। ਇਹ ਰਾਇ ਦੀ ਤਲਵੰਡੀ ਦੇ ਵਾਸੀ ਸਨ। ਜਦੋਂ ਗੁਰੂ ਨਾਨਕ ਸੁਲਤਾਨਪੁਰ ਆ ਗਏ ਤਾਂ ਇਹ ਵੀ ਨਾਲ ਹੀ ਆ ਗਏ। ਗੁਰੂ ਨਾਨਕ ਸਾਹਿਬ ਜਦੋਂ ਬਾਣੀ ਉਚਾਰਦੇ ਤਾਂ ਇਹ ਰਬਾਬ ਵਜਾਉਂਦੇ। ਉਦਾਸੀਆਂ ਵਿਚ ਇਹ ਗੁਰੂ ਨਾਨਕ ਦੇ ਸਾਥੀ ਰਹੇ। ਜਦੋਂ ਸਤਿਗੁਰੂ ਤੀਸਰੀ ਉਦਾਸੀ ਤੋਂ ਬਾਅਦ ਘਰ ਨੂੰ ਪਰਤ

ਰਹੇ ਸਨ ਤਾਂ ਅਫਗਾਨਿਸਤਾਨ ਦੀ ਕੁਰੱਮ ਨਦੀ ਕਿਨਾਰੇ ਵਸੇ ਨਗਰ ਕੁਰੱਮ ਵਿਖੇ 1534 ਈ. ਵਿਚ ਇਹਨਾਂ ਦਾ ਸਰੀਰ ਸ਼ਾਤ ਹੋ ਗਿਆ। ਉਥੇ ਉਹਨਾਂ ਦੀ ਸਮਾਧ ਬਣੀ ਹੋਈ ਹੈ। ਬਾਅਦ ਵਿਚ ਇਹਨਾਂ ਦੀ ਵੰਸ਼ ਦੇ ਲੋਕ ਗੁਰਬਾਣੀ ਦਾ ਕੀਰਤਨ ਕਰਨ ਵਿਚ ਮਾਹਿਰ ਬਣ ਕੇ ਗੁਰੂ ਸਾਹਿਬਾਨ ਦੇ ਸਮੇਂ ਵਿਚ ਤੇ ਬਾਅਦ ਵਿਚ ਸਿਖ ਧਾਰਮਿਕ ਸਥਾਨਾਂ ਤੇ ਕੀਰਤਨ ਕਰਨ ਦੀ ਸੇਵਾ ਕਰਦੇ ਰਹੇ ਹਨ। ਮੀਰਾਸੀ ਜਾਂ ਮੀਰ ਕੀਰਤਨੀਆ ਨੂੰ ਸਿਖਾਂ ਵਿਚ ਰਬਾਬੀ ਆਖਿਆ ਜਾਂਦਾ ਹੈ।

ਮਲਣ : ਇਹ ਡੱਲਾ ਨਿਵਾਸੀ ਸਿਖ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਜਾਤ ਦਾ ਗੁਮਾਨ ਤਿਆਗ ਕੇ ਨਾਮ ਸਿਮਰਨ ਵਿਚ ਲੀਨ ਹੋ ਕੇ ਪਰਮਪਦ ਦੀ ਪ੍ਰਾਪਤੀ ਲਈ ਯਤਨ ਕਰਨ ਲਈ ਉਪਦੇਸ਼ ਦਿਤਾ।

ਮਲਯਾਗਿਰ : ਮਾਲਯ ਪਰਬਤ, ਦੱਖਣ ਭਾਰਤ ਦੀ ਇਕ ਪਰਬਤ-ਮਾਲਾ ਹੈ ਜਿਸ ਤੇ ਚੰਦਨ (ਦੇਖੋ) ਦੇ ਦਰਖਤ ਬਹੁਤ ਹੁੰਦੇ ਹਨ।

ਮਲੀਆ : ਇਹ ਜਾਤ ਦਾ ਛੀਂਬਾ ਸਿਖ ਸੀ ਜੋ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਸਿਖਾਂ ਦੇ ਬਸਤਰ ਧੋਣ ਅਤੇ ਪਾਟੇ ਸੀਣ ਦੀ ਸੇਵਾ ਬਖਸ਼ੀ ਸੀ।

ਮਲੂ : ਇਹ ਗੁਰੂ ਅੰਗਦ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਜ਼ਿੰਦਗੀ ਤੇ ਮੌਤ ਦਾ ਰਹਸ ਸਮਝਾਇਆ ਤੇ ਕਿਰਤ ਕਮਾਈ ਕਰਕੇ ਸਿਖਾਂ ਵੰਡ ਕੇ ਛਕਣ ਦਾ ਉਪਦੇਸ਼ ਦਿਤਾ।

ਮਾਇਆ : (1) ਇਹ ਗੁਰੂ ਅੰਗਦ ਦੇਵੀ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਭਗਤੀ ਦੇ ਸਰੂਪ ਬਾਰੇ ਗਿਆਨ ਬਖਸ਼ਿਆ।

(2) ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਕੀਰਤਨੀਆ ਸਿੰਘ ਸੀ ਜਿਸ ਨੂੰ ਉਹਨਾਂ ਨੇ ਨਿਸ਼ਕਾਮ ਕੀਰਤਨ ਕਰਨ ਦਾ ਉਪਦੇਸ਼ ਦਿਤਾ।

ਮਾਂਗਾ : ਇਹ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਕੀਰਤਨੀਆ ਸਿੰਘ ਸੀ ਜਿਸ ਨੂੰ ਉਹਨਾਂ ਨੇ ਹਮੇਸ਼ਾ ਪਿਆਰ ਨਾਲ ਕੀਰਤਨ ਕਰਨ ਦਾ ਉਪਦੇਸ਼ ਦਿਤਾ।

ਮਾਣਕਚੰਦ : ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਪਰਿਵਾਰ ਸਹਿਤ ਸਾਧ ਸੰਗਤ ਦੀ ਸੇਵਾ ਕਰਨ ਦਾ ਉਪਦੇਸ਼ ਦਿਤਾ।

ਮਾਧੋ : ਇਹ ਸੋਢੀ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਜਟਿਲ ਤੇ ਕਠਿਨ ਬ੍ਰਾਹਮਣੀ ਪੂਜਾ ਵਿਧੀ ਅਤੇ ਕਰਮ-ਕਾਂਡ ਦੀ ਥਾਂ ਸਰਲ ਗੁਰਸਿਖੀ ਪੂਜਾ ਵਿਧੀ ਆਪਨਾਉਣ ਦਾ ਹੁਕਮ ਦਿਤਾ।

ਮਾਨਸਰਿ : ਦੇਖੋ ਮਾਨਸਰੋਵਰ

ਮਾਰੁਤ : ਇਸ ਦਾ ਅਰਥ ਹਵਾ, ਪਵਨ , ਵਾਯੂ ਹੈ। ਹਨੂਮਾਨ (ਦੇਖੋ) ਨੂੰ ਵੀ ਮਾਰੁਤ ਆਖਿਆ ਜਾਂਦਾ ਹੈ।

ਮਾਲੋ : ਇਹ ਕੀਰਤਨੀਆਂ ਸਿਖ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਕੀਰਤਨ ਕਰਨ ਦੇ ਨਾਲ ਨਾਲ ਬਾਣੀ ਦਾ ਪਾਠ ਤੇ ਕਥਾ ਕਰਨ ਲਈ ਆਖਿਆ।

ਮੀਣਾ : ਇਸ ਸ਼ਬਦ ਦਾ ਕੋਸ਼ਰਤ ਅਰਥ ਹੈ ਮੀਸਣਾ, ਕਪਟੀ, ਕਮੀਨਾਂ, ਨੀਚ, ਜਿਸ ਦੇ ਮਨ ਵਿਚ ਹੋਰ ਤੇ ਬਾਹਰ ਜਾ ਮੁਖ ਵਿਚ ਹੋਰ ਹੋਵੇ। ਪ੍ਰਿਥੀ ਚੰਦ ਦੀ ਔਲਾਦ ਤੇ ਉਸ ਨੇ ਪੈਰੋਕਾਰਾਂ ਨੂੰ ਮੀਣੇ ਆਖਿਆ ਜਾਂਦਾ ਹੈ।

ਮੁਸਈ : ਦੇਖੋ ਮੂਸਾ

ਮੁਹਜੰਗੀਆ : ਇਸ ਦਾ ਅਰਥ ਹੈ ਮੁਜੰਗ ਵਾਸੀ, ਮੌਜ਼ੰਗ ਉਪਗੋਤ ਦੇ ਅਜ਼ੀਜ਼ ਨਾਂ ਦੇ ਇਕ ਪਠਾਣ ਦੁਆਰਾ ਲਾਹੌਰ ਵਿਚ ਵਸਾਏ ਇਕ ਮੁਹੱਲੇ ਦਾ ਨਾਂ ਮੁਜੰਗ ਹੈ।

ਮੁਹੰਮਦ : ਇਸਲਾਮ ਧਰਮ ਦੇ ਬਾਨੀ ਹਜ਼ਰਤ ਮੁਹੰਮਦ ਦਾ ਜਨਮ 20 ਅਪ੍ਰੈਲ 571 ਈ. ਨੂੰ ਮੱਕੇ ਸ਼ਹਿਰ ਦੇ ਕੁਰੈਸ਼ੀ ਵੰਸ਼ੀ ਅਬਦੁੱਲਾ ਦੇ ਘਰ ਆਮਿਨਾ ਦੀ ਕੁੱਖੋਂ ਹੋਇਆ। ਆਪ ਬਚਪਨ ਵਿਚ ਭੇਡਾਂ ਬਕਰੀਆਂ ਚਾਰ ਕੇ ਜੀਵਨ ਦਾ ਨਿਰਬਾਹ ਕਰਦੇ ਸਨ। ਵੀਹ ਸਾਲ ਦੀ ਉਮਰ ਵਿਚ ਆਪਨੇ ਮੱਕੇ ਦੀ ਇਕ ਧਨਵਾਨ ਔਰਤ ਖਦੀਜਾ ਪਾਸ ਨੌਕਰੀ ਕਰ ਲਈ। ਇਹ ਵਿਧਵਾ ਸੀ। ਉਸ ਦੇ ਵਾਪਾਰ ਦੇ ਸੰਬੰਧ ਵਿਚ ਆਪ ਬਸਰੇ, ਦਮਿਕਸ਼ ਆਦਿ ਨਗਰਾਂ ਵਿਚ ਜਾਂਦੇ ਰਹੇ। ਆਪ ਦੀ ਇਮਾਨਦਾਰੀ, ਕੰਮ ਕਰਨ ਦੀ ਲਗਨ, ਵਪਾਰਕ ਸੂਝ ਤੇ ਕੁਸ਼ਲਤਾ ਤੋਂ ਪ੍ਰਭਾਵਿਤ ਹੋ ਕੇ 40 ਸਾਲਾਂ ਦੀ ਇਸ ਵਿਧਵਾ ਨੇ ਇਹਨਾਂ ਨਾਲ ਵਿਆਹ ਕਰ ਲਿਆ। ਆਪ ਦੇ ਘਰ ਦੋ ਲੜਕੇ ਅਤੇ ਚਾਰ ਲੜਕੀਆਂ ਪੈਦਾ ਹੋਈਆਂ ਜਿਹਨਾਂ ਵਿਚੋਂ ਪੰਜ ਬਾਲ ਛੋਟੀ ਉਮਰ ਵਿਚ ਗੁਜ਼ਰ ਗਏ। ਕੇਵਲ ਇਕ ਲੜਕੀ ਫਾਤਿਮਾ ਹੀ ਬਚੀ ਜਿਸ ਦੀ ਸ਼ਾਦੀ ਹਜ਼ਰਤ ਅਲੀ ਨਾਲ ਹੋਈ।

ਆਪ ਨੇ 35 ਵਰ੍ਹਿਆ ਦੀ ਉਮਰ ਵਿਚ ਕਾਅਬੇ ਦੀ ਪੁਨਰ ਉਸਾਰੀ ਅਰੰਭ ਕਰਵਾਈ ਤਾਂ ਸੰਗ-ਏ-ਅਸਵਦ (ਕਾਲਾ ਪੱਥਰ) ਨੂੰ ਨਵੀਂ ਇਮਾਰਤ ਵਿਚ ਆਪਣੇ ਹੱਥਾਂ ਨਾਲ ਰੱਖਿਆ। ਕੁਝ ਵਰ੍ਹਿਆ ਮਗਰੋਂ ਆਪ ਉਦਾਸ ਰਹਿਣ ਲੱਗੇ ਤਾਂ ਬਹੁਤਾ ਸਮਾਂ ਹਿਰਾ ਪਹਾੜ ਦੀਆਂ ਗੁਫ਼ਾਵਾਂ ਵਿਚ ਬੀਤਾਉਣ ਲਗੇ। ਜਦੋ ਆਪ 40 ਵਰ੍ਹਿਆ ਦੇ ਹੋਏ ਤਾਂ ਇਹਨਾਂ ਨੇ ਲੋਕਾਂ ਨੂੰ ਦੱਸਿਆ ਕਿ ਹਿਰਾ ਪਹਾੜ ਦੀਆਂ ਗੁਫ਼ਾਵਾਂ ਵਿਚ ਮੈਨੂੰ ਜਿਬਰਾਈਲ ਫ਼ਰਿਸਤਾ ਮਿਲਿਆ ਤੇ ਉਸ ਨੇ ਖ਼ੁਦਾ ਦਾ ਪੈਗਾਮ ਦਿਤਾ ਤੇ ਫਿਰ ਬੁਰਾਕ ਨਾਂ ਦੇ ਘੋੜੇ ਤੇ ਚੜ੍ਹ ਕੇ ਸੱਤਵੇਂ ਆਸਮਾਨ ਉਪਰ ਗਏ। ਇਸ ਰੱਬੀ ਮਿਲਣ ਤੋਂ ਬਾਅਦ ਆਪ ਪੈਗੰਬਰ ਅਖਵਾਉਣ ਲੱਗੇ। ਉਸ ਦਿਨ ਤੋਂ ਆਪ ਨੇ ਇਸਲਾਮ (ਦੇਖੋ) ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿਤਾ। ਆਪ ਦੀ ਪਹਿਲੀ ਮੁਰੀਦ ਆਪ ਦੀ ਪਹਿਲੀ ਪਤਨੀ ਖਦੀਜਾ ਬਣੀ ਅਤੇ ਮਗਰੋਂ ਅਲੀ, ਜ਼ੈਦ ਤੇ ਅਬੂਬਕਰ ਨੇ ਇਸਲਾਮ ਧਾਰਨ ਕੀਤਾ। ਬਹੁਦੇਵਵਾਦ ਤੇ ਮੂਰਤੀ ਪੂਜਾ ਵਿਚ ਵਿਸ਼ਵਾਸ ਨਾ ਹੋਣ ਕਾਰਨ ਆਪ ਦਾ ਬੜਾ ਵਿਰੋਧ ਹੋਇਆ ਜਿਸ ਕਾਰਨ 622 ਈ. ਵਿਚ ਆਪ ਨੇ ਮੱਕੇ ਤੋਂ ਹਿਜਰਤ ਕਰਕੇ ਮਦੀਨੇ ਵਿਚ ਨਿਵਾਸ ਕਰ ਲਿਆ। ਇਸ ਘਟਨਾ ਤੋਂ ਹਿਜਰੀ ਸੰਨ ਦਾ ਅਰੰਭ ਹੁੰਦਾ ਹੈ। ਵਿਰੋਧੀਆ ਨੇ ਮਦੀਨੇ ਵਿਚ ਆਪ ਤੇ ਹਮਲਾ ਕੀਤਾ। ਦੋ ਹਿਜਰੀ ਨੂੰ ਬਦਰ ਦੇ ਸਥਾਨ ਤੇ ਜੰਗ ਹੋਇਆ ਜਿਸ ਵਿਚ ਆਪ ਦੀ ਜਿਤ ਹੋਈ। ਇਸ ਨਾਲ ਆਪ ਦੇ ਪੈਰੋਕਾਰਾਂ ਦੇ ਹੌਸਲੇ ਵੱਧ ਗਏ। ਬਾਅਦ ਵਿਚ ਕੁਝ ਹਮਲੇ ਹੋਏ ਪਰ ਹਮੇਸ਼ਾ ਆਪ ਦੀ ਜਿਤ ਹੋਈ। ਸੰਨ 630 ਵਿਚ ਆਪਨੇ ਦਸ ਹਜ਼ਾਰ ਮੁਸਲਮਾਨਾਂ ਨਾਲ ਮੱਕੇ ਤੇ ਹਮਲਾ ਕਰਕੇ ਵਿਰੋਧੀਆਂ ਨੂੰ ਹਰਾ ਕੇ ਕਾਅਬੇ ਵਿਚ ਸੰਗ-ਏ-ਅਵਸਦ ਨੂੰ ਚੁੰਮਿਆ। ਇਸ ਦੇ ਨਾਲ ਹੀ ਹਬਲ ਅਤੇ 360 ਹੋਰ ਮੂਰਤੀਆਂ ਤੋੜ ਕੇ ਬਹੁਦੇਵਵਾਦ ਅਤੇ ਮੂਰਤੀ ਪੂਜਾ ਦੀ ਪ੍ਰਥਾ ਖਤਮ ਕਰ ਦਿਤੀ। ਕਾਅਬਾ ਵਿਚ ਕਿਬਲਾ ਦੀ ਸਥਾਪਨਾ ਕਰਕੇ ਪਹਿਲੀ ਨਮਾਜ਼ ਪੜ੍ਹੀ ਅਤੇ ਆਪਣੇ ਪੈਰੋਕਾਰਾਂ ਨੂੰ ਕਿਬਲੇ ਵੱਲ ਮੂੰਹ ਕਰਕੇ ਨਮਾਜ਼ ਪੜ੍ਹਨ ਦੀ ਹਦਾਇਤ ਕੀਤੀ। ਸੰਨ 632 ਵਿਚ ਆਪਨੇ ਮਦੀਨੇ ਵਿਖੇ ਸਰੀਰ ਤਿਆਗਿਆ।

ਮੁਕੰਦਾ : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਕੀਰਤਨ ਭਗਤੀ ਦੁਆਰਾ ਪਰਮਪਦ ਪ੍ਰਾਪਤੀ ਦਾ ਰਾਹ ਦੱਸੀਆ।

(2) ਇਹ ਗੁਰੂ ਅਰਜਨ ਸਾਹਿਬ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਗੁਰਮੁਖਾਂ ਦੀ ਸੰਗਤ ਕਰਨ ਦਾ ਉਪਦੇਸ਼ ਦਿਤਾ।

ਮੁਰਾਰੀ : (1) ਮੁਰ ਦੈਂਤ ਦਾ ਦੁਸ਼ਮਣ ਸ੍ਰੀ ਕ੍ਰਿਸ਼ਨ (ਦੇਖੋ) ਨੂੰ ਮੁਰਾਰੀ ਆਖਿਆ ਜਾਂਦਾ ਹੈ।

(2) ਇਹ ਗੁਰੂ ਅਰਜਨ ਦੇਵ ਜੀ ਦਾ ਅਣਦ ਗੋਤ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਨਾਮ ਅਭਿਆਸ ਤੇ ਸਾਧ ਸੰਗਤ ਦੀ ਸੇਵਾ ਕਰਨ ਦਾ ਉਪਦੇਸ਼ ਦਿਤਾ।

(3) ਇਹ ਧੌਣ ਜਾਤ ਦਾ ਰਤਵਾਸ ਵਾਸੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਨਾਮ ਸਿਮਰਨ ਸਾਧਨਾ ਦੁਆਰਾ ਮਨ ਦੀ ਮੈਲ ਤੇ ਦੁਰਮਤਿ ਨੂੰ ਦੂਰ ਕਰਨ ਦਾ ਉਪਦੇਸ਼ ਦਿਤਾ।

ਮੁਲਤਾਨ : ਇਹ ਇਕ ਪ੍ਰਾਚੀਨ ਨਗਰ ਹੈ ਜੋ ਪੱਛਮੀ ਪੰਜਾਬ (ਪਾਕਿਸਤਾਨ) ਵਿਚ ਚਨਾਬ ਨਦੀ ਕਿਨਾਰੇ ਵਸਿਆ ਹੋਇਆ ਹੈ ਜਿਸ ਦੀ ਹੋਂਦ ਸਕੰਦਰ ਦੇ ਹਮਲੇ ਤੋਂ ਪਹਿਲਾਂ ਤੋ਼ ਮੰਨੀ ਗਈ ਹੈ। ਇਹ ਹਿਰਣਯਕਸ਼ ਤੇ ਹਿਰਣਯਕਸ਼ਿਪ ਨਾਂ ਦੇ ਦੈਤਾਂ ਦੀ ਰਾਜਧਾਨੀ ਸੀ। ਇਥੇ ਪ੍ਰਹਿਲਾਦ ਦੀ ਰਖਿਆ ਲਈ ਨਰਸਿੰਘ ਨੇ ਅਵਤਾਰ ਧਾਰ ਕੇ ਉਸ ਦੇ ਦੈਂਤ ਪਿਤਾ ਦਾ ਸੰਘਾਰ ਕੀਤਾ। ਇਥੇ ਸੂਰਜ ਦੇਵਤਾ ਦਾ ਬਹੁਤ ਪ੍ਰਚੀਨ ਮੰਦਰ ਹੈ। ਇਹ ਇਸਲਾਮੀ ਧਰਮ ਪ੍ਰਚਾਰ ਦਾ ਕੇਂਦਰ ਰਿਹਾ ਤੇ ਬੇਅੰਤ ਫ਼ਕੀਰ ਇਥੇ ਹੋਏ ਹਨ। ਉਦਾਸੀਆਂ ਸਮੇਂ ਗੁਰੂ ਨਾਨਕ ਦੇਵ ਇਥੇ ਪਧਾਰੇ ਸਨ। ਇਸ ਨਗਰ ਉਪਰ ਮੁਗਲਾ, ਸਿਖਾਂ ਤੇ ਅੰਗ੍ਰਜ਼ਾਂ ਦਾ ਕਬਜ਼ਾਂ ਰਿਹਾ। ਹੁਣ ਇਹ ਪਾਕਿਸਤਾਨ ਦਾ ਪ੍ਰਸਿਧ ਨਗਰ ਹੈ।

ਮੂਸਾ : ਇਹ ਯਹੂਦੀਆਂ ਦੇ ਪੈਗੰਬਰ ਸਨ ਜਿਹਨਾ ਦਾ ਪੂਰਾ ਨਾਂ ਮੂਸਾ ਬਿਨ ਇਮਰਾਨ ਸੀ। ਇਹਨਾਂ ਉਪਰ ਤੌਰੇਤ ਨਾਜ਼ਿਲ ਹੋਇਆ। ਇਹਨਾਂ ਦਾ ਜਨਮ ਹਜ਼ਰਤ ਈਸਾ ਤੋਂ 1571 ਵਰ੍ਹੇ ਪਹਿਲਾ ਹੋਇਆ। ਮੂਸਾ ਸ਼ਬਦ ਮੂ ਤੇ ਸਾ ਤੋਂ ਬਣਿਆ ਹੈ। ਮੂਦਾ ਅਰਥ ਤਾਬੂਤ ਜਾਂ ਸੰਦੂਕ ਹੈ ਜਿਸ ਵਿਚ ਮੁਰਦੇ ਨੂੰ ਦਫਨ ਕਰਨ ਤੋਂ ਪਹਿਲਾਂ ਪਾਇਆ ਜਾਂਦਾ ਹੈ ਅਤੇ ਸਾਦਾ ਅਰਥ ਹੈ ਪਾਣੀ। ਇਸ ਬਾਰੇ ਕਥਾ ਹੈ ਕਿ ਇਹਨਾਂ ਦੇ ਮਾਪਿਆ ਨੇ ਫ਼ਰਾਊਨ ਤੋਂ ਡਰਦਿਆਂ ਇਹਨਾਂ ਨੂੰ ਤਾਬੂਤ ਵਿਚ ਬੰਦ ਕਰਕੇ ਦਰਿਆ ਵਿਚ ਰੋੜ ਦਿਤਾ ਸੀ। ਇਸ ਦਾ ਕਾਰਨ ਸੀ ਕਿ ਫ਼ਰਊਨ ਇਸਰਾਈਲੀ ਵੰਸ਼ ਦਾ ਬੀਜ ਨਾਸ ਕਰਨਾ ਚਹੁੰਦਾ ਸੀ ਤੇ ਹਰ ਨਵੇਂ ਜਨਮੇ ਬਾਲ ਨੂੰ ਮਰਵਾ ਦਿੰਦਾ ਸੀ। ਦਰਿਆ ਕਿਨਾਰੇ ਮਿਸਰ ਦੀ ਸ਼ਹਿਜ਼ਾਦੀ ਸੈਰ ਕਰ ਰਹੀ ਸੀ ਜਿਸ ਨੇ ਤਾਬੂਤ ਬਾਹਰ ਕਢਵਾ ਲਿਆ ਤੇ ਇਸ ਬਾਲ ਨੂੰ ਪਾਲ ਲਿਆ ਅਤੇ 40 ਦਿਨ ਮੂਸਾ ਦੀ ਖ਼ੁਦਾ ਨਾਲ ਗੋਸ਼ਟ ਹੁੰਦੀ ਰਹੀ ਤੇ ਇਹਨਾਂ ਨੇ 40 ਦਿਨ ਕੁਝ ਨਹੀਂ ਖਾਧਾ ਸੀ। ਤੂਰ ਪਰਬਤ ਤੇ ਮੂਸਾ ਨੇ ਅਲਾਹ ਨਾਲ ਗੱਲਾਂ ਕੀਤੀਆਂ ਸਨ ਤੇ ਅਲਾਹ ਨੇ ਆਪਣੀਆਂ ਉਂਗਲਾ ਨਾਲ ਲਿਖੀਆ ਸਲੇਟਾਂ ਇਹਨਾਂ ਨੂੰ ਦਿਤੀਆ। ਈਸਾਈਆਂ ਅਨੁਸਾਰ ਮੂਸਾ ਨੂੰ ਅਲਾਹ ਨੇ ਇਹ ਦਸ ਹੁਕਮ ਦਿਤੇ 1. ਮੇਰੇ ਬਰਾਬਰ ਦੂਜਾ ਖ਼ੁਦਾ ਨਹੀਂ 2. ਮੂਰਤੀ ਪੂਜਾ ਨਹੀਂ ਕਰਨੀ 3. ਖ਼ੁਦਾ ਦਾ ਨਾਂ ਅਕਾਰਥ ਨਹੀਂ ਲੈਣਾ 4. ਸਨਿਚਰਵਾਰ ਪਵਿਤਰ ਦਿਨ ਹੈ, ਆਰਾਮ ਕਰਨਾ ਹੈ। 5. ਮਾਤਾ ਪਿਤਾ ਦਾ ਆਦਰ ਕਰਨਾ 6. ਕਤਲ ਨਹੀਂ ਕਰਨਾ 7. ਯਾਰੀ ਨਹੀ ਕਰਨੀ 8. ਚੋਰੀ ਨਹੀਂ ਕਰਨੀ 9. ਗਵਾਂਢੀ ਵਿਰੁੱਧ ਝੂਠੀ ਗਵਾਹੀ ਨਹੀਂ ਦੇਣੀ 10. ਗਵਾਢੀ ਦੀ ਕਿਸੇ ਚੀਜ਼ ਲਈ ਲਲਚਾਉਣਾ ਨਹੀਂ। ਮੂਸਾ ਦੇ ਪੈਰੋਕਾਰਾਂ ਨੂੰ ਮੂਸਈ ਆਖਦੇ ਹਨ।

**ਮੂਲਾ** : (1) ਇਹ ਕੀੜ ਜਾਤੀ ਦਾ ਸਿਖ ਗੁਰੂ ਨਾਨਕ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਜੂਆ ਤੇ ਵੇਸ਼ਵਾ-ਗਮਨੀ ਤਿਆਗ ਕੇ ਨਾਮ ਸਿਮਰਨ ਕਰਨ ਲਈ ਉਪਦੇਸ਼ ਦਿਤਾ।

(2) ਇਹ ਸੁਲਤਾਨ ਪੁਰ ਵਾਸੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਤਾਮਸੀ ਜੀਵਨ ਵਿਧੀ ਤਿਆਗ ਕੇ ਨਾਮ ਬਾਣੀ ਨਾਲ ਜੁੜਨ ਦਾ ਉਪਦੇਸ਼ ਦਿਤਾ।

(3) ਇਹ ਕਪੂਰ ਗੋਤ ਦਾ ਖਤਰੀ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਸ਼ੁਭ ਕਰਮ ਤੇ ਭਗਤੀ ਸਾਧਨਾਂ ਕਰਨ ਲਈ ਉਪਦੇਸ਼ ਦਿਤਾ।

(4) ਇਹ ਧਾਵਣ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਗੁਰਮਤਿ ਕਰਮ ਸਿਧਾਂਤ ਦੀ ਸੋਝੀ ਕਰਵਾਈ।

(5) ਇਹ ਬੇਰੀ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਸੱਚੀ ਸਾਧ ਸੰਗਤ ਬਾਰੇ ਗਿਆਨ ਬਖਸ਼ਿਆ।

(6) ਇਹ ਮਹਾਂ ਪੁਰਖ ਕਰਕੇ ਜਾਣਿਆ ਜਾਂਦਾ ਤੇ ਸਤਿਕਾਰਿਆ ਜਾਂਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਅਧਿਕਾਰ ਅਨੁਸਾਰ ਗੁਰਬਾਣੀ ਪੜ੍ਹਨ ਬਾਰੇ ਵਿਸਤਾਰ ਸਹਿਤ ਸਮਝਾਇਆ।

**ਮੇਹਰਾ** : ਇਹ ਗੁਰੂ ਅਰਜਨ ਦੇਵ ਜੀ ਦਾ ਸਿਖ ਸੀ ਜੋ ਸਾਧ ਸੰਗਤ ਦੀ ਸੇਵਾ ਬਹੁਤ ਚਿੱਤ ਲਾ ਕੇ ਕਰਦਾ ਸੀ।

**ਮੇਰ** : ਦੇਖੋ ਸੁਮੇਰ

**ਮੈਲਸੀਆਂ** : ਪੰਜਾਬ ਦੇ ਪ੍ਰਸਿਧ ਨਗਰ ਸੁਲਤਾਨਪੁਰ ਲੋਧੀ ਦੇ ਨੇੜੇ ਇਹ ਇਕ ਪ੍ਰਸਿਧ ਪਿੰਡ ਹੈ।

**ਮੋਹਣ** : (1) ਇਹ ਲਾਹੌਰ ਨਿਵਾਸੀ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ। ਇਹ ਬੜਾ ਜੋ ਇਮਾਨਦਾਰ ਮਸੰਦ ਸੀ ਜੋ ਸਿਖਾਂ ਪਾਸੋਂ ਇਕਤਰ ਕੀਤੀ ਭੇਟਾ ਸਤਿਗੁਰੂ ਨੂੰ ਪਹੁੰਚਾਉਂਦਾ ਸੀ।

(2) ਇਹ ਮੋਹਣ ਕੁਕ ਕਰਕੇ ਜਾਣਿਆ ਜਾਂਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਨਾਮ ਜਪਣ ਅਤੇ ਮੌਤ ਨੂੰ ਹਮੇਸ਼ਾ ਯਾਦ ਰਖਣ ਲਈ ਆਖਿਆ।

**ਮ੍ਰਿਗਪਤਿ** : ਜੰਗਲੀ ਜਾਨਵਰਾਂ ਦਾ ਸੁਆਮੀ ਸ਼ੇਰ ਲਈ ਇਸ ਸ਼ਬਦ ਦੀ ਵਰਤੋਂ ਹੁੰਦੀ

ਹੈ ਜੋ ਬਹੁਤ ਦਲੇਰ ਤੇ ਭਿਆਨਕ ਜਾਨਵਰ ਹੈ।

## ਯ

ਯਾਦਵ : ਦੇਖੋ ਜਾਦਵ

ਯਾਰ : ਇਥੇ ਪ੍ਰਸੰਗ ਵਿਚ ਮੁਹੰਮਦ ਸਾਹਿਬ ਦੇ ਚਾਰ ਯਾਰਾਂ ਵੱਲ ਇਸ਼ਾਰਾ ਹੈ (1) ਹਜ਼ਰਤ ਅਬੂਬਕਰ 2. ਹਜ਼ਰਤ ਉਮਰ ਜਾਂ ਉਮਰ ਫਰੂਕ 3. ਹਜ਼ਰਤ ਉਸਮਾਨ 4. ਹਜ਼ਰਤ ਅਲੀ।

## ਰ

ਰਸਾਤਲ : ਦੇਖੋ ਸਪਤਪਤਾਲ

ਰਘੁਪਤਿ : ਇਹ ਸ੍ਰੀ ਰਾਮ ਚੰਦਰ ਦਾ ਵਿਸ਼ੇਸ਼ਣ ਹੈ ਭਾਵ ਰਘੂ ਦੀ ਕੁਲ ਦਾ ਸ਼੍ਰੋਮਣੀ ਵਿਅਕਤੀ । (ਦੇਖੋ ਰਾਮ)

ਰਘੁਵੰਸੀ : ਰਾਜਾ ਰਘੂ ਦੀ ਵੰਸ਼ ਦੇ ਵਿਅਕਤੀ ਰਘੁਵੰਸੀ ਆਖਵਾਉਂਦੇ ਹਨ।

ਰਤਵਾਸ : ਇਹ ਕਿਲੇ ਤੇ ਉਸ ਵਿਚ ਵਸਦੇ ਪਿੰਡ ਦਾ ਨਾਂ ਹੈ ਜੋ ਜਿਹਲਮ ਸ਼ਹਿਰ ਤੋਂ 10 ਮੀਲ ਦੂਰ ਸਥਿਤ ਹੈ ਤੇ ਅੱਜਕਲ ਪਾਕਿਸਤਾਨ ਵਿਚ ਹੈ।

ਰਵਿ : ਦੇਖੋ ਸੂਰਜ

ਰਵਿਸੁਤ : ਦੇਖੋ ਧਰਮਰਾਜ

ਰਵਿਦਾਸ : ਇਹ ਮਧਕਾਲ ਦੇ ਪ੍ਰਸਿਧ ਭਗਤ ਹੋਏ ਹਨ ਜੋ ਰਾਮਾ ਨੰਦ ਸੁਆਮੀ ਦੇ ਚੇਲ ਸਨ ਤੇ ਕਬੀਰ ਦੇ ਸਮਕਾਲੀ ਤੇ ਗੁਰੂ ਭਾਈ ਸਨ। ਇਹਨਾਂ ਦੇ ਪਿਤਾ ਦਾ ਨਾਂ ਰਾਘਵ ਸੀ ਤੇ ਮਾਤਾ ਦਾ ਨਾਂ ਘਰਬਿਨੀਆ ਸੀ। ਇਹਨਾਂ ਦਾ ਜਨਮ ਬਨਾਰਸ ਨੇੜੇ ਲਹਿਰਤਾਰਾ ਤਲਾਬ ਦੇ ਆਸ ਪਾਸ ਹੋਇਆ ਜਿਥੇ ਹੁਣ ਮੁੰਡੂਆਡੀਹ ਨਾਂ ਦਾ ਪਿੰਡ ਸਥਿਤ ਹੈ। ਇਹਨਾਂ ਦਾ ਜੀਵਨ ਕਾਲ ਆਮ ਤੌਰ ਤੇ 1471 ਤੋਂ 1567 ਬਿਕਰਮੀ ਮੰਨਿਆ ਜਾਂਦਾ ਹੈ। ਇਹ ਚਮਾਰ ਜਾਤੀ ਦੇ ਸਨ ਤੇ ਜੁਤੀਆਂ ਗੰਢਣ ਦਾ ਕੰਮ ਕਰਦੇ

ਸਨ। ਭਗਤੀ ਕਰਕੇ ਆਪ ਨੇ ਉੱਚੀ ਆਤਮਕ ਅਵਸਥਾ ਪ੍ਰਾਪਤ ਕੀਤੀ। ਬਨਾਰਸ ਦੇ ਆਸ ਪਾਸ ਦੇ ਉੱਚ ਜਾਤੀ ਦੇ ਅਭਿਮਾਨੀ ਬ੍ਰਾਹਮਣ ਵੀ ਆਪ ਨੂੰ ਨਮਸਕਾਰਾਂ ਕਰਦੇ ਸਨ। ਆਪ ਗ੍ਰਿਹਸਥੀ ਸਨ। ਇਹਨਾ ਦੀ ਪਤਨੀ ਦਾ ਨਾਂ ਲੋਨਾ ਸੀ ਜਿਸ ਨੇ ਇਕ ਪੁਤਰ ਵਿਜੈਦਾਸ ਨੂੰ ਜਨਮ ਦਿਤਾ। ਇਹਨਾਂ ਨੇ ਸ਼ੁਭ ਆਚਰਣ, ਪ੍ਰਭੂ ਭਗਤੀ ਤੇ ਵਿਸ਼ੇ ਵਿਕਾਰਾਂ ਦੇ ਤਿਆਗ ਲਈ ਲੋਕਾਂ ਨੂੰ ਉਪਦੇਸ਼ ਦਿਤਾ । ਮੀਰਾ ਬਾਈ ਨੇ ਆਪ ਦੀ ਰੂਹਾਨੀ ਬੁਲੰਦੀ ਨੂੰ ਮਹਿਸੂਸ ਕਰਦਿਆ ਆਪ ਨੂੰ ਗੁਰੂ ਧਾਰਨ ਕੀਤਾ। ਆਪ ਨੇ ਥਾਂ ਥਾਂ ਜਾ ਕੇ ਭਗਤੀ ਲਹਿਰ ਅਧੀਨ ਰਾਮਨਾਮ ਦੇ ਵਿਚਾਰਾਂ ਦਾ ਪ੍ਰਚਾਰ ਕੀਤਾ। ਆਪ ਜੀ ਦੀ ਬਾਣੀ ਦੇ 40 ਸ਼ਬਦ 16 ਰਾਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਰਾਹੂ : ਇਹ ਇਕ ਦਾਨਵ ਸੀ ਜੋ ਵਿਪ੍ਰਚਿਤਿ ਤੇ ਸਿੰਹਿਕਾ ਦਾ ਪੁਤਰ ਸੀ। ਇਸ ਦੀਆਂ ਚਾਰ ਬਾਹਾਂ ਤੇ ਪੂਛ ਵੀ ਸੀ। ਇਹ ਬੜਾ ਸ਼ਰਾਰਤੀ ਸੀ ਜਿਸ ਨੇ ਸਾਗਰ ਮੰਥਨ ਮਗਰੋਂ ਸ਼ਕਲ ਬਦਲ ਕੇ ਕੁਝ ਘੁੱਟਾਂ ਅੰਮ੍ਰਿਤ ਦੀਆਂ ਪੀ ਲਈਆਂ ਸਨ ਪਰ ਵਿਸ਼ਨੂੰ ਨੇ ਪਤਾ ਲਗਦਿਆਂ ਇਸ ਦਾ ਸਿਰ ਤੇ ਦੋ ਬਾਹਾਂ ਕੱਟ ਦਿਤੀਆਂ ਸਨ ਪਰ ਇਹ ਮਰਿਆ ਨਾ ਕਿਉਂਕਿ ਇਸ ਨੇ ਕੁਝ ਅੰਮ੍ਰਿਤ ਪਾਨ ਕਰ ਲਿਆ ਸੀ। ਇਸ ਦੇ ਉਪਰਲੇ ਭਾਗ ਨੂੰ ਰਾਹੂ ਤੇ ਹੇਠਲੇ ਭਾਗ ਨੂੰ ਕੇਤੂ ਆਖਿਆ ਜਾਂਦਾ ਹੈ । ਸੂਰਜ ਤੇ ਚੰਦ੍ਰਮਾ ਨਾਲ ਇਸ ਦਾ ਪੁਰਾਣਾ ਵੈਰ ਹੈ। ਰਹੂ ਦਾ ਰਥ ਕਾਲੇ ਰੰਗ ਦਾ ਹੈ ਜਿਸ ਨੂੰ ਅੱਠ ਕਾਲੇ ਘੋੜੇ ਖਿਚਦੇ ਹਨ ਤੇ ਕੇਤੂ ਦੇ ਰਥ ਨਾਲ ਜੁਤੇ ਘੋੜੇ ਲਾਖੇ ਅਤੇ ਗੂੜ੍ਹੇ ਲਾਲ ਰੰਗ ਦੇ ਹਨ ਜੋ ਪਵਨ ਗਤੀ ਨਾਲ ਦੌੜਦੇ ਹਨ। ਜੋਤਿਸ਼ ਵਾਲੇ ਇਸ ਨੂੰ ਅਸ਼ੁਭ ਗ੍ਰਹਿ ਮੰਨਦੇ ਹਨ ਜਿਹਨਾਂ ਤੋਂ ਬਚਣ ਲਈ ਉਪਾ ਕੀਤੇ ਜਾਂਦੇ ਹਨ। ਗੁਰਮਤਿ ਵਿਚ ਇਹਨਾਂ ਗ੍ਰਹਿ/ਨਛਤ੍ਰਾਂ ਨੂੰ ਕੋਈ ਮਾਨਤਾ ਨਹੀਂ ਹੈ ਕਿਉਂਕਿ ਦੁਖਾ ਤੋਂ ਛੁਟਕਾਰਾ ਨਾਮ ਸਿਮਰਨ ਨਾਲ ਸੰਭਵ ਹੈ।

ਰਾਜਸੂ : ਵੇਦਕਲੀਨ ਸੋਮ ਯੱਗ ਦਾ ਨਾਂ ਰਾਜਸੂ ਯਗ ਸੀ ਪਰ ਪਰਵਰਤੀ ਸਹਿਤ ਵਿਚ ਇਹ ਰਾਜਿਆ ਦਾ ਅਭਿਸ਼ੇਕ ਸੰਸਕਾਰ ਮੰਨਿਆ ਜਾਣ ਲਗਾ। ਇਸ ਯੱਗ ਵਿਚ ਰਾਜੇ ਨੂੰ ਉਸ ਦੇ ਪਦ ਅਨੁਸਾਰ ਗਹਿਣਿਆਂ ਬਸਤਰਾਂ ਨਾਲ ਸਜਾਇਆ ਜਾਂਦਾ ਸੀ ਅਤੇ ਉਸ ਨੂੰ ਸਮਰਾਟ ਚਿੰਨ੍ਹ ਧਨੁਖ ਅਤੇ ਬਾਣ ਦਿਤੇ ਜਾਂਦੇ ਸਨ। ਇਹ ਯੱਗ ਚੱਕਰਵਰਤੀ ਰਾਜਾ ਕਰਦਾ ਸੀ ਜਿਸ ਵਿਚ ਸਾਰੇ ਅਧੀਨ ਰਾਜੇ ਸ਼ਾਮਿਲ ਹੁੰਦੇ ਹਨ ਤੇ ਸੇਵਾ ਕਰਦੇ ਸਨ। ਇਸ ਯੱਗ ਦਾ ਅਰੰਭ ਸੋਮ ਯੱਗ ਤ੍ਰੋ ਹੁੰਦਾ ਸੀ ਤੇ ਸਮਾਪਤੀ ਸ੍ਰੋਤਾਮਵੀ ਯੱਗ ਨਾਲ ਹੁੰਦੀ ਸੀ। ਇਹਨਾਂ ਦਰਮਿਆਨ ਕਈ ਯੱਗ ਹੁੰਦੇ ਸਨ। ਇਹ ਯੱਗ ਕਈ ਵਰ੍ਹਿਆਂ ਵਿਚ ਸੰਪੰਨ ਹੁੰਦਾ ਸੀ।

ਰਾਂਝਾ : ਦੇਖੋ ਹੀਰ

ਰਾਫ਼ਜੀ : ਇਹ ਸੰਗਿਆ ਉਸ ਜਨ-ਸਮੂੰਹ ਦੀ ਹੈ ਜਿਸ ਨੇ ਆਪਣੇ ਸਰਦਾਰ ਜਾਂ ਆਗੂ ਨੂੰ ਤਿਆਗ ਦਿਤਾ ਹੋਵੇ। ਇਸਲਾਮ ਵਿਚ ਹਜ਼ਰਤ ਅਲੀ ਤੇ ਉਹਨਾ ਦੇ ਪਹਿਲਾਂ ਰਹਿ ਚੁੱਕੇ ਸਾਥੀਆਂ ਨੂੰ ਰਾਫ਼ਜੀ ਆਖਦੇ ਹਨ ਜਿਹਨਾਂ ਨੇ ਮਗਰੋਂ ਉਹਨਾਂ ਦਾ ਸਾਥ ਛੱਡ ਦਿਤਾ ਸੀ। ਸ਼ੀਆ ਫਿਰਕੇ ਦੇ ਲੋਕ ਰਾਫਜ਼ੀ ਅਖਵਾਉਂਦੇ ਹਨ ਜੋ ਆਪਣੇ ਆਪ ਨੂੰ ਨਿੰਦਿਤ ਕਰਮਾਂ ਨੂੰ ਛੱਡ ਦੇਣ ਵਾਲੇ ਆਖਦੇ ਹਨ।

ਰਾਮ : (1) ਵਿਸ਼ਨੂੰ ਦੇ ਅਵਤਾਰ ਸ੍ਰੀ ਰਾਮ ਚੰਦਰ ਅਯੋਧਿਆ ਨਰੇਸ਼ ਦਸ਼ਰਥ ਦੇ ਪੁਤਰ ਅਤੇ ਸੀਤਾ ਦੇ ਪਤੀ ਸਨ। (ਦੇਖੋ ਸੀਤਾ, ਦਸ਼ਰਥ)

ਰਾਮਦਾਸ (ਸਤਿਗੁਰੂ) : (1) ਆਪ ਸਿਖਾਂ ਦੇ ਚੌਥੇ ਸਤਿਗੁਰੂ ਸਨ ਜਿਹਨਾਂ ਦਾ ਪ੍ਰਕਾਸ਼ 24 ਸਤੰਬਰ 1534 ਈ. ਨੂੰ ਸੋਢੀ ਹਰਿਦਾਸ ਤੇ ਮਾਤਾ ਦਇਆ ਕੌਰ ਦੇ ਗ੍ਰਿਹ ਵਿਖੇ ਚੂੰਨਾ ਮੰਡੀ ਲਾਹੌਰ ਵਿਚ ਹੋਇਆ। ਆਪ ਜੇਠੇ ਸਪੁਤਰ ਸਨ ਜਿਸ ਕਾਰਨ ਆਪ ਨੂੰ ਜੇਠਾ ਜੀ ਆਖਿਆ ਜਾਂਦਾ ਸੀ। ਬਚਪਨ ਵਿਚ ਮਾਪਿਆਂ ਦਾ ਦੇਹਾਂਤ ਹੋਣ ਕਾਰਨ ਆਪ ਜੀ ਨਾਨਕੇ ਪਿੰਡ ਬਾਸਰਕੇ ਚਲੇ ਗਏ ਤੇ ਘੁੰਗਣੀਆਂ ਵੇਚ ਕੇ ਰੋਟੀ ਰੋਜ਼ੀ ਦਾ ਪ੍ਰਬੰਧ ਕਰ ਲਿਆ। ਇਕ ਵਾਰ ਆਪ ਸੰਗਤ ਨਾਲ ਗੁਰੂ ਅਮਰਦਾਸ ਜੀ ਪਾਸ ਗੋਇੰਦਵਾਲ ਆਏ ਅਤੇ ਫਿਰ ਸਤਿਗੁਰੂ ਤੇ ਸਾਧ ਸੰਗਤ ਦੀ ਸੇਵਾ ਵਿਚ ਲੱਗ ਗਏ। ਆਪ ਦੀ ਸ਼ਰਧਾ, ਪ੍ਰੇਮ, ਲਗਨ, ਸੇਵਾ-ਭਾਵਨਾ, ਨਿਮਰਤਾ ਆਦਿ ਗੁਣਾਂ ਨੂੰ ਧਿਆਨ ਵਿਚ ਰੱਖਦਿਆ ਸਤਿਗੁਰੂ ਨੇ ਆਪਣੀ ਬੇਟੀ ਬੀਬੀ ਭਾਨੀ ਦਾ ਵਿਆਹ ਆਪ ਨਾਲ ਕਰ ਦਿਤਾ। ਆਪ ਨੇ ਗ੍ਰਿਹਸਤ ਧਰਮ ਨਿਭਾਉਂਦਿਆ, ਨਿਰੰਤਰ ਨਾਮ ਸਿਮਰਨ ਤੇ ਗੁਰ ਸੇਵਾ ਕਰਦਿਆਂ ਬੜੀ ਰੂਹਾਨੀ ਤਰੱਕੀ ਕੀਤੀ। ਸਤਿਗੁਰੂ ਨੇ ਆਪਨੂੰ ਬਉਲੀ ਦੀ ਉਸਾਰੀ ਦੀ ਸੇਵਾ ਸੌਂਪੀ। ਫਿਰ ਸਤਿਗੁਰੂ ਦੇ ਹੁਕਮ ਨਾਲ ਆਪ ਨੇ ਗੁੰਮਟਾਲਾ, ਸੁਲਤਾਨ ਵਿੰਡ ਆਦਿ ਨਗਰਾਂ ਦੀ ਜ਼ਮੀਨ ਖਰੀਦ ਕੇ 1574 ਈ. ਵਿਚ ਗੁਰੂ ਕਾ ਚੱਕ ਨਾਂ ਦਾ ਪਿੰਡ ਵਸਾਇਆ ਅਤੇ ਸਮਾਂ ਪਾ ਕੇ ਇਸ ਦਾ ਨਾਂ ਰਾਮਦਾਸ ਪੁਰ ਰੱਖਿਆ ਤੇ ਬਾਅਦ ਵਿਚ ਸ੍ਰੀ ਅੰਮ੍ਰਿਤਸਰ ਪ੍ਰਸਿਧ ਹੋਇਆ। ਗੁਰੂ ਅਮਰਦਾਸ ਜੀ ਨੇ ਇਹਨਾਂ ਦੀ ਪਰੀਖਿਆਂ ਲੈਣ ਮਗਰੋਂ ਆਪਨੂੰ ਗੁਰ ਗੱਦੀ ਦਾ ਯੋਗ ਵਾਰਿਸ ਜਾਣ ਕੇ ਪਹਿਲੀ ਸਤੰਬਰ 1574 ਈ. ਵਿਚ ਆਪਨੂੰ ਗੁਰਿਆਈ ਦਾ ਤਿਲਕ ਲਗਾ ਦਿਤਾ। ਗੁਰ ਗੱਦੀ ਸਭਾਂਲਣ ਮਗਰੋਂ ਆਪਨੇ ਗੁਰੂ ਕੇ ਚੱਕ ਦੀ ਉਸਾਰੀ ਵੱਲ ਵਿਸ਼ੇਸ਼ ਧਿਆਨ ਦਿਤਾ ਤੇ ਹਰ ਵਰਗ ਦੇ ਧੰਦੇ, ਭਾਈਚਾਰੇ ਦੇ ਲੋਕਾਂ ਨੂੰ ਇਥੇ ਵਸਣ ਲਈ ਪ੍ਰੇਰਨਾ ਦਿਤੀ। ਗੁਰਮਤਿ ਦਾ ਪ੍ਰਚਾਰ ਸਹੀ ਲੀਹਾਂ ਤੇ ਤੋਰਿਆ। ਲੰਗਰ ਦੀ ਸਥਿਤੀ ਵਿਚ ਸੁਧਾਰ ਲਿਆਂਦਾ। ਮਸੰਦ ਪ੍ਰਥਾ ਚਾਲੂ ਕੀਤੀ। ਆਪ ਦੇ ਤਿੰਨ ਸਹਿਬ ਜਾਂਦੇ ਸਨ ਬਾਬਾ ਪ੍ਰਿਥੀ ਚੰਦ, ਮਹਾਦੇਵ ਅਤੇ (ਗੁਰੂ) ਅਰਜਨ ਦੇਵ ਜੀ । ਆਪਨੇ ਸਭ ਤੋਂ ਛੋਟੇ ਸਹਿਬਜ਼ਾਦੇ ਨੂੰ ਹਰ ਪ੍ਰਕਾਰ ਗੁਰਿਆਈ ਦੇ ਯੋਗ ਜਾਣ ਕੇ ਗੁਰਗੱਦੀ ਬਖਸ਼ੀ ਤੇ 1 ਸਤੰਬਰ 1581

ਈ. ਨੂੰ ਜੋਤੀ ਜੋਤਿ ਸਮਾ ਗਏ। ਆਪਨੇ 30 ਰਾਗਾਂ ਵਿਚ ਬਾਣੀ ਉਚਾਰਨ ਕੀਤੀ । ਆਪ ਦੇ ਰਚੇ ਸ਼ਬਦ ਸਲੋਕਾਂ ਦੀ ਗਿਣਤੀ 640 ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸਨੇ ਸਤਿਗੁਰੂ ਨੂੰ ਬੇਨਤੀ ਕੀਤੀ ਕਿ ਮੈਨੂੰ ਪਵਿਤਰ ਤੀਰਥ ਸਥਾਨ ਸ੍ਰੀ ਅੰਮ੍ਰਿਤਸਰ ਵਿਖੇ ਸਰੀਰ ਤਿਆਗਣ ਦਾ ਵਰ ਦਿਓ।

(3) ਇਹ ਭੰਡਾਰੀ ਗੋਤ ਦਾ ਸਿਖ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਗੁਰਮਤਿ ਕਰਮ ਸਿਧਾਂਤ ਬਾਰੇ ਸੋਝੀ ਬਖਸ਼ੀ।

ਰਾਮਨਉਮੀ : ਚੇਤਰ ਸੁਦੀ ਨੌਵੀ ਨੂੰ ਰਾਮਨਉਮੀ ਆਖਦੇ ਹਨ। ਇਸ ਦਿਨ ਸ੍ਰੀ ਰਾਮ ਚੰਦਰ ਨੇ ਅਵਤਾਰ ਧਾਰਨ ਕੀਤਾ ਸੀ।

ਰਾਮਰੇਖ : ਮਾਤਾ ਸੀਤਾ ਜੀ ਦੇ ਵਿਯੋਗ ਸਮੇਂ ਚਕਵਾ ਚਕਵੀ ਸੰਯੋਗੀ ਅਵਸਥਾ ਵਿਚ ਦੇਖਕੇ ਸ੍ਰੀ ਰਾਮਚੰਦਰ ਨੇ ਉਹਨਾਂ ਦੋਹਾਂ ਦਰਮਿਆਨ ਰੇਖਾਂ ਖਿੱਚ ਦਿਤੀ ਜਿਸ ਕਾਰਨ ਉਹ ਰਾਤ ਨੂੰ ਇੱਕਠੇ ਨਹੀਂ ਰਹਿ ਸਕਦੇ ਤੇ ਸਾਰੀ ਰਾਤ ਵਿਲਕਦੇ ਰਹਿੰਦੇ ਹਨ।

ਰਾਮਾ : (1) ਇਹ ਡਿਡੀ ਜਾਤ ਦਾ ਸਿਖ ਸ੍ਰੀ ਗੁਰੂ ਨਾਨਕ ਸਾਹਿਬ ਦਾ ਸ਼ਰਧਾਲੂ ਸੀ ਜਿਸਨੂੰ ਉਹਨਾਂ ਨੇ ਬ੍ਰਹਮ ਪ੍ਰਾਪਤੀ ਦੇ ਸਰਲ ਮਾਰਗ ਨਾਮ ਸਿਮਰਨ ਬਾਰੇ ਗਿਆਨ ਬਖਸ਼ਿਆ।

(2) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਬ੍ਰਹਮ ਦੀ ਅਨੰਤਤਾ ਬਾਰੇ ਸੋਝੀ ਬਖਸ਼ੀ।

(3) ਇਹ ਝੰਝੀ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਹਰਿਜਸ ਸਰਵਣ ਕਰਨ ਦਾ ਮਹਤਵ ਸਮਝਾਇਆ।

ਰਾਮਾਇਣ : ਸ੍ਰੀ ਰਾਮ ਚੰਦਰ ਦੀ ਜੀਵਨ ਕਥਾ ਪ੍ਰਸਤੁਤ ਕਰਨ ਵਾਲਾ ਮਹਾਂਨ ਗ੍ਰੰਥ ਰਾਮਾਇਣ ਹੈ ਜਿਸ ਨੂੰ ਰਿਸ਼ੀ ਬਾਲਮੀਕ ਨੇ ਸੱਤ ਕਾਂਡਾ ਵਿਚ ਲਿਖਿਆ - 1. ਬਾਲਕਾਂਡ 2. ਅਯੋਧਿਆ ਕਾਂਡ 3. ਆਰਣਯ ਕਾਂਡ 4. ਕਿਸ਼ਕਿੰਧਾ ਕਾਂਡ 5. ਸੁੰਦਰ ਕਾਂਡ 6. ਯੁਧ ਕਾਂਡ 7. ਉਤਰ ਕਾਂਡ । ਇਸ ਗ੍ਰੰਥ ਦੇ 24000 ਸਲੋਕ ਹਨ। ਇਸ ਗ੍ਰੰਥ ਮਗਰੋਂ ਅਧਿਆਤਮ ਰਾਮਾਇਣ ਦਾ ਰਾਮ ਕਥਾ ਸਾਹਿਤ ਵਿਚ ਵਿਸ਼ੇਸ਼ ਸਥਾਨ ਹੈ। ਮਧਕਾਲ ਵਿਚ ਗੋਸੁਆਮੀ ਤੁਲਸੀ ਦਾਸ ਨੇ ਰਾਮਚਰਿਤਮਾਨਸ ਵਿਚ ਰਾਮ ਕਥਾ ਅਜਿਹੇ ਢੰਗ ਨਾਲ ਪ੍ਰਸਤੁਤ ਕੀਤੀ ਕੀ ਇਹ ਕਥਾ ਲੋਕ ਮਾਨਸ ਵਿਚ ਸਦਾ ਲਈ ਘਰ ਕਰ ਗਈ। ਇਹ ਨਿਰੀ ਕਥਾ ਨਾ ਹੋ ਕੇ ਹਿੰਦੂ ਧਾਰਮਿਕ, ਆਰਥਿਕ, ਰਾਜਨੀਤਿਕ,

ਨੈਤਿਕ, ਸਾਂਸਕ੍ਰਿਤਿਕ ਆਦਿ ਪੱਖਾਂ ਨੂੰ ਸਥਾਪਿਤ ਕਰਨ ਵਾਲਾ ਗ੍ਰੰਥ ਹੈ। ਇਸ ਦਾ ਜਿਥੇ ਆਮ ਸ਼ਰਧਾਲੂ ਪਾਠ ਕਰਦੇ ਹਨ ਉਥੇ ਵਿਦਵਾਨਾਂ ਨੇ ਇਸ ਦੇ ਧਾਰਮਿਕ, ਸਮਾਜਿਕ, ਸਾਹਿਤਕ ਆਦਿ ਕਈ ਪੱਖਾਂ ਬਾਰੇ ਖੋਜ ਕਾਰਜ ਕੀਤਾ ਹੈ। ਪੰਜਾਬੀ ਵਿਚ ਕਈ ਕਵੀਆਂ ਨੇ ਰਾਮਾਇਣਾਂ ਲਿਖੀਆਂ ਹਨ।

ਰਾਮਾਨੰਦ : ਉਤਰੀ ਭਾਰਤ ਵਿਚ ਭਗਤੀ ਲਹਿਰ ਦੇ ਮੋਢੀ ਵਿਦਵਾਨ ਸੁਆਮੀ ਰਾਮਾਨੰਦ (1366-1467ਈ.) ਪ੍ਰਸਿਧ ਭਗਤ ਤੇ ਆਚਰੀਆ ਸਨ ਜਿਹਨਾਂ ਦਾ ਜਨਮ ਬ੍ਰਾਹਮਣ ਕੁਲ ਵਿਚ ਪਣਯਸਦਨ ਦੇ ਘਰ ਹੋਇਆ। ਪਹਿਲਾਂ ਇਹ ਦੰਡੀ ਸੰਨਿਆਸੀ ਦੇ ਚੇਲੇ ਬਣੇ। ਫਿਰ ਸ੍ਰੀ ਸੰਪ੍ਰਦਾਇ ਦੇ ਤੇਰ੍ਹਵੇ ਆਚਾਰੀਆਂ ਰਾਘਵਾਨੰਦ ਦੀ ਸ਼ਰਣ ਵਿਚ ਆ ਗਏ। ਵਿਚਾਰਾਂ ਵਿਚ ਵਖਰੇਵੇਂ ਕਾਰਨ ਇਹਨਾਂ ਨੇ ਬਾਅਦ ਵਿਚ ਆਪਣੀ ਵਖਰੀ ਸੰਪ੍ਰਦਾਇ ਕਾਇਮ ਕੀਤੀ ਜਿਸ ਦਾ ਕੇਂਦਰੀ ਮਠ ਕਾਂਸੀ ਦੇ ਪੰਚ ਗੰਗਾ ਘਾਟ ਤੇ ਸੀ। ਇਹਨਾਂ ਨੇ ਲਗਭਗ ਸਾਰੇ ਪ੍ਰਮੁਖ ਤੀਰਥਾਂ ਤੇ ਜਾ ਕੇ ਆਪਣੇ ਮਤ ਦਾ ਪ੍ਰਚਾਰ ਕੀਤਾ। ਇਹਨਾਂ ਦੇ ਬਾਰ੍ਹਾਂ ਪ੍ਰਮੁਖ ਚੇਲੇ ਹੋਏ ਹਨ : 1. ਅਨੰਤਦਾਸ 2. ਸੁਰਸੁਰਾਨੰਦ 3. ਸੁਖਾਨੰਦ 4. ਨਰਹਰਯਾਨੰਦ 5. ਭਾਵਾਨੰਦ 6. ਰਾਮਦਾਸ 7. ਗਾਨਵਾਨੰਦ 8. ਕਬੀਰ 9. ਪੀਪਾ 10. ਰਵਿਦਾਸ 11. ਸੈਣ 12. ਧੰਨਾ। ਪਹਿਲਾਂ ਇਹ ਸੀਤਾ ਰਾਮ ਦੇ ਉਪਾਸ਼ਕ ਸਨ ਤੇ ਬਾਅਦ ਵਿਚ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਕਰਨ ਲੱਗੇ। ਇਹਨਾਂ ਨੇ ਸੰਸਕ੍ਰਿਤ ਵਿਚ ਕਈ ਗ੍ਰੰਥਾਂ ਦੀ ਰਚਨਾ ਕੀਤੀ। ਇਹਨਾਂ ਦੀ ਥੋੜ੍ਹੀ ਜਿਹੀ ਬਾਣੀ ਹਿੰਦੀ ਵਿਚ ਵੀ ਮਿਲਦੀ ਹੈ। ਇਹਨਾਂ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਬਹੁਤ ਉਦਾਰਵਾਦੀ ਸਨ। ਇਹਨਾਂ ਨੇ ਸ਼ੂਦਰਾ ਤੇ ਇਸਤਰੀਆਂ ਨੂੰ ਭਗਤੀ ਕਰਨ ਦੀ ਖੁਲ੍ਹ ਦਿਤੀ।

ਰਾਵਣ : ਇਹ ਲੰਕਾ ਪਤੀ ਮਹਾਨ ਵਿਦਵਾਨ ਸੀ ਜਿਸ ਨੇ ਆਪਣੀ ਭੈਣ ਦੀ ਬੇਇਜ਼ਤੀ ਦਾ ਬਦਲਾ ਲੈਣ ਲਈ ਸੀਤਾ (ਦੇਖੋ) ਦਾ ਅਪਹਰਣ ਕਰ ਲਿਆ। ਆਖਰ ਸ੍ਰੀ ਰਾਮ ਚੰਦਰ ਨਾਲ ਇਸ ਦਾ ਯੁੱਧ ਹੋਇਆ। ਇਹ ਸਾਥੀਆਂ ਸਮੇਤ ਮਾਰਿਆ ਗਿਆ। ਲੰਕਾ ਸੜ ਕੇ ਸੁਆਹ ਹੋ ਗਈ। ਰਾਮਾਇਣ ਵਿਚ ਇਸ ਦਾ ਜ਼ਿਕਰ ਬੜੇ ਵਿਸਤਾਰ ਨਾਲ ਹੋਇਆ ਹੈ ।

ਰਿਖਿ : ਰਿਸ਼ੀ, ਵੈਦਿਕ ਮੰਤਰਾਂ ਦਾ ਸਾਖਿਆਤ ਕਰਨ ਵਾਲਾ, ਵੱਡਾ ਤੱਪਸਵੀ, ਪਰਮਪਦ ਨੂੰ ਪਹੁੰਚਿਆ ਹੋਇਆ, ਕਰਨੀ ਵਾਲਾ ਸਾਧੂ ਰਿਖਿ ਜਾਂ ਰਿਖੀ ਆਖਵਾਉਂਦਾ ਹੈ। ਇਹਨਾਂ ਦੇ ਸੱਤ ਭੇਦ ਹਨ 1. ਸ਼ੁਰਤ ਰਿਸ਼ੀ- ਵੇਦ ਮੰਤਰਾਂ ਦਾ ਕਰਤਾ ਰਿਸ਼ੀ 2. ਕਾਂਡਰਿਸ਼ੀ : ਜੋ ਵੇਦ ਦਾ ਕੋਈ ਖਾਸ ਕਾਂਡ ਸਿਖਾਉਣ ਵਾਲਾ ਹੋਵੇ 3. ਪਰਮਰਿਸ਼ੀ - ਜੋ ਵਿਰਕਤ ਆਵਸਥਾ ਵਿਚ ਥਾਂ ਪਰ ਥਾਂ ਫਿਰ ਕੇ ਵੇਦ ਬਾਣੀ ਦਾ ਪ੍ਰਚਾਰ ਕਰਕੇ

ਲੋਕਾਂ ਨੂੰ ਉਪਦੇਸ਼ ਦੇਵੇ 4. ਰਾਜ ਰਿਸ਼ੀ- ਜੋ ਰਾਜ ਕਾਜ ਕਰਦਿਆਂ ਮਨ ਇੰਦਰੀਆਂ ਉਪਰ ਕਾਬੂ ਰੱਖੇ 5. ਬ੍ਰਹਮਰਿਸ਼ੀ - ਆਤਮ ਤੱਤਵੇਤਾ ਜਾਂ ਬ੍ਰਹਮ ਗਿਆਨੀ 6. ਦੇਵਰਿਸ਼ੀ - ਦੇਵ ਜੂਨੀ ਵਿਚ ਜਿਸ ਨੇ ਰਿਸ਼ੀ ਪਦ ਪਾਇਆ ਹੋਵੇ। 7. ਮਹਾਰਿਸ਼ੀ - ਜੋ ਵੇਦ ਦਾ ਪੂਰਨ ਪ੍ਰਚਾਰਕ ਹੋਵੇ ਤੇ ਧਰਮ ਸ਼ਾਸਤਰ ਬਨਾਉਣ ਵਾਲਾ ਜਾਂ ਕਰਮ ਕਾਂਡ ਦੀ ਵਿਧੀ ਦੱਸਣ ਵਾਲਾ ਹੋਵੇ , ਉਹ ਮਹਾ ਰਿਸ਼ੀ ਆਖਿਆ ਜਾਂਦਾ ਹੈ। ਹਿੰਦੂ ਧਰਮ ਵਿਚ ਸੱਤ ਰਿਸ਼ੀ ਪ੍ਰਸਿਧ ਹਨ ਜਿਹਨਾਂ ਦੇ ਨਾਂ ਪਤਨੀ ਸਹਿਤ ਹਨ - 1. ਅਤ੍ਰਿ, ਅਨੁਸੂਯਾ 2. ਵਸ਼ਿਸ਼ਠ, ਅਰੰਧੁਤੀ 3. ਕਸ਼ਯਪ, ਅਦਿਤਿ 4. ਵਿਸ਼ਵਾਮਿਤ੍ਰ, ਮੇਨਕਾ 5. ਗੌਤਮ, ਅਹਲਿਆ 6. ਜਮਦਗਨਿ, ਰੇਣੁਕਾ 7. ਭਾਰਦ੍ਵਾਜ, ਘ੍ਰਿਤਾਚੀ।

ਰਿਗ : ਇਸ ਸ਼ਬਦ ਦਾ ਅਰਥ ਹੈ ਰਿਚਾ, ਵੇਦ ਮੰਤ੍ਰ ਰਿਗ ਵੇਦ ਦਾ ਮੰਤਰ ।

ਰਿਚਾ : ਵੇਦ ਮੰਤ੍ਰ ਨੂੰ ਰਿਚ ਆਖਦੇ ਹਨ।

ਰਿਧਿ : (ਦੇਖੋ ਨਉਨਿਧਿ, ਸਿਧੀਆਂ)

ਰੁਦ੍ਰ : ਇਕ ਪ੍ਰਕਾਰ ਦੇ ਗਣ ਦੇਵਤਾ ਹਨ ਜਿਹਨਾਂ ਦੀ ਗਿਣਤੀ ਗਿਆਰਾ ਮੰਨੀ ਜਾਂਦੀ ਹੈ ਅਤੇ ਸ਼ਿਵ ਤੇ ਸ਼ੰਭੂ ਉਹਨਾਂ ਵਿਚ ਪ੍ਰਮੁੱਖ ਹਨ। ਰੁਦ੍ਰ ਹਨ : 1. ਅਜੈਨਪਾਦ 2. ਅਹਿਬ੍ਰਘਨ 3. ਤਵਸ਼ਟਾ 4. ਵਿਸ਼ਵਰੂਪਹਰ 5. ਬਹੁਰੂਪ 6. ਤ੍ਰਿਯੰਬਕ 7. ਅਪਾਰਜਿਤ 8. ਵ੍ਰਿਸ਼ਟਕਪਿ 9. ਸੰਭੂ 10. ਕਪਰਦੀ 11. ਰੈਵਤ।

ਰੇਣੁਕਾ : ਪਰਸ਼ੁਰਾਮ (ਦੇਖੋ) ਦੀ ਮਾਤਾ ਦਾ ਨਾਂ ਹੈ।

ਰੇਵਤ : ਇਹ ਇਕ ਰਾਜਾ ਸੀ ਜੋ ਸ੍ਰੀ ਕ੍ਰਿਸ਼ਨ ਦੇ ਭਰਾ ਬਲਰਾਮ ਦਾ ਸਹੁਰਾ ਸੀ।

ਰੋਜੇ : ਇਸ ਸ਼ਬਦ ਦਾ ਅਰਥ ਹੈ ਵਰਤ। ਇਸਲਾਮ ਵਿਚ ਰੋਜ਼ਾ ਰਖਣਾ ਲਾਜ਼ਮੀ ਹੈ ਤੇ ਪੁੰਨ ਕਰਮ ਹੈ ਕਿਉਂਕਿ ਇਸ ਨਾਲ ਪਾਪਾਂ ਦਾ ਨਾਸ਼ ਹੁਦਾ ਹੈ। ਰੋਜ਼ੇ ਆਮ ਤੌਰ ਤੇ ਰਮਜ਼ਾਨ ਦੇ ਮਹੀਨੇ ਵਿਚ ਰੱਖੇ ਜਾਂਦੇ ਹਨ। ਇਹ ਵਿਸ਼ਵਾਸ ਹੈ ਕਿ ਇਸ ਮਹੀਨੇ ਵਿਚ ਬਹਿਸ਼ਤ ਦੇ ਦਰਵਾਜ਼ੇ ਖੁਲ੍ਹੇ ਰਹਿੰਦੇ ਹਨ ਤੇ ਦੋਜ਼ਖ ਦੇ ਬੰਦ ਹੋ ਜਾਂਦੇ ਹਨ। ਸ਼ੈਤਾਨ ਵੀ ਇਸ ਮਹੀਨੇ ਵਿਚ ਬੰਧਨ ਵਿਚ ਰਹਿੰਦਾ ਹੈ। ਰਮਜ਼ਾਨ ਦੇ ਮਹੀਨੇ ਵਿਚ ਹਰ ਮੁਸਲਮਾਨ ਸੂਰਜ ਚੜ੍ਹਨ ਤੋਂ ਲੈ ਕੇ ਸੂਰਜ ਡੁੱਬਣ ਤੱਕ ਕਿਸੇ ਪ੍ਰਕਾਰ ਦੇ ਖਾਣ ਵਾਲੇ ਪਦਾਰਥ ਨੂੰ ਨਹੀਂ ਲੈਂਦਾ । ਨਿਰਾਹਾਰ ਰਹਿੰਦਾ ਹੈ। ਬੀਮਾਰੀ ਜਾ ਸਫ਼ਰ ਤੇ ਹੋਣ ਕਾਰਨ ਜੇਕਰ ਰੋਜ਼ੇ ਨਾ ਰੱਖੇ ਜਾ ਸਕਣ ਤਾਂ ਕਿਸੇ ਹੋਰ ਮਹਿਨੇ ਵਿਚ ਰੱਖ ਕੇ ਗਿਣਤੀ ਪੂਰੀ ਕਰਨ ਦਾ

ਵਿਧਾਨ ਹੈ। ਬੱਚਿਆ ਤੇ ਗਰਭਵਤੀਆਂ ਜਾਂ ਦੁੱਧ ਚੁੰਘਉਣ ਵਾਲੀਆਂ ਮਾਵਾਂ ਨੂੰ ਰੋਜ਼ੇ ਰਖਣ ਤੋਂ ਛੋਟ ਹੈ। ਰਮਜ਼ਾਨ ਦੇ ਮਹੀਨੇ ਦੇ ਰੋਜ਼ਿਆ ਤੋਂ ਇਲਾਵਾ ਇਸਲਾਮ ਵਿਚ ਹੋਰ ਰੋਜ਼ਿਆ ਦਾ ਵੀ ਵਿਧਾਨ ਹੈ ਜਿਵੇਂ ਮੁਹੱਰਮ ਦੇ ਦਸਵੇਂ ਦਿਨ, ਈਦਉਲਫਿਤਰ ਤੋਂ ਬਾਅਦ ਛੇ ਦਿਨ, ਹਰ ਹਫਤੇ ਦੇ ਸੋਮਵਾਰ ਤੇ ਵੀਰਵਾਰ, ਹਰ ਮਹੀਨੇ ਦੇ ਤੇਰ੍ਹਵੇ, ਚੌਧ੍ਹਵੇ ਤੇ ਪੰਦਰ੍ਹਵੇ ਦਿਨ, ਇਕ ਦਿਨ ਛੱਡ ਕੇ ਇਕ ਦਿਨ ਰੋਜ਼ੇ ਰੱਖੇ ਜਾ ਸਕਦੇ ਹਨ । ਇਹਨਾਂ ਦਿਨਾਂ ਵਿਚ ਕੁਰਆਨ ਪਾਕ ਦਾ ਪਾਠ ਕਰਨ ਦਾ ਵਿਸ਼ੇਸ਼ ਮਹਤਵ ਹੈ। ਦੋ ਪ੍ਰਕਾਰ ਦੇ ਰੋਜ਼ਿਆ ਦਾ ਜ਼ਿਕਰ ਮਿਲਦਾ ਹੈ (1) ਰੋਜ਼ਾ ਮਜਾਜ਼ੀ : ਇਸ ਵਿਚ ਕੋਈ ਪਦਾਰਥ ਨਹੀਂ ਖਾਧਾ ਜਾ ਸਕਦਾ (2) ਰੋਜ਼ਾ ਹਕੀਕੀ : ਇਸ ਵਿਚ ਅੱਠੋਂ ਪਹਿਰ ਬੰਦਗੀ ਕਰਨੀ ਹੈ।

## ਲ

ਲਹਿਣਾ : ਦੇਖੋ ਅੰਗਦ ਗੁਰੂ

ਲੰਕਾਂ : ਦੇਖੋ ਸੰਗਲਾਦੀਪ

ਲਖਨਊ : ਇਹ ਉਤਰ ਪ੍ਰਦੇਸ਼ ਦਾ ਪ੍ਰਸਿਧ ਸ਼ਹਿਰ ਹੈ ਜੋ ਗੋਮਤੀ ਨਦੀ ਕਿਨਾਰੇ ਵਸਦਾ ਹੈ। ਪੌਰਾਣਿਕ ਕਥਾਵਾਂ ਅਨੁਸਾਰ ਇਸ ਨੂੰ ਸ੍ਰੀ ਰਾਮ ਚੰਦਰ ਦੇ ਛੋਟੇ ਭਰਾ ਲਛਮਣ ਨੇ ਵਸਾਇਆ ਜਿਸ ਦਾ ਪੁਰਾਣਾ ਨਾਂ ਲਕਸ਼ਮਣਵਤੀ ਸੀ। ਇਹ ਵੱਡਾ ਸ਼ਹਿਰ ਹੈ ਜੋ ਲਖਨਵੀ ਸਭਿਆਚਾਰ ਦਾ ਸ੍ਰੋਤ ਹੈ। ਇਹ ਇਸਲਾਮੀ ਵਿਦਿਆ ਦਾ ਗੜ੍ਹ ਹੈ।

ਲਖਮਣ : ਇਹ ਦਸ਼ਰਥ ਰਾਜੇ ਦਾ ਪੁਤਰ ਸੀ ਜੋ ਸੁਮਿਤ੍ਰਾ ਦੀ ਕੁੱਖੋਂ ਜਨਮਿਆ ਤੇ ਸ੍ਰੀ ਰਾਮ ਚੰਦਰ ਦਾ ਮਤਰੇਇਆ ਭਰਾ ਸੀ। ਇਸ ਦੀ ਸ਼ਾਦੀ ਉਰਮਿਲਾ ਨਾਲ ਹੋਈ। ਇਸ ਦੇ ਦੋ ਪੁਤਰ ਸਨ ਚੰਦ੍ਰਕੇਤੁ ਅਤੇ ਅੰਗਦ। ਇਸ ਨੂੰ ਸ਼ੇਸ਼ਨਾਗ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸ ਨੇ ਸ੍ਰੀ ਰਾਮ ਚੰਦਰ ਦੇ ਬਨਵਾਸ ਕਾਲ ਵਿਚ ਉਹਨਾਂ ਦਾ ਸਾਥ ਨਿਭਇਆ ਤੇ ਹਰ ਦੁਖ ਸੁਖ ਨੂੰ ਮਿੱਠਾ ਕਰਕੇ ਮੰਨਿਆ। ਰਾਮ ਰਾਵਣ ਯੁਧ ਵਿਚ ਇਸ ਨੇ ਪੂਰੀ ਦਲੇਰੀ ਨਾਲ ਰਣ ਖੇਤਰ ਵਿਚ ਹੱਥ ਵਿਖਾਏ। ਇਸ ਯੁਧ ਵਿਚ ਇਕ ਬਰਛੀ ਇਸ ਦੇ ਲੱਗੀ ਜਿਸ ਕਾਰਨ ਗੰਭੀਰ ਰੂਪ ਵਿਚ ਫਟੜ ਹੋ ਗਿਆ। ਹਨੂਮਾਨ ਨੇ ਸੰਜੀਵਨੀ ਬੂਟੀ ਲਿਆ ਕੇ ਇਸ ਦੇ ਪ੍ਰਾਣਾਂ ਦੀ ਰਖਿਆ ਕੀਤੀ। ਦੁਰਬਾਸ਼ਾ ਰਿਸ਼ੀ ਦੇ ਸਰਾਪ ਤੋਂ ਡਰਦਿਆਂ ਇਸ ਨੇ ਸਰਯੂ ਨਦੀ ਕਿਨਾਰੇ ਯੋਗ ਕਿਰਿਆ ਦੁਆਰਾ ਸਮਾਧੀ ਲੈ ਲਈ ਤੇ ਰਹਿੰਦੀ ਉਮਰ ਸ੍ਰੀ ਰਾਮ ਚੰਦਰ ਦੇ ਨਾਂ ਕਰ ਦਿਤੀ ਕਿਉਂਕਿ ਉਹਨਾਂ ਦਾ ਅੰਤ ਕਾਲ ਨਿਕਟ ਹੀ ਆ ਗਿਆ ਸੀ।

ਲਖਮੀ : ਇਹ ਵਿਸ਼ਨੂੰ ਦੀ ਪਤਨੀ ਤੇ ਕਾਮਦੇਵ ਦੀ ਮਾਤਾ ਹੈ ਜੋ ਸਾਗਰ ਮੰਥਨ ਸਮੇਂ ਨਿਕਲੇ ਚੌਦ੍ਹਾ ਰਤਨਾਂ ਵਿਚ ਇਕ ਸੀ। ਇਹ ਸਮੁੰਦਰ ਵਿਚ ਹੱਥ ਵਿਚ ਕੰਵਲ ਲਈ ਪ੍ਰਗਟ ਹੋਈ ਜਿਸ ਕਾਰਨ ਇਸ ਨੂੰ ਕਮਲਾ, ਕੰਵਲਾ, ਪਦਮਾ ਵੀ ਆਖਿਆ ਜਾਂਦਾ ਹੈ। ਇਹ ਚਤੁਰਭੁਜੀ ਦੇਵੀ ਸਾਕਾਰ ਸੁੰਦਰਤਾ ਹੈ। ਇਸ ਦੇ ਹੱਥ ਵਿਚ ਕੰਵਲ ਦਾ ਫੁੱਲ ਹੁੰਦਾ ਹੈ। ਇਸ ਦਾ ਆਪਣਾ ਕੋਈ ਸੁਤੰਤਰ ਮੰਦਰ ਜਾਂ ਸਥਾਨ ਨਹੀਂ ਹੈ ਪਰ ਧਨ ਜਾਂ ਚੰਗੇ ਭਾਗਾਂ ਦੀ ਦੇਵੀ ਮੰਨ ਕੇ ਇਸ ਦੀ ਪੂਜਾ ਹੁੰਦੀ ਹੈ। ਲੋਕ ਵਿਸ਼ਵਾਸ ਅਨੁਸਾਰ ਇਹ ਦੀਵਾਲੀ ਵਾਲੀ ਰਾਤ ਭਗਤਾਂ ਦੇ ਪ੍ਰਸੰਨ ਹੋ ਕੇ ਉਹਨਾ ਦੇ ਘਰਾਂ ਵਿਚ ਚਰਨ ਪਾਉਂਦੀ ਹੈ। ਇਸ ਕਾਰਨ ਉਸ ਰਾਤ ਘਰ ਵਿਚ ਦੀਵੇ ਜਗਦੇ ਰੱਖੇ ਜਾਂਦੇ ਹਨ ਤੇ ਦਰਵਾਜ਼ੇ ਖੁਲ੍ਹੇ ਰੱਖੇ ਜਾਂਦੇ ਹਨ।

ਲਖਮੀਦਾਸ : ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਛੋਟੇ ਸਾਹਿਬਜ਼ਾਦੇ ਸਨ ਜਿਹਨਾਂ ਦਾ ਜਨਮ ਮਾਤਾ ਸੁਲਖਣੀ ਜੀ ਦੀ ਕੁਖੋਂ 1496 ਈ. ਵਿਚ ਸੁਲਤਾਨਪੁਰ ਵਿਖੇ ਹੋਇਆ। ਆਪ ਗ੍ਰਿਹਸਥੀ ਬਣੇ ਤੇ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤਿ ਸਮਾਉਣ ਮਗਰੋਂ ਬਾਬਾ ਸ੍ਰੀ ਚੰਦ ਜੀ ਨਾਲ ਕਰਤਾਰਪੁਰ ਵਿਖੇ ਹੀ ਰਹੇ। ਆਪ ਦੇ ਪਰਿਵਾਰ ਤੋਂ ਗੁਰੂ ਨਾਨਕ ਸਾਹਿਬ ਦਾ ਵੰਸ਼ ਵਿਗਸਿਆ ਹੈ। ਆਪ ਦਾ ਦੇਹਾਂਤ 1555 ਈ. ਵਿਚ ਹੋਇਆ।

ਲਖੂ : ਲੱਖੂ ਪਟੋਲੀਆ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੇ ਕ੍ਰੋਧ ਵਿਚ ਆਕੇ ਇਹ ਬਦਦੁਆ ਦੇ ਦਿਤੀ ਕਿ ਬੁੱਧੂ ਦੀ ਆਵਾ ਕੱਚਾ ਰਹੇ ਲੱਧਾ ਪਰਉਪਕਾਰੀ ਦੇ ਕਹਿਣ ਤੇ ਬਚਨ ਕਰ ਦਿਤਾ ਕਿ ਆਵਾ ਤਾਂ ਕੱਚਾ ਹੀ ਰਹੇਗਾ ਪਰ ਇੱਟਾ ਪੱਕੇ ਦੇ ਭਾਅ ਵਿਚ ਜਾਣਗੀਆਂ । ਅਜਿਹਾ ਹੀ ਹੋਇਆ (ਦੇਖੋ ਬੱਧੂ, ਲੱਧਾ)

ਲੰਗਾਹ : ਇਹ ਪੱਟੀ ਦਾ ਚੌਧਰੀ ਜਾਤ ਦਾ ਢਿਲੋਂ ਜੱਟ ਸੀ ਜਿਸ ਨੇ ਅੰਮ੍ਰਿਤਸਰ ਦੀ ਉਸਾਰੀ ਸਮੇਂ ਬਹੁਤ ਸੇਵਾ ਕੀਤੀ। ਗੁਰੂ ਸਾਹਿਬ ਇਸ ਤੇ ਬਹੁਤ ਪ੍ਰਸੰਨ ਹੋਏ।

ਲਧਾ ਪਰਉਪਕਾਰੀ : ਇਹ ਗੁਰੂ ਅਰਜਨ ਦੇਵੇ ਦਾ ਸ਼ਰਧਾਲੂ ਕਰਨੀ ਵਾਲਾ ਸਿਖ ਸੀ ਜੋ ਸੱਤੇ ਤੇ ਬਲਵੰਡ ਨੂੰ ਸਤਿਗੁਰੂ ਪਾਸੋਂ ਬਖਸ਼ਉਣ ਲਈ ਆਪਣਾ ਮੂੰਹ ਆਪ ਕਾਲਾ ਕਰਕੇ ਖੋਤੇ ਤੇ ਚੜ੍ਹਕੇ ਹਜ਼ੂਰੀ ਵਿਚ ਪੁੱਜਿਆ ਕਿਉਂਕਿ ਸਤਿਗੁਰੂ ਨੇ ਬਚਨ ਕੀਤਾ ਸੀ ਜੋ ਇਹਨਾਂ ਅਹੰਕਾਰੀਆਂ ਤੇ ਗੁਰੂ ਨਿੰਦਕਾਂ ਦੀ ਸਿਫਾਰਸ਼ ਕਰੇਗਾ ਉਸ ਦਾ ਮੂੰਹ ਕਾਲਾ ਕਰਕੇ ਗਧੇ ਤੇ ਚੜ੍ਹਾ ਕੇ ਸ਼ਹਿਰ ਵਿਚ ਫੇਰਿਆ ਜਾਵੇਗਾ। ਆਪ ਦੀ ਬੇਨਤੀ ਤੇ ਸਤਿਗੁਰੂ ਨੇ ਉਹਨਾਂ ਨੂੰ ਬਖਸ਼ਿਆ ਤੇ ਆਪਨੂੰ ਲੱਧਾ ਪਰਉਪਕਾਰੀ ਆਖ ਕੇ ਨਿਵਾਜਿਆ। ਇਸ ਨੇ ਭਾਈ ਲਖੂ (ਦੇਖੋ) ਨੂੰ ਕ੍ਰੋਧ ਤਿਆਗ ਕੇ ਸਰਾਪ ਵਾਪਸ ਲੈਣ

ਲਈ ਪ੍ਰੇਰਿਆ।

**ਲਟਕਣ** : (1) ਇਹ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਭਵ-ਸਾਗਰ ਪਾਰ ਕਰਵਾਉਣ ਵਾਲੇ ਵਾਹਿਗੁਰੂ ਸ਼ਬਦ ਦਾ ਜਾਪ ਕਰਨ ਲਈ ਕਿਹਾ।

(2) ਇਹ ਬਿੰਦਰਾਓ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਅਭਿਆਨ ਦਾ ਤਿਆਗ ਕਰਕੇ ਨਾਮ ਜਪਣ ਦਾ ਉਪਦੇਸ਼ ਦਿਤਾ।

**ਲਾਹੌਰ** : ਇਹ ਵਿਸ਼ਵ ਪ੍ਰਸਿਧ ਸ਼ਹਿਰ ਹੈ ਜੋ ਅੱਜ ਕਲ੍ਹ ਪਾਕਿਸਤਾਨ ਵਿਚ ਹੈ। ਪੌਰਾਣਿਕ ਕਥਵਾਂ ਅਨੁਸਾਰ ਇਸ ਨੂੰ ਸ੍ਰੀ ਰਾਮਚੰਦਰ ਦੇ ਪੁਤਰ ਲਵ ਨੇ ਵਸਾਇਆ ਸੀ। ਇਸ ਉਪਰ ਹਿੰਦੂਆਂ, ਮੁਸਲਮਾਨਾ, ਸਿਖਾਂ ਅਤੇ ਅਗ੍ਰੇਜ਼ਾ ਦਾ ਕਬਜ਼ਾ ਰਿਹਾ। ਇਸ ਸ਼ਹਿਰ ਵਿਚ ਜਹਾਂਗੀਰ ਦੇ ਹੁਕਮ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਕਹਿ ਤੇ ਆਸਹਿ ਦੇ ਕੇ ਸ਼ਹੀਦ ਕੀਤਾ ਗਿਆ। ਇਸ ਸ਼ਹਿਰ ਵਿਚ ਸਿਖਾਂ ਦੇ ਕਈ ਇਤਿਹਾਸਕ ਸਥਾਨ ਤੇ ਗੁਰਦੁਆਰੇ ਹਨ।

**ਲਾਲਾ** : (1) ਇਹ ਸੇਠੀ ਜਾਤ ਦਾ ਕੀਰਤਨੀਆਂ ਜਿਸ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਉਪਦੇਸ਼ ਦਿਤਾ ਕਿ ਜਿਸ ਬਾਣੀ ਦਾ ਆਪ ਕੀਰਤਨ ਕਰਦੇ ਹੋ ਉਸ ਅਨੁਸਾਰ ਅਮਲ ਵੀ ਕਰੋ।

(2) ਇਹ ਢਿਲੋਂ ਗੋਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੇ ਸ੍ਰੀ ਅੰਮ੍ਰਿਤਸਰ ਦੀ ਉਸਾਰੀ ਸਮੇਂ ਬੜੀ ਸ਼ਰਧਾ ਨਾਲ ਸੇਵਾ ਕੀਤੀ।

**ਲਾਲੂ** : (1) ਇਹ ਗੁਰੂ ਅੰਗਦ ਦੇਵ ਜੀ ਦਾ ਸਿਖ ਸੀ ਜਿਸ ਨੂੰ ਉਹਨਾਂ ਨੇ ਦੱਸਿਆ ਕਿ ਪਰਉਪਾਕਾਰੀ ਦਰਗਾਹ ਵਿਚ ਬਖਸ਼ੇ ਜਾਂਦੇ ਹਨ, ਇਸ ਲਈ ਪਰਉਪਕਾਰ ਕਰੋ।

(2) ਇਹ ਵਿੱਜ ਗੋਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਗੁਰੂ ਨਾਨਕ ਸਾਹਿਬ ਦੀ ਉੱਚ ਪਦ ਪਦਵੀ ਬਾਰੇ ਦੱਸਿਆ।

**ਲੈਲੀ** : ਇਹ ਮਜਨੂੰ ਮਹਿਬੂਬਾ ਸੀ ਜੋ ਅਤਿ ਕਾਲੇ ਰੰਗ ਦੀ ਸੀ। ਮਜਨੂੰ ਬਾਦਸ਼ਾਹ ਦਾ ਪੁਤਰ ਸੀ ਜਿਸ ਦਾ ਨਾਂ ਕੈਸ ਸੀ ਤੇ ਉਹ ਸੌਦਾਗਰ ਦੀ ਬੇਟੀ ਲੈਲੀ ਦੇ ਪਿਆਰ ਵਿਚ ਦੀਵਾਨਾ ਹੋ ਗਿਆ। ਇਹ ਦੋਨੋਂ ਮਦਰਸੇ ਵਿਚ ਇਕਠੇ ਪੜ੍ਹਦੇ ਸਨ। ਲੈਲੀ ਦੀ ਮਾਂ ਨੇ ਮਜਨੂੰ ਨੂੰ ਸ਼ਹਿਰ ਵਿਚੋਂ ਕਢਵਾ ਦਿਤਾ ਤੇ ਇਹ ਪਾਗਲਾਂ ਵਾਂਗੂ ਜੰਗਲਾਂ ਵਿਚ ਭਟਕਣ ਲੱਗਾ। ਇਸ ਦੇ ਪਿਤਾ ਨੇ ਇਲਾਜ ਕਰਵਾਇਆ ਪਰ ਇਸ ਦੀ ਲਿਵ ਲੈਲੀ

ਨਾਲ ਲੱਗੀ ਹੋਈ ਸੀ। ਲੈਲੀ ਦਾ ਵਿਆਹ ਅਮੀਰ ਜਾਗੀਰਦਾਰ ਨਾਲ ਕਰ ਦਿਤਾ ਗਿਆ। ਇਹ ਦੀਵਾਨਾ ਲੈਲੀ ਦੀ ਗਲੀ ਦੇ ਕੁੱਤੇ ਦੇ ਪੈਰੀਂ ਪੈ ਜਾਂਦਾ ਜਿਸ ਨੂੰ ਦੇਖਕੇ ਲੋਕ ਹੱਸਦੇ ਪਰ ਉਹ ਮੌਜ ਵਿਚ ਰਹਿੰਦਾ। ਉਹ ਆਪਣੀ ਮਹਿਬੂਬਾ ਦੇ ਵਿਯੋਗ ਵਿਚ ਤੜਪਦਾ ਤੜਪਦਾ ਆਖਰ ਮਰ ਗਿਆ। ਜਦੋਂ ਇਸ ਦੀ ਮੌਤ ਦੀ ਖ਼ਬਰ ਲੈਲੀ ਨੂੰ ਮਿਲੀ ਤਾਂ ਉਸ ਨੇ ਵੀ ਸਰੀਰ ਤਿਆਗ ਦਿਤਾ।

ਲੋਕ : ਦੇਖੋ ਤ੍ਰਿਭਵਨ

ਲੋਮਸ : ਇਹ ਇਕ ਚਿਰ ਜੀਵ-ਰਿਸ਼ੀ ਸੀ ਜਿਸ ਦੇ ਸਰੀਰ ਤੇ ਬਹੁਤ ਵਾਲ ਸਨ। ਇਕ ਵਾਰ ਇਸ ਦੇ ਆਸ਼ਰਮ ਵਿਚ ਰਾਜਾ ਪ੍ਰੀਕਸ਼ਿਤ (ਦੇਖੋ) ਆਇਆ ਤਾਂ ਉਸ ਸਮੇਂ ਇਹ ਸਮਾਧੀ ਵਿਚ ਲੀਨ ਸੀ ਜਿਸ ਕਾਰਨ ਇਸ ਨੇ ਰਾਜੇ ਵੱਲ ਕੋਈ ਧਿਆਨ ਨਾ ਦਿਤਾ। ਉਹ ਗੁੱਸੇ ਵਿਚ ਇਸ ਦੇ ਗਲ਼ ਵਿਚ ਮਾਰਿਆ ਹੋਇਆ ਸੱਪ ਪਾ ਕੇ ਚਲਾ ਗਿਆ। ਇਸ ਨੇ ਰਾਜੇ ਨੂੰ ਸਰਾਪ ਦਿਤਾ ਕਿ ਸੱਤਵੇਂ ਦਿਨ ਤੈਨੂੰ ਤਰਸ਼ਕ ਨਾਗ ਡੰਗੇ। ਇਸ ਰਿਸ਼ੀ ਨੇ ਪਾਂਡਵ ਪੁਤਰ ਯੁਧਿਸ਼ਟਰ ਨੂੰ ਸਾਰੇ ਤੀਰਥਾਂ ਦੀ ਯਾਤਰਾ ਕਰਵਾਈ ਤੇ ਧਰਮ ਉਪਦੇਸ਼ ਦਿਤਾ। ਇਸ ਨੂੰ ਭਾਈ ਜੀ ਨੇ ਬ੍ਰਹਮਾ ਦਾ ਪੁਤਰ ਮੰਨਿਆ ਹੈ ਤੇ ਇਹ ਸਥਾਪਨਾ ਕੀਤੀ ਹੈ ਕਿ ਇਹ ਚਿਰ ਜੀਵੀ ਹੋਣ ਕਾਰਨ ਅਤੇ ਬ੍ਰਹਮਾ ਦੇ ਨਿਤ ਮਰਨ ਕਾਰਨ ਭੱਦਣ ਕਰਵਾਉਣ ਦੀ ਥਾਂ ਕੇਵਲ ਇਕ ਵਾਲ/ਰੋਮ ਪੁੱਟ ਕੇ ਸੁੱਟ ਦਿੰਦਾ ਸੀ। ਇਹ ਬੜਾ ਕਰਨੀ ਵਾਲਾ ਰਿਸ਼ੀ ਮੰਨਿਆ ਜਾਦਾ ਹੈ।

## ਵ

ਵਸਿਸਟ : ਇਹ ਪ੍ਰਸਿਧ ਰਿਸ਼ੀ ਹੈ ਜਿਸ ਦੀ ਗਿਣਤੀ ਸਤ ਰਿਸ਼ੀਆਂ ਵਿਚ ਕੀਤੀ ਜਾਂਦੀ ਹੈ। ਮਨੂ ਨੇ ਇਸ ਨੂੰ ਦਸ ਪਰਜਾਪਤੀਆਂ ਵਿਚ ਸ਼ਾਮਿਲ ਕੀਤਾ ਹੈ। ਇਹ ਰਾਜਾ ਸੁਦਾਸ ਦਾ ਪ੍ਰੋਹਿਤ ਸੀ। ਪੌਰਾਣਿਕ ਕਥਾ ਅਨੁਸਾਰ ਇਕ ਵਾਰ ਉਰਵਸ਼ੀ ਨੂੰ ਦੇਖਕੇ ਮਿਤ੍ਰਵਰੁਣ ਦਾ ਵੀਰਜ ਗਿਰ ਗਿਆ ਜਿਸ ਤੋਂ ਪ੍ਰਿਥਵੀ ਵਿਚੋਂ ਇਸ ਦਾ ਜਨਮ ਹੋਇਆ। ਇਸ ਨੂੰ ਬ੍ਰਹਮਾ ਦਾ ਮਾਨਸ ਪੁਤਰ ਵੀ ਲਿਖਿਆ ਗਿਆ ਹੈ। ਇਸ ਦਾ ਆਪਣੀਆ ਇੰਦਰੀਆ ਉਪਰ ਪੂਰਾ ਵਸ ਸੀ। ਇਸ ਪਾਸ ਨੰਦਨੀ ਨਾਂ ਦੀ ਇਕ ਗਊ ਸੀ ਜਿਸ ਨੂੰ ਵਿਸ਼ਵਾਮਿਤ੍ਰ ਪ੍ਰਾਪਤ ਕਰਨਾ ਚਹੁੰਦਾ ਸੀ। ਉਸ ਨੇ ਆਖਰ ਜ਼ੋਰ ਨਾਲ ਖੋਹ ਲਈ। ਇਸ ਨੇ ਵਿਸ਼ਵਾਮਿਤ੍ਰ ਨੂੰ ਨੀਚਾ ਦਿਖਾਉਣ ਲਈ ਘੋਰ ਤਪਸਿਆਂ ਕੀਤੀ ਤੇ ਰਿਸ਼ੀ ਬਣਿਆ। ਇਸ ਦਾ ਵਿਆਹ ਦਕਸ਼ ਪੁਤਰੀ ਊਰਜਾ ਨਾਲ ਹੋਇਆ ਜਿਸ ਦੀ ਕੁਖੋਂ ਸੱਤ ਪੁਤਰ ਜਨਮੇ। ਕਈ ਆਖਿਆਨਾ ਵਿਚ ਇਹ ਇਸ ਦੇ ਇਕ ਸੌ ਪੁਤਰਾਂ ਦਾ ਜ਼ਿਕਰ ਹੈ। ਇਹਨਾਂ ਵਿਚ ਸ਼ਕਤ੍ਰੀ ਸਭ ਤੋਂ ਵੱਡਾ ਸੀ। ਇਕ ਵਾਰ ਇਕ ਰਾਜੇ ਦੇ ਰਾਹ

ਨਾ ਦੇਣ ਤੇ ਉਸ ਨੂੰ ਆਦਮਖੋਰ ਹੋਣ ਦਾ ਸਰਾਪ ਦਿਤਾ ਜਿਸ ਨੂੰ ਵਿਸ਼ਵਾਮਿਤ੍ਰ ਨੇ ਸੁਝਾ ਦਿਤਾ ਕਿ ਇਹਨਾਂ ਨੂੰ ਖਾ ਜਾਓ ਤਾਂ ਉਸ ਨੇ ਸ਼ਕਤ੍ਰੀ ਸਮੇਤ ਸਾਰੇ ਪੁਤਰਾਂ ਨੂੰ ਖਾ ਲਿਆ। ਵਸ਼ਿਸ਼ਟ ਨੇ ਇਹ ਦੁਖ ਕਾਰਨ ਆਤਮ ਹੱਤਿਆ ਕਰਨੀ ਚਾਹੀ ਪਰ ਨਾਕਾਮ ਰਿਹਾ ਤੇ ਆਪਣੇ ਆਸ਼ਰਮ ਵਿਚ ਪਰਤ ਕੇ ਆਪਣੇ ਅਗਨੀ ਵਰਗੇ ਸੁਆਸਾਂ ਨਾਲ ਵਿਸ਼ਵਾਮਿਤ੍ਰ ਦੇ ਪੁਤਰਾਂ ਨੂੰ ਭਸਮ ਕਰ ਦਿਤਾ। ਪੁਤਰਾਂ ਦੀ ਮੌਤ ਤੋਂ ਦੁਖੀ ਹੋਏ ਦੋਨੋਂ ਹਿਮਾਲਯ ਪਰਬਤ ਤੇ ਚਲੇ ਗਏ ਜਿਥੇ ਦੇਵਤਿਆ ਨੇ ਇਹਨਾਂ ਦੀ ਸੁਲਾਹ ਕਰਵਾ ਦਿਤੀ। ਵਸ਼ਿਸ਼ਟ ਨੇ ਭਗਤੀ ਕਰਕੇ ਮੁਕਤੀ ਪ੍ਰਾਪਤ ਕੀਤੀ।

ਵਟਾਲੇ : ਇਸ ਜ਼ਿਲਾ ਗੁਰਦਾਸਪੁਰ ਦਾ ਪ੍ਰਸਿਧ ਨਗਰ ਹੈ । (ਦੇਖੋ ਅਚਲ)

ਵਣਜਾਰਾ : ਇਹ ਜਾਤੀ ਵਾਲੇ ਲੋਕ ਤੁਰ ਫਿਰ ਕੇ ਤੀਵੀਆਂ ਦੇ ਹਾਰ ਸ਼ਿੰਗਾਰ ਦੀ ਸਮਗਰੀ ਵੇਚਦੇ ਹਨ। ਇਹ ਸ਼ਬਦ ਵਣਜ ਤੋਂ ਬਣਿਆ ਹੈ ਜਿਸ ਦਾ ਅਰਥ ਵਾਪਾਰ ਹੈ। ਇਹਨਾਂ ਦਾ ਮੂਲ ਸਥਾਨ ਮੁਲਤਾਨ ਦੇ ਆਸ ਪਾਸ ਦੱਸਿਆ ਜਾਂਦਾ ਹੈ। ਇਹ ਲੋਕ ਸ਼ਹਾਬੁਦੀਨ ਗੌਰੀ ਸਮੇਂ ਮੁਸਲਮਾਨ ਬਣੇ । ਕਈ ਵਿਦਵਾਨ ਇਹਨਾਂ ਨੂੰ ਭੱਟ ਜਾਂ ਚਾਰਣ ਮੰਨਦੇ ਹਨ ਜਿਹਨਾਂ ਨੇ ਇਹ ਕਿੱਤਾ ਤਿਆਗ ਕੇ ਵਾਪਾਰ ਸ਼ੁਰੂ ਕਰ ਦਿਤਾ ਅਤੇ ਖਾਨਾਂ -ਬਦੋਸ਼ ਬਣ ਗਏ। ਵਣਜਿਆਂ ਦੇ ਟਾਂਡੇ (ਆਬਾਦੀਆਂ) ਪੰਜਾਬ ਵਿਚ ਵੀ ਮਿਲਦੇ ਹਨ ਜਿਵੇਂ ਟਾਂਡਾ ਉੜਮੁੜ। ਲੁਬਾਣੇ ਵਣਜਾਰੇ ਹੀ ਹਨ। ਇਹਨਾਂ ਦੀਆਂ ਆਪਣੀਆਂ ਪੰਚਾਇਤਾਂ ਹਨ ਜੋ ਸਭ ਮਾਮਲੇ ਨਿਜਿਠ ਦੀਆਂ ਹਨ।

ਵਰਤ : ਭਾਰਤ ਵਿਚ ਕਿਸੇ ਦੇਵੀ ਦੇਵਤੇ ਨੂੰ ਪ੍ਰਸੰਨ ਕਰਨ ਤੇ ਮਨ ਦੀਆਂ ਮੁਰਾਦਾਂ ਦੀ ਪੂਰਤੀ ਲਈ ਲੋਕ ਵਰਤ ਰਖਦੇ ਹਨ। ਸਾਰਾ ਦਿਨ ਆਮ ਤੌਰ ਤੇ ਅੰਨ ਜਲ ਆਦਿ ਗ੍ਰਹਿਣ ਨਹੀਂ ਕੀਤਾ ਜਾਂਦਾ। ਇਹ ਕਈ ਪ੍ਰਕਾਰ ਦੇ ਹਨ। ਵਰਤਾਂ ਨਾਲ ਆਤਮ ਸ਼ੁਧੀ ਹੁੰਦੀ ਮੰਨੀ ਗਈ ਹੈ ਪਰ ਗੁਰਮਤਿ ਵਿਚ ਵਰਤ ਰਖਣ ਦਾ ਵਿਧਾਨ ਨਹੀਂ ਹੈ।

ਵਰਭੰਗ : ਅੰਡਆਕਰੀ ਭਵਨ ਕੋਸ਼ ਜਿਸ ਤੋਂ ਇਹ ਸਾਰਾ ਬ੍ਰਹਿਮੰਡ ਹੋਂਦ ਵਿਚ ਆਇਆ ਹੈ। ਇਸ ਤੋਂ ਭਾਵ ਸਗਲ ਸ੍ਰਿਸ਼ਟੀ ਹੈ।

ਵਾਸਦੇਵ : ਇਹ ਸ੍ਰੀ ਕ੍ਰਿਸ਼ਨ ਤੇ ਬਲਭਦਰ ਦਾ ਪਿਤਾ ਸੀ ਜੋ ਰਾਜਾ ਉਗ੍ਰਸੈਨ ਦਾ ਮੰਤਰੀ ਸੀ। (ਦੇਖੋ ਕ੍ਰਿਸ਼ਨ)

ਵਿਸਨਦਾਸ : ਇਹ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿਖ ਸੀ ਜਿਸ ਨੂੰ ਉਹਨਾਂ ਨੇ ਆਖਿਆ ਪਰਿਵਾਰ ਸਹਿਤ ਸਿਖਾਂ ਦੀ ਸੇਵਾਂ ਟਹਿਲ ਕਰੋ ਤੇ ਸਭ ਵਿਚ ਪਰਮਾਤਮਾਂ

ਦੀ ਜੋਤ ਦੇ ਦਰਸ਼ਨ ਕਰੋ । ਇਉ ਕਲਿਆਣ ਹੋਵੇਗਾ।

**ਵਿਸ਼ਨੂ** : ਹਿੰਦੂ ਤ੍ਰਿਦੇਵ ਵਿਚ ਇਸ ਦਾ ਦੂਸਰਾ ਸਥਾਨ ਹੈ। ਇਸ ਨੂੰ ਸ੍ਰਿਸ਼ਟੀ ਦਾ ਸਿਰਜਣਹਾਰ ਤੇ ਪਾਲਕ ਮੰਨਿਆ ਜਾਂਦਾ ਹੈ। ਪੌਰਾਣਿਕ ਸਾਹਿਤ ਵਿਚ ਇਸ ਦੇ ਕਈ ਅਵਤਾਰਾਂ ਤੇ ਅੰਸਾਵਤਾਰਾਂ ਦਾ ਜ਼ਿਕਰ ਮਿਲਦਾ ਹੈ। ਮੁਖ ਰੂਪ ਵਿਚ ਇਸ ਦੇ ਦਸ ਅਵਤਾਰ ਮੰਨੇ ਗਏ ਹਨ ਜਿਹਨਾਂ ਵਿਚ ਪੰਜ - ਕਛ, ਮਛ, ਵਰਾਹ, ਨਰਸਿੰਘ, ਅਤੇ ਵਾਮਨ ਸਤਿਯੁਗ ਵਿਚ ਹੋਏ ਹਨ। ਸ੍ਰੀ ਰਾਮ ਚੰਦਰ ਤੇ ਪਰਸ਼ੁਰਾਮ ਤ੍ਰੇਤੇ ਯੁਗ ਵਿਚ ਹੋਏ ਹਨ। ਸ੍ਰੀ ਕ੍ਰਿਸ਼ਨ ਦੁਆਪਰ ਵਿਚ। ਬੁੱਧ ਤੇ ਕਲਕੀ ਦਾ ਸੰਬੰਧ ਕਲਯੁਗ ਨਾਲ ਹੈ। ਇਹਨਾਂ ਵਿਚੋਂ ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਵਧੇਰੇ ਪ੍ਰਸਿਧ ਹਨ। ਇਸ ਦੇ ਇਕ ਹਜ਼ਾਰ ਨਾਂ ਮੰਨੇ ਗਏ ਹਨ। ਇਹਨਾ ਦੀ ਸ਼ਕਤੀ ਜਾਂ ਪਤਨੀ ਲਕਸ਼ਮੀ ਹੈ ਜਿਸ ਨੂੰ ਕਿਸਮਤ ਤੇ ਧਨ ਧਾਮ ਦੀ ਦੇਵੀ ਆਖਿਆ ਜਾਂਦਾ ਹੈ। ਇਸ ਦਾ ਵਾਹਨ ਗਰੁੜ ਹੈ। ਇਸ ਦਾ ਨਿਵਾਸ ਸਥਾਨ ਬੈਕੁੰਠ (ਦੇਖੋ) ਹੈ। ਇਸ ਦੀ ਪੌਸ਼ਾਕ ਸ਼ਾਹੀ ਠਾਠ ਬਾਠ ਵਾਲੀ ਪੀਲੇ ਰੰਗ ਦੀ ਹੈ। ਇਸਦੇ ਚਾਰ ਹੱਥ ਹਨ ਜਿਹਨਾਂ ਵਿਚ ਸੰਖ, ਚੱਕ੍ਰ, ਗਦਾ ਤੇ ਪਦਮ ਧਾਰਨ ਕੀਤੇ ਹੋਏ ਹਨ। ਇਸ ਪਾਸ ਸਾਰੰਗ ਨਾਂ ਦਾ ਧਨੁਖ ਵੀ ਹੈ। ਇਸ ਨੇ ਛਾਤੀ ਉਪਰ ਕੌਸਤੁਭਮਨੀ ਧਾਰਨ ਕੀਤੀ ਹੋਈ ਹੈ। ਸ਼ੇਸ਼ਨਾਗ ਦਾ ਫਣ ਇਸ ਦੀ ਸੇਜਾ ਹੈ। ਇਸ ਦੇ ਅਵਤਾਰ ਧਰਮ ਦੀ ਰਖਿਆ ਤੇ ਪਾਪੀਆਂ ਦੁਰਾਚਾਰੀਆਂ ਦਾ ਨਾਸ਼ ਕਰਦੇ ਹਨ। ਇਹ ਮੰਨਿਆ ਗਿਆ ਹੈ ਕਿ ਗੰਗਾ ਇਸ ਦੇ ਚਰਣਾਂ ਵਿਚੋਂ ਨਿਕਲੀ ਹੈ। ਗੁਰਮਤਿ ਵਿਚ ਇਸ ਦੀ ਪੂਜਾ ਦਾ ਵਿਧਾਨ ਨਹੀਂ ਹੈ।

**ਵੀਰ** : ਦੇਖੋ ਬੀਰ

**ਵੇਸਾ** : ਇਹ ਬ੍ਰਹਮਣ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਨੇ ਪਰਮਾਤਮਾਂ ਦੇ ਨਿਰਗੁਣ ਸਰਗੁਣ ਸਰੂਪ ਬਾਰੇ ਗਿਆਨ ਕਰਵਾਇਆ।

**ਵੇਗਾ** : ਇਹ ਪਾਸੀ ਜਾਤ ਦਾ ਸਿਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਜਿਸ ਨੂੰ ਉਹਨਾਂ ਵੰਡ ਕੇ ਛਕਣ ਅਤੇ ਸਿਖਾਂ ਨੂੰ ਪ੍ਰਸ਼ਾਦਾ ਛਕਾਉਣ ਲਈ ਉਪਦੇਸ਼ ਕੀਤਾ। ਇਸ ਭਾਵਨਾ ਨਾਲ ਸੇਵਾ ਕਰਨ ਵਾਲੇ ਦਾ ਕਲਿਆਣ ਹੁੰਦਾ ਹੈ।

**ਵੇਦ** : ਇਸ ਸ਼ਬਦ ਦਾ ਕੋਸ਼ਗਤ ਅਰਥ ਹੈ ਗਿਆਨ। ਹਿੰਦੂ ਧਰਮ ਵਿਚ ਚਾਰ ਵੇਦਾਂ ਨੂੰ ਅਤਿਅੰਤ ਮਹਤਵ ਦਿਤਾ ਗਿਆ ਹੈ। ਹਿੰਦੂ ਵਿਦਵਾਨਾਂ ਦਾ ਵਿਸ਼ਵਾਸ ਹੈ ਕਿ ਇਹ ਵੇਦ ਈਸ਼ਵਰ ਕ੍ਰਿਤ ਤੇ ਆਨਾਦੀ ਹਨ। ਇਹਨਾਂ ਨੂੰ ਸੀਨਾ ਬਸੀਨਾ ਯਾਦ ਕਰਨ ਤੇ ਕਰਵਾਉਣ ਦੀ ਪ੍ਰਥਾ ਸੀ ਪਰ ਹੁਣ ਛਪ ਇਹ ਗਏ ਹਨ। ਇਹ ਰਿਸ਼ੀਆਂ ਦੇ ਮੰਤ੍ਰਾਂ ਦੇ

ਸੰਗ੍ਰਹਿ ਹਨ ਜਿਸ ਕਾਰਨ ਇਹਨਾਂ ਨੂੰ ਸੰਹਿਤਾ ਆਖਿਆ ਜਾਂਦਾ ਹੈ। ਇਹ ਹਿੰਦੂ ਵਿਚਾਰਧਾਰਾ ਦਾ ਮੂਲ ਸ੍ਰੋਤ ਹਨ। ਵੇਦ ਸ਼ਬਦ ਪਹਿਲਾ ਸਮੁੱਚੇ ਵੈਦਿਕ ਸਾਹਿਤ ਲਈ ਵਰਤਿਆ ਜਾਂਦਾ ਸੀ ਜਿਸ ਵਿਚ ਸੰਹਿਤਾ, ਬ੍ਰਾਹਮਣ, ਅਰਣਯਕ ਤੇ ਉਪਨਿਸ਼ਦਾ ਵੀ ਸ਼ਾਮਿਲ ਸਨ ਪਰ ਬਾਅਦ ਵਿਚ ਕੇਵਲ ਸੰਹਿਤਾ ਨੂੰ ਵੇਦ ਆਖਿਆ ਜਾਣ ਲਗਾ। ਚਾਰ ਵੇਦ ਹਨ :

(ੳ) ਰਿਗਵੇਦ : ਇਹ ਸਭ ਤੋਂ ਪ੍ਰਾਚੀਨ ਵੇਦ ਹੈ ਜਿਸ ਵਿਚ ਦੇਵਤਿਆ ਦੀ, ਪ੍ਰਕਿਰਤੀ ਦੀ ਆਦਿ ਸ਼ਕਤੀ ਦੀ ਮਹਿਮਾ ਗਾਈ ਗਈ ਹੈ। ਰਿਸ਼ੀਆਂ ਨੇ ਆਪਣੇ ਅਨੁਭਵ ਮੰਤਰਾਂ ਦੁਆਰਾ ਪ੍ਰਗਟ ਕੀਤੇ ਹਨ। ਇਹ ਕਿਸੇ ਇਕ ਰਿਸ਼ੀ ਦੀ ਰਚਨਾ ਨਹੀਂ ਹੈ। ਇਹਨਾਂ ਮੰਤਰਾਂ ਦੀ ਗਿਣਤੀ 10 ਹਜ਼ਾਰ ਹੈ। ਮੰਤਰਾਂ ਦੇ ਸਮੂਹ ਨੂੰ ਸੂਕਤ ਆਖਿਆ ਜਾਂਦਾ ਹੈ। ਇਹਨਾਂ ਸੂਕਤਾਂ ਦੀ ਗਿਣਤੀ 1028 ਹੈ। ਇਹ ਵੇਦ 10 ਮੰਡਲਾਂ ਵਿਚ ਵੰਡਿਆ ਹੋਇਆ ਹੈ।

(ਅ) ਯਜੁਰਵੇਦ : ਇਸ ਵੇਦ ਵਿਚ ਯੱਗ ਸੰਬੰਧੀ ਵਿਧੀਆ ਦਾ ਵਿਵਰਣ ਦਿਤਾ ਗਿਆ ਹੈ। ਇਸ ਵਿਚ ਕੁਝ ਗਦਮਈ ਕਰਮ-ਕਾਂਡੀ ਵਿਧੀਆ ਦਾ ਜ਼ਿਕਰ ਹੈ ਜਿਸ ਵਿਚ ਕ੍ਰਮ ਉਹੀ ਰਖਿਆ ਗਿਆ ਹੈ ਜਿਸ ਕ੍ਰਮ ਦੀ ਯੱਗ ਪ੍ਰਕਿਰਿਆ ਵੇਲੇ ਜ਼ਰੂਰਤ ਹੁੰਦੀ ਹੈ। ਇਸ ਵੇਦ ਦੇ ਦੋ ਰੂਪ ਹਨ (ੳ) ਕ੍ਰਿਸ਼ਨ : ਇਸ ਦੇ ਸੱਤ ਕਾਂਡ, 44 ਅਧਿਆਇ, 65। ਅਨੁਵਾਕ ਤੇ 2198 ਕੰਡਿਕਾਵਾਂ ਭਾਵ ਮੰਤ੍ਰ ਹਨ। (ਅ) ਸ਼ੁਕਲ : ਇਸ ਦੇ 40 ਅਧਿਆਇ ਤੇ 303 ਅਨੁਵਾਕ ਤੇ 1975 ਕੰਡਿਕਾਵਾਂ ਹਨ।

(ੲ) ਸਾਮਵੇਦ : ਇਸ ਵੇਦ ਵਿਚ ਯੱਗ ਵਿਚ ਗਾਏ ਜਾਣ ਵਾਲੇ ਮੰਤਰਾਂ ਦੀ ਗਾਇਨ ਵਿਧੀ ਬਾਰੇ ਵਿਸਤ੍ਰਿਤ ਵਿਚਾਰ ਕੀਤਾ ਗਿਆ ਹੈ। ਇਸ ਲਈ ਸੰਗੀਤ ਤੇ ਸੁਰ ਇਸ ਵੇਦ ਦਾ ਪ੍ਰਮੁਖ ਵਿਸ਼ਾ ਹੈ। ਇਸ ਵਿਚ 1549 ਮੰਤਰ ਹਨ ਜਿਹਨਾਂ ਵਿਚ 1474 ਰਿਗਵੇਦ ਵਿਚੋਂ ਲਏ ਗਏ ਹਨ ਤੇ ਬਾਕੀ 75 ਮੰਤ੍ਰ ਸੁਤੰਤਰ ਹਨ।

(ਸ) ਅਥਰਵਵੇਦ : ਇਹ ਤੰਤ੍ਰਾਂ ਦਾ ਸੰਗ੍ਰਹਿ ਹੈ। ਇਸ ਵੇਦ ਦਾ ਸੰਬੰਧ ਜਾਦੂ ਟੂਣਿਆਂ ਨਾਲ ਹੈ। ਇਸ ਵਿਚ 5849 ਮੰਤਰ ਹਨ ਜਿਹਨਾਂ ਵਿਚ 1200 ਰਿਗਵੇਦ ਵਿਚੋਂ ਲਏ ਗਏ ਹਨ। ਇਸਦੇ 20 ਅਧਿਆਇ ਹਨ ਜਿਹਨਾਂ ਦੇ ਅੱਗੇ 34 ਪ੍ਰਪਾਠਕ ਤੇ 111 ਅਨੁਵਾਕ ਅਤੇ 731 ਸੂਕਤ ਹਨ। ਇਸ ਦਾ ਛੇਵਾਂ ਹਿੱਸਾ ਗੱਦ ਵਿਚ ਹੈ। ਚਾਰ ਉਪ-ਵੇਦ ਵੀ ਹਨ। ਰਿਗਵੇਦ ਦਾ ਉਪ-ਵੇਦ ਆਯੁਰਵੇਦ, ਯਜੁਰਵੇਦ ਦਾ ਧਨੁਰਵੇਦ, ਸਾਮਵੇਦ ਦਾ ਸੰਗੀਤ ਅਤੇ ਅਥਰਵਵੇਦ ਦਾ ਅਰਥ ਸ਼ਾਸਤਰ ਹੈ।

ਵੇਦਾਂਤ : ਵੇਦਾਂਤ ਦਾ ਆਦਿ ਆਚਾਰੀਆਂ ਵਿਆਸ ਰਿਸ਼ੀ ਸੀ। ਇਸ ਦਰਸ਼ਨ ਦਾ ਸੋਮਾਂ ਉਪਨਿਸ਼ਦਾ ਹਨ ਜਿਹਨਾਂ ਦਾ ਹੌਲੀ ਹੌਲੀ ਵਿਕਾਸ ਹੋਇਆ। ਵਿਆਸ ਨੇ ਬ੍ਰਹਮ ਸੂਤ੍ਰਾਂ ਵਿਚ ਵੇਦਾਂਤ ਦੇ ਮੂਲ ਸਿਧਾਂਤਾਂ ਨੂੰ ਸੰਕਲਿਤ ਕੀਤਾ ਹੈ। ਵੇਦਾਂਤ ਦਾ ਮੂਲ ਵਿਸ਼ਾ ਬ੍ਰਹਮ ਹੈ ਜਿਸ ਤੋਂ ਬ੍ਰਹਿਮੰਡ ਦੀ ਸ੍ਰਿਸ਼ਟੀ ਪੈਦਾ ਹੁੰਦੀ ਹੈ। ਜੋ ਵਿਸ਼ਵ ਦਾ ਧਾਰਕ ਹੈ। ਅੰਤ ਵਿਸ਼ਵ ਦੇ ਲੈਯ ਹੋਣ ਮਗਰੋਂ ਜਿਸ ਵਿਚ ਸਭ ਵਸਤਾਂ ਸਮਾ ਜਾਂਦੀਆਂ ਹਨ। ਉਹ ਬ੍ਰਹਮ ਹੈ। ਬ੍ਰਹਮ ਸੂਤ੍ਰਾਂ ਦੀ ਵਿਆਖਿਆ ਵਿਦਵਾਨਾਂ ਨੇ ਵੱਖ ਵੱਖ ਢੰਗਾਂ ਨਾਲ ਕੀਤੀ ਹੈ। ਸ਼ੰਕਰਾਚਾਰੀਆ ਦੀ ਧਾਰਨਾ ਹੈ ਕਿ ਬ੍ਰਹਮ ਇਕ ਮਾਤ੍ਰ ਸਤਿ ਹੈ। ਈਸ਼ਵਰ ਆਪਣੀ ਮਾਇਆ ਨਾਲ ਸ੍ਰਿਸ਼ਟੀ ਰਚਨਾ ਕਰਦਾ ਹੈ। ਇਸ ਮੱਤ ਅਨੁਸਾਰ ਜੇਕਰ ਪਰਮਾਰਥਿਕ ਸਤਾ ਇਕ ਹੈ ਤਾਂ ਸੰਸਾਰ ਦੀ ਸ੍ਰਿਸ਼ਟੀ ਅਸਲ ਵਿਚ ਸ੍ਰਿਸ਼ਟੀ ਨਹੀਂ ਸਗੋਂ ਮਾਯਾਵੀ ਪਾਸਾਰ ਹੈ। ਸੰਸਾਰ ਦੀ ਅਨੇਕਤਾ ਬਾਰੇ ਕਿਹਾ ਗਿਆ ਹੈ ਕਿ ਬ੍ਰਹਮ ਇਕ ਹੈ ਪਰ ਅਗਿਆਨ ਜਾਂ ਅਵਿਦਿਆ ਕਾਰਨ ਉਸ ਵਿਚ ਅਨੇਕਤਾ ਦਾ ਅਭਾਸ ਜਾਂ ਅਹਿਸਾਸ ਹੁੰਦਾ ਹੈ। ਇਸ ਅਗਿਆਨ ਵਸ ਅਸੀਂ ਬ੍ਰਹਮ ਨੂੰ ਇਕ ਨਹੀਂ ਅਨੇਕ ਰੂਪਾਂ ਵਿਚ ਦੇਖਦੇ ਹਾਂ । ਇਹ ਸਾਰਾ ਪਾਸਾਰ ਬ੍ਰਹਮ ਦਾ ਹੀ ਹੈ ਪਰ ਮਾਇਆ ਸ਼ਕਤੀ ਕਰਕੇ ਉਸ ਦੇ ਅਨੇਕ ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ। ਜੇਕਰ ਵਿਸ਼ਵ ਦੀ ਅਨੇਕ ਰੂਪਤਾ ਨੂੰ ਸਤਿ ਮੰਨ ਲਿਆ ਜਾਵੇ ਤਾਂ ਸੰਸਾਰ ਦੀ ਅਨੇਕਤਾ ਤੋਂ ਦੇਖਦਿਆਂ ਇਸ ਦੀ ਪ੍ਰਤੀਰੀ ਸਿਰਜਣਹਾਰ ਜਾਂ ਮਾਯਾਵੀ ਵਜੋਂ ਹੋਵੇਗੀ ਪਰ ਜਦੋਂ ਸ੍ਰਿਸ਼ਟੀ ਦੇ ਮਿਥਿਆ ਹੋਣ ਦਾ ਗਿਆਨ ਹੋ ਜਾਂਦਾ ਹੈ ਤਾਂ ਈਸ਼ਵਰ ਦਾ ਸਿਰਜਣਹਾਰ ਰੂਪ ਵੀ ਅਰਥਹੀਣ ਹੋ ਜਾਂਦਾ ਹੈ। ਸ਼ੰਕਰ ਨੇ ਇਹਨਾਂ ਦੋ ਪ੍ਰਕਾਰ ਦੀਆਂ ਦ੍ਰਿਸ਼ਟੀਆਂ ਨੂੰ ਸਪਸ਼ਟ ਕਰਦਿਆਂ ਇਕ ਨੂੰ ਵਿਵਹਾਰਿਕ ਤੇ ਦੂਸਰੀ ਨੂੰ ਪਰਮਾਰਥਿਕ ਆਖਿਆ ਹੈ। ਵਿਵਹਾਰਿਕ ਦ੍ਰਿਸ਼ਟੀ ਸਾਧਾਰਨ ਮਨੁਖ ਲਈ ਹੈ ਜੋ ਸੰਸਾਰ ਨੂੰ ਸਤਿ ਮੰਨਦਾ ਹੈ। ਇਸ ਦ੍ਰਿਸ਼ਟੀ ਤੋਂ ਈਸ਼ਵਰ ਦੇ ਅਨੇਕ ਗੁਣ ਹਨ। ਇਸ ਲਈ ਇਹ ਸਗੁਣ ਹੈ। ਪਰਮਾਰਥਿਕ ਦ੍ਰਿਸ਼ਟੀ ਗਿਆਨਵਾਨ ਲੋਕਾਂ ਦੀ ਹੈ ਜੋ ਬ੍ਰਹਮ ਤੋਂ ਬਿਨਾਂ ਕਿਸੇ ਹੋਰ ਸ਼ਕਤੀ ਨੂੰ ਸਵੀਕਾਰ ਨਹੀਂ ਕਰਦੇ ਤੇ ਇਹ ਦਿਸਦਾ ਵਸਦਾ ਸੰਸਾਰ ਉਹਨਾਂ ਲਈ ਮਿਥਿਆ ਹੈ। ਅਸਤਿ ਹੈ। ਮਾਯਾਵੀ ਹੈ। ਇਸ ਦ੍ਰਿਸ਼ਟੀ ਤੋਂ ਬ੍ਰਹਮ ਦੇ ਅਨੇਕ ਗੁਣ ਵੀ ਨਹੀ ਹਨ। ਇਸ ਲਈ ਉਹ ਨਿਰਵਿਕਲਪ ਹੈ। ਨਿਰਗੁਣ ਹੈ। ਇਹ ਪਰਮਾਰਥਿਕ ਦ੍ਰਿਸ਼ਟੀ ਅਵਿਦਿਆ ਦੇ ਦੂਰ ਹੋਣ ਤੇ ਹੀ ਸੰਭਵ ਹੁੰਦੀ ਹੈ। ਗਿਆਨਵਾਨ ਬ੍ਰਹਮ ਤੇ ਆਪਣੇ ਵਿਚ ਫਰਕ ਨਹੀਂ ਸਮਝਦਾ। ਮੁਕਤ ਆਤਮਾ ਬ੍ਰਹਮ ਵਾਂਗ ਆਨੰਦ ਸਰੂਪ ਹੋ ਜਾਂਦੀ ਹੈ। ਇਸ ਸਿਧਾਂਤ ਨੂੰ ਅਦਵੈਤਵਾਦ ਆਖਿਆ ਜਾਂਦਾ ਹੈ।

ਰਾਮਾਨੁਜ ਨੇ ਉਪਨਿਸ਼ਦਾ ਦੀ ਵਿਆਖਿਆ ਆਪਣੀ ਵਿਸ਼ੇਸ਼ ਦ੍ਰਿਸ਼ਟੀ ਤੋਂ ਕੀਤੀ ਹੈ। ਉਸ ਅਨੁਸਾਰ ਅਚਿਤ ਪ੍ਰਕਿਰਤੀ ਤੇ ਚਿਤ ਆਤਮਾ ਈਸ਼ਵਰ ਦੇ ਅੰਸ਼ ਹਨ। ਈਸ਼ਵਰ ਸਰਵ ਸ਼ਕਤੀਮਾਨ ਹੈ। ਸਰਵਗੁਣ ਸੰਪੰਨ ਹੈ। ਈਸ਼ਵਰ ਨੇ ਪ੍ਰਕਿਰਤੀ ਤੋਂ ਸ੍ਰਿਸ਼ਟੀ ਰਚਨਾ ਕੀਤੀ ਹੈ। ਆਤਮਾਂ ਸਦਾ ਈਸ਼ਵਰ ਵਿਚ ਵਿਦਮਾਨ ਰਹਿੰਦੀ ਹੈ। ਉਹ ਖੁਦ ਪ੍ਰਕਾਸ਼ਮਾਨ ਹੈ। ਕਰਮਾਂ ਅਨੁਸਾਰ ਆਤਮਾ ਨੂੰ ਸਰੀਰ ਧਾਰਨ ਕਰਨਾਂ ਪੈਦਾ ਹੈ।

ਸਰੀਰ ਵਿਚ ਸਥਿਤ ਹੋਣਾ ਬੰਧਨ ਹੈ। ਆਤਮਾ ਦਾ ਸਰੀਰ ਨਾਲੋਂ ਪੂਰੀ ਤਰ੍ਹਾਂ ਵਖਰੇਵਾਂ ਮੁਕਤੀ/ਮੋਖਸ਼ ਆਖਵਾਉਂਦਾ ਹੈ। ਅਗਿਆਨ ਨਾਲ ਕਰਮਾ ਦੀ ਉਤਪਤੀ ਹੁੰਦੀ ਹੈ। ਅਤੇ ਕਰਮਬੰਧਨ ਦੀ ਅਵਸਥਾ ਵਿਚ ਆਤਮਾਂ ਆਪਣੇ ਸਰੂਪ ਨੂੰ ਪਛਾਣ ਨਹੀਂ ਸਕਦੀ ਤੇ ਸਰੀਰ ਨੂੰ ਹੀ ਆਪਣਾ ਰੂਪ ਸਮਝਦੀ ਹੈ। ਉਹ ਇੰਦਰੀਆਂ ਦੇ ਸੁਖਾਂ, ਰਸਾ-ਕਸਾਂ ਵਿਚ ਖਚਿਤ ਰਹਿੰਦੀ ਹੈ। ਇਹਨਾਂ ਸੁਖ ਭੋਗਾਂ ਕਾਰਨ ਆਵਗਵਨ ਦੇ ਚੱਕਰ ਵਿਚ ਪਈ ਰਹਿੰਦੀ ਹੈ। ਵੇਦਾਂਤ ਆਤਮਾ ਦੀ ਸਰੀਰ ਨਾਲੋਂ ਵਖਰਤਾ ਦਾ ਗਿਆਨ ਕਰਵਾਉਦਾ ਹੈ। ਆਤਮਾਂ ਈਸ਼ਵਰ ਦਾ ਅੰਸ਼ ਹੈ ਜਿਸ ਕਾਰਨ ਉਸ ਦੀ ਹੋਂਦ ਈਸ਼ਵਰ ਉਪਰ ਨਿਰਭਰ ਹੈ। ਵੇਦ ਅਨੁਸਾਰੀ ਕਰਮ ਕਰਨ ਨਾਲ ਗਿਆਨ ਪ੍ਰਾਪਤ ਹੁੰਦਾ ਹੈ। ਪ੍ਰੇਮਾ ਭਗਤੀ ਨਾਲ ਬੰਧਨਾਂ ਤੋਂ ਮੁਕਤੀ ਮਿਲਦੀ ਹੈ। ਆਵਾਗਵਨ ਦਾ ਚੱਕਰ ਖਤਮ ਹੋ ਜਾਂਦਾ ਹੈ। ਉਹ ਈਸ਼ਵਰ ਸਰੂਪੀ ਬਣ ਜਾਂਦਾ ਹੈ ਪਰ ਉਹ ਈਸ਼ਵਰ ਤੇ ਆਤਮਾ ਇਕ ਨਹੀਂ ਹੁੰਦੇ ਕਿਉਂਕਿ ਆਤਮਾਂ ਅਣੂ ਹੈ ਤੇ ਈਸ਼ਵਰ ਵਿਭੂ ਹੈ। ਇਉਂ ਈਸ਼ਵਰ ਇਕ ਮਾਤਰ ਸਤਿ ਹੈ। ਸੰਸਾਰ ਦੀ ਸ੍ਰਿਸ਼ਟੀ ਨੂੰ ਸਤਿ ਕਰਕੇ ਮੰਨਣ ਕਾਰਨ ਰਾਮਾਨੁਜ ਦੇ ਦਰਸ਼ਨ ਨੂੰ ਸ਼ੁਧ ਅਦਵੈਤਵਾਦ ਨਹੀਂ ਮੰਨਿਆਂ ਜਾ ਸਕਦਾ। ਇਸ ਲਈ ਵਿਦਵਾਨਾਂ ਨੇ ਇਸ ਨੂੰ ਵਿਸ਼ਿਸ਼ਟਾਦ੍ਵੈਤਵਾਦ ਨਾਂ ਦਿਤਾ ਹੈ।

**ਵੈਰਾਹ : ਦੇਖੋ ਬੈਰਾਹ**

ਇਤਿ

# ਸਹਾਇਕ ਗ੍ਰੰਥਾਵਲੀ


ਪੰਜਾਬੀ :

ਸੰਤੋਖ ਸਿੰਘ, ਗੁਰਪ੍ਰਤਾਪ ਸੂਰਜ ਗ੍ਰੰਥਾਵਲੀ : ( ਸੰ. ਭਾਈ ਵੀਰ ਸਿੰਘ) ਖਾਲਸਾ ਸਮਾਚਾਰ ਅੰਮ੍ਰਿਤਸਰ 1954-55

ਸੰਪੂਰਨ ਸਿੰਘ, ਭਾਈ ਗੁਰਦਾਸ ਸਿਧਾਂਤ ਬੋਧਿਨ ਕਬਿਤ ਸਵਯੇ, : ਅਰਜਨ ਸਿੰਘ ਵੈਦ, ਤਰਨਤਾਰਨ 1928

ਸ਼ਮਸ਼ੇਰ ਸਿੰਘ ਅਸ਼ੋਕ, ਵਾਰਾਂ ਭਾਈ ਗੁਰਦਾਸ ਜੀ, : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ 1981

ਸੇਵਾ ਸਿੰਘ, ਕਬਿੱਤ ਸਵੱਯੇ ਭਾਈ ਗੁਰਦਾਸ ਜੀ ਸਟੀਕ, : ਸਿੰਘ ਬ੍ਰਦਰਜ਼ ਅੰਮ੍ਰਿਤਸਰ 1996

ਹਜ਼ਾਰਾ ਸਿੰਘ, ਵਾਰਾਂ ਭਾਈ ਗੁਰਦਾਸ ਭਾਵ ਪ੍ਰਕਾਸ਼ਨੀ ਟੀਕਾ : ਖਾਲਸਾ ਸਮਾਚਾਰ, ਅੰਮ੍ਰਿਤਸਰ 1977

ਗੁਲਵੰਤ ਸਿੰਘ, ਇਸਲਾਮ ਤੇ ਸੂਫੀਵਾਦ : ਪੰਜਾਬੀ ਯੂਨੀਵਰਸਿਟੀ ਪਟਿਆਲਾ 1986

ਤਾਰਾ ਸਿੰਘ, ਰਵਾਇਤੀ ਤੇ ਨਵੀਨ ਸੰਗੀਤਕ ਸਾਜ਼, : ਭਾਸ਼ਾ ਵਿਭਾਗ, ਪੰਜਾਬ, ਪਟਿਆਲਾ 1994

ਤਾਰਾ ਸਿੰਘ ਨਰੋਤਮ, ਸ੍ਰੀ ਗੁਰੂਤੀਰਥ ਸੰਗ੍ਰਹਿ : ਨਿਰਮਲ ਪੰਜਾਇਤੀ ਅਖਾੜਾ, ਕਨਖਲ, ਹਰਿਦੁਆਰ 1975

ਮਹਿਤਾਬ ਸਿੰਘ, ਸ੍ਰੀ ਗੁਰੂ ਸਾਹਿਬ ਵਿਚ ਆਏ ਇਤਿਹਾਸਕ ਨਾਵਾਂ ਅਤੇ ਥਾਵਾਂ ਦਾ ਕੋਸ਼, : ਸਿੰਘ ਬ੍ਰਦਰਜ ਅੰਮ੍ਰਿਤਸਰ 1991

ਰਤਨ ਸਿੰਘ ਜੱਗੀ, ਪੰਜਾਬੀ ਸਾਹਿਤ ਸੰਦਰਭ ਕੋਸ਼, : ਪੰਜਾਬੀ ਯੂਨੀਵਰਸਿਟੀ ਪਟਿਆਲਾ 1994

ਵੀਰ ਸਿੰਘ, ਸਿਖਾਂ ਦੀ ਭਗਤਮਾਲਾ (ਭਾਈ ਮਨੀ ਸਿੰਘ) : ਖਾਲਸਾ ਸਮਾਚਾਰ, ਅੰਮ੍ਰਿਤਸਰ 1950

ਹਿੰਦੀ

ਚੰਦ੍ਰਸ਼ੇਖਰ , ਤੁਲਸੀ ਕੀ ਦਾਰਸ਼ਨਿਕ ਸ਼ਬਦਾਵਲੀ ਕਾ ਸਾਂਸਕ੍ਰਿਤਿਕ ਇਤਿਹਾਸ, : ਉਤਰ ਪ੍ਰਦੇਸ਼ ਹਿੰਦੀ ਸੰਸਥਾਨ ਲਖਨਊ

ਮੈਕਡਾਨਲ, ਵੈਦਿਕ ਮਾਈਥਾਲੋਜੀ : (ਹਿੰਦੀ ਰੂਪਾਂਤਰਣ) ਚੌਖੰਭਾ ਸੁਰਭਾਰਤੀ ਕਾਸ਼ਨ ਵਾਨਾਣਸੀ, 1984

ਕੋਸ਼ ।ਵਿਸ਼ਵਕੋਸ਼

Rose . H. A **A Glossary of the Tribes and Castes In the Panjab Amd. N. W. F. P. (3 Vols)** Langnages Deptt. Patiala, 1970

**Hindu Mythology,** W. J. Wilkins, Rupa Co. Delhi, 1986 (Reprint)

**Indian Mythology,** Jan Knappert Inidus, Delhi 1991

**Hindu Dieties,** Jagdishwarananda, Mayoor. Paperbacks Noida. 1988

**Eastern Definitions.** Edward Rice, Anchor Books, New York 1980

**Dictionary of Islam ,** T. P. Hughes, Rupa and Co Calcutta (Reprint) 1992

**A Dictionary of Indian Culture,** M. L. Varadpande Aspect Publications, Edinburgh, 1991 Shorter Ency. of Islam , Gibbs, 1953

ਹਿੰਦੂ ਧਰਮ ਕੋਸ਼, : ਰਾਜਬਲੀ ਪਾਂਡੇ, ਉਤਰ ਪ੍ਰਦੇਸ਼ ਹਿੰਦੀ ਸੰਸਥਾਨ, ਲਖਨਊ, 1978

ਹਿੰਦੀ ਸਹਿਤਯ ਕੋਸ਼, : (ਦੋ ਭਾਗ) ਧਰੇਂਦਰ ਵਰਮਾਂ, ਗਿਆਨ ਮੰਡਲ ਵਾਰਾਣਸੀ, ਪਹਿਲੀ ਅਡੀਸ਼ਕ

ਵਾਰਾਂ ਭਾਈ ਗੁਰਦਾਸ : ਸ਼ਬਦ ਅਨੁਕ੍ਰਮਣਿਕਾ ਅਤੇ ਕੋਸ਼ : ਰਤਨ ਸਿੰਘ ਪੰਜਾਬੀ ਯੂਨੀਵਰਸਿਟੀ , ਪਟਿਆਲਾ 1966

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, : (ਚਾਰ ਭਾਗ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ (ਤੀਸਰੀ ਅਡੀਸ਼ਨ)

ਸ਼ਬਦ ਅਨੁਕ੍ਰਮਣਿਕਾ ਤੇ ਕੋਸ਼ ਕਬਿੱਤ ਸਵੈਯੇ ਭਾਈ ਗੁਰਦਾਸ : ਅੰਮ੍ਰਿਤਪਾਲ ਕੌਰ, ਪੰਜਾਬੀ ਯੂਨੀਵਰਸਿਟੀ , ਪਟਿਆਲਾ 1996

ਹਿੰਦੂ ਮਿਥਿਹਾਸ ਕੋਸ਼ : ਜਾਨ ਡੌਸਨ, (ਪੰਜਾਬੀ ਅਨੁਵਾਦ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ 1973

ਮਹਾਨ ਕੋਸ਼ : ਕਾਨ ਸਿੰਘ ਨਾਭਾ, ਭਾਸ਼ਾ ਵਿਭਾਗ, ਪੰਜਾਬ, (ਤੀਜੀ ਅਡੀਸ਼ਨ)

ਗੁਰੂ ਗ੍ਰੰਥ ਸੰਕੇਤ ਕੋਸ਼ : ਪੰਜਾਬੀ ਯੂਨੀਵਰਸਿਟੀ ਪਟਿਆਲਾ 1977

ਗੁਰੂ ਨਾਨਕ ਸ਼ਬਦ ਰਤਨਾਕਰ : ਕਾਲਾ ਸਿੰਘ ਬੇਦੀ, ਭਾਸ਼ਾ ਵਿਭਾਗ, ਪੰਜਾਬ ਪਟਿਆਲਾ 1990

ਪੰਜਾਬੀ ਸੂਫ਼ੀ ਸਾਹਿਤ ਸੰਦਰਭ ਕੋਸ਼ : ਗੁਰਦੇਵ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ 1989

ਪੰਜਾਬੀ ਲੋਕਧਾਰਾ ਵਿਸ਼ਵ ਕੋਸ਼ : (8 ਭਾਗ) ਵਣਜਾਰਾ ਬੇਦੀ, ਲੋਕ ਪ੍ਰਕਾਸ਼ਨ, ਦਿਲੀ (ਪਹਿਲੀ ਅਡੀਸ਼ਨ)



ਡਾ. ਗੁਰਮੁਖ ਸਿੰਘ

ਡਾ. ਗੁਰਮੁਖ ਸਿੰਘ ਗੰਭੀਰ ਚਿੰਤਕ ਤੇ ਨਿਰੰਤਰ ਸਾਧਨਾ ਕਰਨ ਵਾਲੇ ਹਨ ਜਿਹਨਾਂ ਨੇ ਮਧਕਾਲੀਨ ਸਾਹਿਤ ਬਾਰੇ ਡੂੰਘਾ ਅਧਿਐਨ ਕੀਤਾ ਹੈ। ਭਾਈ ਗੁਰਦਾਸ ਜੀ ਗੁਰਮਤਿ ਸਾਹਿਤ ਦੇ ਪਹਿਲੇ ਤੇ ਮਹਾਨ ਵਿਆਖਿਆਕਾਰ ਹਨ ਜਿਹਨਾਂ ਦੀ ਬਾਣੀ ਦਾ ਸਿੱਖ ਜਗਤ ਵਿਚ ਅਥਾਹ ਸਤਿਕਾਰ ਹੈ। ਸਮੇਂ ਨਾਲ ਉਹਨਾਂ ਦੀ ਬਾਣੀ ਵਿਚ ਆਏ ਇਤਿਹਾਸਕ ਤੇ ਮਿਥਿਹਾਸਕ ਹਵਾਲਿਆਂ ਦੀ ਪਿੱਠ ਭੂਮੀ, ਜਿਸ ਬਾਰੇ ਆਮ ਪਾਠਕਾਂ/ਖੋਜ ਵਿਦਿਆਰਥੀਆਂ ਨੂੰ ਘੱਟ ਗਿਆਨ ਹੋਣ ਕਾਰਨ ਉਹ ਇਸ ਮਹਾਨ ਰਚਨਾ ਤੋਂ ਬੇਮੁਖ ਹੋ ਰਹੇ ਸਨ, ਡਾ. ਸਾਹਿਬ ਨੇ ਉਹਨਾਂ ਬਾਰੇ ਪ੍ਰਮਾਣਿਕ ਜਾਣਕਾਰੀ ਬਹੁਤ ਹੀ ਸੌਖੀ ਭਾਸ਼ਾ ਵਿਚ ਦੇਣ ਬਾਰੇ ਨਿੱਗਰ ਯਤਨ ਕੀਤਾ ਹੈ ਜਿਸ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ। ਸੰਦਰਭ ਗ੍ਰੰਥਾਂ ਵਿਚ ਇਹ ਨਿੱਗਰ ਤੇ ਮੁਲਵਾਨ ਵਾਧਾ ਹੈ।

ਡਾ. ਬਲਜਿੰਦਰ ਕੌਰ ਜੋਸ਼ੀ